

# ਤੇਗ ਬਹਾਦਰ ਬੋਧਿਆ

ਗੁਰਦੇਵ ਸਿੰਘ ਮਾਨ



ਕਰਤਾ : ਗੁਰਦੇਵ ਸਿੰਘ ਮਾਨ

ਪਹਿਲੀ ਵਾਰ ਅਕਤੂਬਰ 1975

ਮੁੱਲ : ਸਾਧਾਰ
ਡੀਲੈਕਸ ਜਿ
100

ਪ੍ਰਕਾਸ਼ਕ :
ਲਾਹੌਰ ਬੁਕ ਸ਼ਾਪ
ਘੰਟਾ ਘਰ, ਲੁਧਿਆਣਾ

ਮੁਦ੍ਰਕ :
ਲਾਹੌਰ ਆਰਟ ਪ੍ਰੈਸ
ਕਾਲਜ ਰੋਡ, ਲੁਧਿਆਣਾ

ਸਮਰਪਣ !

ਗੁਰੂ ਤੇਗ਼ ਬਹਾਦਰ

ਦੇ

ਬੀਰ ਸਪੁੱਤ੍ਰ

ਗੁਰੂ ਗੋਬਿੰਦ ਸਿੰਘ

ਦੇ

ਅਮਰ ਸਪੁੱਤ੍ਰ

ਸਰਬੱਤ ਗੁਰੂ ਖ਼ਾਲਸਾ ਜ਼ੀ

ਨੂੰ

## ਚਿਤ ਚਰਨ ਕਮਲ ਕਾ ਆਸਰਾ

"ਚਿੱਤ ਚਰਨ ਕਮਲ ਕਾ ਆਸਰਾ ॥
ਚਿੱਤ ਚਰਨ ਕੰਵਲ ਸੰਗ ਜੋੜੀਏ ।
ਮਨ ਲੋਚੇ ਬੁਰਿਆਈਆਂ ।
ਗੁਰ ਸ਼ਬਦੀਂ ਇਹ ਮਨ ਹੋੜੀਏ ॥
ਬਾਂਹਿ ਜਿਨ੍ਹਾਂ ਦੀ ਪਕੜੀਏ ।
ਸਿਰ ਦੀਜੇ ਬਾਂਹਿ ਨ ਛੋੜੀਏ ॥
ਤੇਗ਼ ਬਹਾਦਰ ਬੋਲਿਆ ।
ਧਰ ਪਈਏ ਧਰਮ ਨ ਛੋੜੀਏ ।"

*"ਤੇਗ਼ ਬਹਾਦਰ"

---

Transformation of sikhism—ਕਰਤਾ ਸਰ ਗੋਕਲ ਚੰਦ ਨਾਰੰਗ ਅਨੁਸਾਰ ॥

# "ਹੋਰਾਂ ਲਈ ਸ਼ਹਾਦਤ ਦੇਵਣ ਹਾਰਿਆ"

ਕਈਆਂ ਮਹਾਨ ਵਿਅਕਤੀਆਂ ਨਾਲ ਸੰਬੰਧਤ ਘਟਨਾਵਾਂ ਇਤਿਹਾਸ ਦੀ ਹਿੱਕ ਦਾ ਅਗਨਾਰਬਿੰਬ ਬਣ ਜਾਂਦੀਆਂ ਹਨ ਤੇ ਕਈ ਮਹਾਨ ਵਿਅਕਤੀਆਂ ਦੇ ਸ਼੍ਰਧਾਲੂ ਉਨ੍ਹਾਂ ਦੇ ਗੁਣ ਗਾਉਂਦੇ ਆਪ ਸਦਾ ਲਈ ਉਨ੍ਹਾਂ ਵਾਂਗ ਅਮਰ ਹੋ ਜਾਂਦੇ ਹਨ। ਸੱਤਾ ਬਲਵੰਡ ਨੂੰ ਕੇਵਲ ਗੁਰੂ ਜਸ ਗਾਇਣ ਕਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤ੍ਰ ਪੰਨਿਆਂ ਵਿੱਚ ਗੁਰੂਆਂ, ਭਗਤਾਂ ਤੇ ਸੰਤਾਂ ਸੰਗ ਅਸਥਾਨ ਪ੍ਰਾਪਤ ਹੋਇਆ। ਉਨ੍ਹਾਂ ਦੀ ਰਚੀ ਹੋਈ ਵਾਰ ਰਾਮਕਲੀ ਉਨ੍ਹਾਂ ਨੂੰ ਸਦਾ ਲਈ ਅਮਰ ਕਰ ਗਈ। ਸੁੰਦਰ ਦੀ 'ਸੱਦ' ਨੇ ਉਸਨੂੰ ਗੁਰੂਆਂ ਦੀ ਬਾਣੀ ਸਮਾਨ ਪਦਵੀ ਬਖ਼ਸ਼ੀ। ਮਰਦਾਨੇ ਦੇ ਦੋ ਤਿੰਨ ਸ਼ਲੋਕਾਂ ਨੇ ਉਸਨੂੰ ਨਾ ਕੇਵਲ ਗੁਰੂ ਨਾਨਕ ਦਾ ਅਮਰ ਸੰਗੀ ਸਾਥੀ ਹੀ ਬਣਾ ਦਿੱਤਾ ਸਗੋਂ ਉਸਨੂੰ 'ਨਾਨਕ ਸ਼ਾਇਰ' ਵਾਲੀ ਕਤਾਰ ਵਿਚ ਖੜਾ ਕਰ ਦਿੱਤਾ। ਇਸ ਤੋਂ ਵੱਧ ਇਕ ਦੁਨਿਆਵੀ ਜੀਵ ਕੀ ਚਿਤਵ ਸਕਦਾ ਹੈ, ਕੀ ਲਾਲਸਾ ਕਰ ਸਕਦਾ ਹੈ? ਇਕ ਤੁੱਛ ਜੇਹੇ ਤਾਰੇ ਦੀ ਚੰਨ ਦੇ ਸਾਹਮਣੇ ਕੀ ਔਕਾਤ ਹੈ ਪਰ ਨਿੱਤ ਉਹਦੇ ਉਦਾਲੇ ਘੁੰਮਣ ਨਾਲ ਉਹ ਉਸ ਦਾ ਹੀ ਅੰਗ ਬਣ ਜਾਂਦਾ ਹੈ ਤੇ ਨਿਸ਼ਾਨਾਂ ਚਿੰਨ੍ਹਾਂ ਵਿਚ 'ਚੰਨ ਤਾਰਾ' ਇਕੋ ਸਾਹੇ ਬੋਲੇ ਲਿਖੇ, ਤੇ ਚਿਤ੍ਰੇ ਜਾਂਦੇ ਹਨ। ਚੰਨ ਆਪਣੇ ਨਾਲ ਵਸਦੇ ਨਿੱਕੇ ਜਿਹੇ ਤਾਰੇ ਨੂੰ ਆਪਣੀ ਲੋਅ ਦੇ ਚਾਨਣ ਵਿੱਚ ਉਜਾਗਰ ਕਰਦਾ ਹੈ ਸੰਸਾਰ ਪ੍ਰਸਿੱਧ ਕਰ ਦਿੰਦਾ ਹੈ।

ਗੁਰੂ ਤੇਗ ਬਹਾਦਰ ਸ਼ਹਾਦਤ ਤੇ ਪਰਉਪਕਾਰ ਦੀ ਦੁਨੀਆਂ ਵਿੱਚ ਆਪਣੀ ਨਜ਼ੀਰ ਨਹੀਂ ਰਖਦੇ, ਨਾਂ ਉਨ੍ਹਾਂ ਜੇਹਾ ਕੋਈ ਦੇਗ ਦਾ ਚਲਾਉਣ ਵਾਲਾ ਹੋਣਾ ਹੈ ਨਾਂ ਤੇਗ ਦੇ ਵਾਹੁਣ ਵਾਲਾ। ਉਹ ਸਾਧਨਾ, ਸ਼ਕਤੀ ਤੇ ਸ਼ਹਾਦਤ ਦੀ ਤ੍ਰਿਮੂਰਤੀ ਸਨ। ਸੰਸਾਰ ਦੇ ਇਤਿਹਾਸ ਵਿਚ ਅਜੇਹਾ ਕੋਈ ਪੀਰ, ਪੈਗੰਬਰ, ਅਵਤਾਰ ਜਾਂ ਰੱਬ ਦਾ ਪੁੱਤਰ ਨਹੀਂ ਦਿਸਦਾ, ਜਿਸਨੇ ਆਪਣੇ ਅਕੀਦੇ, ਧਰਮ, ਵਿਸ਼ਵਾਸ਼ ਤੋਂ ਭਿੰਨ ਵਿਸ਼ਵਾਸ਼ ਜਾਂ ਅਕੀਦੇ ਦੇ ਧਾਰਨੀਆਂ ਲਈ ਆਪਣਾ ਬਲੀਦਾਨ ਦਿੱਤਾ ਹੋਵੇ ਜਾਂ ਆਪਣੀ ਉੱਮਤ ਤੇ ਮਿੱਲਤ ਵਾਲਿਆਂ ਤੋਂ ਛੁੱਟ ਦੂਜਿਆਂ ਲਈ ਆਪਣਾ ਆਪ ਵਾਰਿਆ ਹੋਵੇ। ਆਪਣੀ ਸ਼ਹਾਦਤ ਇਸ ਲਈ ਦਿੱਤੀ ਹੋਵੇ ਕਿ ਦੂਜਿਆਂ ਦਾ ਧਰਮ, ਵਿਸ਼ਵਾਸ਼ ਤੇ ਅਕੀਦਾ ਕਾਇਮ ਰਹੇ। ਆਪਣੀ ਜਾਨ ਦਿੱਤੀ ਤਾਂ

ਜੋ ਦੂਜੇ ਸੁਖੀ ਸੁਖੀ ਜਿਉਂ ਸਕਣ ਉਨ੍ਹਾਂ ਦੀ ਜਾਨ ਤੇ ਔਖ ਨਾ ਬਣੇ। ਆਪ ਮੌਤ ਜੇਹੇ ਭਿਆਨਕ ਦੁੱਖੜੇ ਸਹੇ ਤਾਂ ਜੋ ਦੂਜੇ ਸੁੱਖ ਦਾ ਜੀਵਨ ਬਤੀਤ ਕਰ ਸਕਣ। ਆਪ ਸ਼ਹੀਦ ਹੋ ਗਏ ਤਾਂ ਜੋ ਦੂਜੇ ਜਿਉਂ ਸਕਣ।

ਗੁਰਦੇਵ ਸਿੰਘ 'ਮਾਨ' ਨੇ ਵੀ ਇਸ ਮਹਾਨ ਤਪੱਸਵੀ, ਸਾਧਕ ਸ਼ਹੀਦ, ਪਰਉਪਕਾਰੀ, ਦੇਸ਼ ਰਖਸ਼ਕ, ਵਿਸ਼ਵਧਰਮ ਦੇ ਸੁਰੱਖਿਅਕ. ਮਾਨਵਤਾ ਤੇ ਧਰਮ ਸੁਤੰਤਰਤਾ ਲਈ ਆਪਾ ਵਾਰਨ ਵਾਲੇ ਨਾਵੇਂ ਗੁਰੂ ਤੇਗ ਬਹਾਦਰ ਦਾ ਮਹਾਨ ਕਾਵਿ ਲਿਖ ਕੇ ਆਪਣੇ ਆਪ ਨੂੰ ਅਮਰ ਬਣਾ ਲਿਆ ਹੈ। ਉਸਨੇ ਅਨਾਥਾਂ ਦੇ ਸਹਾਰੇ ਹੋਰਾਂ ਲਈ ਸ਼ਹਾਦਤ ਦੇਣ ਹਾਰੇ ਦੇ ਜੀਵਨ ਤੇ ਸ਼ਹਾਦਤ ਨੂੰ ਕਥਾ ਕਾਵਿ ਬਧ ਕਰਕੇ ਜਸ ਖਟਿਆ ਤੇ ਸਿੱਧ ਕੀਤਾ ਹੈ ਕਿ ਮਨੁੱਖ ਕਿਡਾ ਮਹਾਨ ਹੋ ਸਕਦਾ ਹੈ ਜੋ ਦੂਜੇ ਮਨੁੱਖ ਲਈ ਬਿਨਾਂ ਕਿਸੇ ਸੁਆਰਥ ਗਰਜ਼ ਤੇ ਮਨੋਰਥ ਲਈ ਸੱਭ ਕੁਝ ਵਾਰ ਸਕਦਾ ਹੋਵੇ, ਰੱਬ ਵੀ ਕਿਸੇ ਮਨੁੱਖ ਲਈ ਆਪਣਾ ਆਪ ਨਹੀਂ ਵਾਰ ਸਕਿਆ, ਗੁਰੂ ਤੇਗ ਬਹਾਦਰ ਰੱਬੀ ਤੇ ਦੈਵੀ ਗੁਣਾਂ ਤੋਂ ਵੀ ਉੱਚੇ ਗੁਣਾਂ ਵਾਲੇ ਸਨ। ਮਾਨ ਨੇ ਇਹ ਮਹਾਂ ਕਾਵਿ ਲਿਖ ਕੇ ਇਸ ਅਟੱਲ ਸਚਿਆਈ ਨੂੰ ਰੂਪਮਾਨ ਕਰ ਵਖਾਇਆ ਹੈ। ਉਹ ਸ਼ੁਰੂ ਵਿਚ ਹੀ ਲਿਖਦਾ ਹੈ :—

ਨੌਵੇਂ ਗੁਰੂ ਅਨਾਥਾਂ ਦਿਆ ਸਹਾਰਿਆ,<br>
ਹੋਰਾਂ ਲਈ ਸ਼ਹਾਦਤ ਦੇਵਣ ਹਾਰਿਆ,<br>
ਤੇਰਾ ਲਿਖਣ ਲਈ ਜੱਸ, ਇਰਾਦਾ ਧਾਰਿਆ,<br>
ਬਲ, ਬੁਧ ਬਖਸ਼ੀਂ ਮੈਨੂੰ, ਮੈਂ ਬਲਿਹਾਰਿਆ।

ਤੇ ਨਿਰਸੰਦੇਹ ਨਾਵੇਂ ਗੁਰੂ ਨੇ 'ਮਾਨ' ਨੂੰ ਬਲ ਬੁਧ ਬਖ਼ਸ਼ੀ ਤਾਂ ਕਿ ਉਹ ਇਸ ਮਹਾਨ ਗੁਰੂ ਦਾ ਜਸ ਗਾਇਣ ਕਰਕੇ ਆਪ ਵੀ ਉਸ ਪਤਿੱਤ ਪਾਵਨ ਗੁਰੂ ਵਾਂਗ ਅਮਰ ਹੋ ਜਾਵੇ। ਮਹਾਂ-ਕਾਵਿ ਦੇ ਇਤਿਹਾਸ ਵਿਚ 'ਮਾਨ' ਦਾ ਨਾਮ ਸੁਨਹਿਰੀ ਅੱਖਰਾਂ ਨਾਲ ਲਿਖਿਆ ਜਾਵੇਗਾ। ਇਸ ਗੱਲ ਦਾ ਮੈਨੂੰ ਇਸ ਲਈ ਵਿਸ਼ਵਾਸ ਹੈ ਕਿ ਉਸਨੇ ਨਾਂਵੇਂ ਗੁਰੂ ਦੀ ਬਖਸ਼ਿਸ਼ ਮੰਗੀ ਤੇ ਚਾਹੀ ਹੈ। ਤੇ ਉਹ ਨਾਵਾਂ ਗੁਰੂ ਤਾਂ ਉਹ ਹੈ ਜਿਸਦੇ ਸਿਮਰਿਆਂ 'ਘਰਿ ਨੌ ਨਿਧਿ ਆਵੈ ਧਾਇ' ਅਨੁਸਾਰ ਨੌ ਨਿਧਾਂ ਆਪਣੇ ਆਪ ਤੁਹਾਡੇ ਚਰਣਾਂ ਵਿਚ ਆ ਲੋਟਦੀਆਂ ਹਨ। ਪ੍ਰਸਿੱਧੀ ਤੇ ਨਾਮਣਾ ਤਾਂ ਰਿੱਧੀਆਂ ਸਿੱਧੀਆਂ ਦੀ ਧੂੜ ਨੂੰ ਵੀ ਨਹੀਂ ਪਹੁੰਚ ਸਕਦੀਆਂ। 'ਮਾਨ' ਨੂੰ ਤਾਂ ਨਾਵੇਂ ਗੁਰੂ ਦਾ ਜਸ ਗਾਇਣ ਕਰਕੇ ਉਹ ਕੁਝ ਪ੍ਰਾਪਤ ਹੋਵੇਗਾ ਜਿਸਨੂੰ ਕਈ ਦੇਵੀ ਦੇਵਤੇ ਵੀ ਲੋਚਦੇ ਤੇ ਤਰਸਦੇ ਹਨ। 'ਤੇਗ ਬਹਾਦਰ ਬੋਲਿਆ' ਸਿੱਖ ਇਤਿਹਾਸ ਦਾ ਇਕ ਪ੍ਰਤਿਕਾਂਡ ਹੈ ਜਿਸ ਵਿਚ ਗੁਰੂ ਦੀ ਬਖਸ਼ੀ 'ਦੇਣ' ਅਤੇ ਗੁਰੂ ਤੋਂ ਪ੍ਰਾਪਤ ਹੋਏ 'ਮਾਨ' ਨੇ ਨੌਂ-ਗੁਰ ਵਿਥਿਆ ਰੌਸ਼ਨ ਕੀਤੀ ਹੈ। ਇਹ ਵਿਥਿਆ ਤੱਥਾਂ, ਵਿਸਤਾਰਾਂ, ਦ੍ਰਿਸ਼-ਚਿਤ੍ਰਾਂ, ਸ਼ਬਦ-ਚਿਤ੍ਰਾਂ ਤੇ ਕਥਾ ਵਸਤੂਆਂ ਨਾਲ ਭਰਿਆ ਪਿਆ ਹੈ। ਗੁਰੂ ਦੀ ਬਖਸ਼ੀ ਦਾਤ ਸਦਕਾ 'ਮਾਨ' ਹਰ ਤੱਥ ਦਾ ਵਿਸਤਾਰ ਦਿੰਦਾ ਹੈ। ਜਿਹੜਾ ਆਕਾਸ਼ ਵਿਚ ਬਲਦੇ ਤਾਰਾ-ਮੰਡਲ ਦੇ ਦੀਪਾਂ ਵਾਂਗ ਨੌਂ-ਗੁਰੂ-ਇਤਿਹਾਸ ਰੌਸ਼ਨ ਕਰਦਾ ਹੈ.........

'ਮਾਨ' ਜਿੱਥੇ ਵਾਰ ਦਾ ਬਾਦਸ਼ਾਹ ਹੈ ਉਥੇ ਮਹਾਂ-ਕਾਵਿ ਦਾ ਸ਼ਹਿਜ਼ਾਦਾ ਹੈ। ਨਾਵੇਂ ਗੁਰੂ ਦੇ ਜੀਵਨ ਨੂੰ ਉਸਨੇ ਸਵਿਸਥਾਰ ਚਿਤ੍ਰਿਆ ਹੈ। ਇਕ ਮਹਾਨ ਚਿਤ੍ਰਕਾਰ ਵਾਂਗ ਉਸਨੂੰ ਨਾਵੇਂ ਗੁਰੂ ਵੱਲੋਂ ਸ਼ਬਦ-ਦਾਤ, ਸ਼ਬਦ-ਚਿਤ੍ਰਦਾਤ, ਸ਼ਬਦ-ਘਾੜਤ ਦਾਤ, ਸ਼ਬਦ ਤੇ ਅਰਥ ਅਲੰਕਾਰ ਦਾਤ ਤੇ ਕਥਾ ਵਸਤੂਆਂ ਦਾਂਤਾਂ ਪ੍ਰਦਾਨ ਹਨ। ਉਹ ਹਰ ਥਾਂ ਸ਼ਬਦ ਤੇ ਅਰਥ ਵਿਸਤਾਰ ਦਾ ਰੰਗ ਬੰਨ੍ਹ ਦਿੰਦਾ ਹੈ।

ਮਹਾਂ-ਕਾਵਿ ਕਿਸੇ ਇਕ ਵਿਅਕਤੀ ਦਾ ਜੀਵਨ-ਪ੍ਰਸੰਗ ਹੁੰਦਾ ਹੈ, ਜੋ ਉਸਦੇ ਹਰ ਅੰਗ ਤੇ ਪੱਖ ਨੂੰ ਸ਼ਬਦਾਂ ਦੀ ਨ੍ਹਿਮੀ ਨ੍ਹਿਮੀ ਲੋਅ ਵਿਚ ਰੋਸ਼ਨ ਤੇ ਰੂਪਮਾਨ ਕਰਦਾ ਹੈ ਪਰੰਤੂ ਤੇਗ ਬਹਾਦਰ ਬੋਲਿਆ ਮਹਾਂ-ਕਾਵਿ ਤੇਗ ਬਹਾਦਰ ਦੇ ਨੌਂ ਗੁਰੂ-ਰੂਪ ਨੌਲਖੇ ਹਾਰ ਵਾਂਗ ਅਖਾਂ ਸਾਹਮਣੇ ਲਿਆਉਂਦਾ ਹੈ, ਜਿਸਨੂੰ ਵੇਖ ਵੇਖ ਨੈਣ ਖੀਵੇ ਹੁੰਦੇ ਹਨ ਤੇ ਕਾਲਜੇ ਠੰਡ ਪੈਂਦੀ ਹੈ ਤੇ ਇਸਨੂੰ ਹਿਰਦੇ ਦੇ ਗਲ ਵਿਚ ਪਹਿਣਕੇ ਜੀਵ ਆਪਣੇ ਪੰਜ ਭੌਤਕ ਸਰੀਰ ਨੂੰ ਆਤਮਾ ਵਾਂਗ ਪਵਿੱਤ੍ਰ ਬਣਾ ਲੈਂਦਾ ਹੈ। ਇਸ ਮਹਾਂ-ਕਾਵਿ ਦੀ ਪ੍ਰਿਸ਼ਟ ਭੂਮੀ ਗੁਰੂ-ਇਤਿਹਾਸ ਨਾਲ ਸੁਸਜਿੱਤ ਹੈ ਤੇ ਇਸ ਦਾ ਵਿਸ਼ਾਲ ਕੈਨਵਸ ਕਿਸੇ ਰੰਗੀਨ ਚਲਚਿੱਤ੍ਰ ਵਾਂਗ ਲੋਕ ਪਰਲੋਕ ਦੀਆਂ ਪਰੀਆਂ ਨੂੰ ਸਾਹਮਣੇ ਲੈ ਆਉਂਦਾ ਹੈ। ਇਡੇ ਵੱਡੇ ਕੈਨਵੈਸ ਵਾਲਾ ਮਹਾਂ-ਕਾਵਿ ਸ਼ਾਇਦ ਹੀ ਕਦੀ ਰਚਿਆ ਗਿਆ ਹੋਵੇ, ਜਿਸ ਵਿਚ ਗੁਰੂ ਤੇਗ਼ ਬਹਾਦਰ ਦੇ ਜਨਮ ਦੀ ਵਿਥਿਆ, ਅੰਮ੍ਰਿਤਸਰ, ਗੁਰੂ ਸਾਹਿਬਾਨ ਦਾ ਜਨਮ ਅਸਥਾਨ ਸ਼ਹਿਰ ਦਾ ਦ੍ਰਿਸ਼ ਤੇ ਹਰਮੰਦਿਰ ਦੇ ਜਲੌ ਦੀ ਝਾਤ, ਜੁੱਗਾਂ ਦਾ ਹਾਲ, ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਅਰਜਨ, ਗੁਰੂ ਹਰਿਗੋਬਿੰਦ ਦਾ ਜਸ, ਖੇਡਾਂ ਵਿੱਦਿਆ, ਸ਼ਾਹਜਹਾਨ ਦੇ ਰਾਜ ਦਾ ਚਿੱਤ੍ਰ, ਗੁਰੂ ਹਰਿਗੋਬਿੰਦ ਦੇ ਕੌਤਕ, ਖੇਡ, ਸ਼ਿਕਾਰ ਜੰਗ, ਜੁੱਧ, ਅਖਾੜੇ ਘੋਲ, ਦਾਉ-ਪੇਚ, ਗੁਰੂ ਤੇਗ਼ ਬਹਾਦਰ ਦਾ ਸ਼ੁਭ ਵਿਵਾਹ (ਮੰਗਣੀ ਜੰਞ) ਧੀਰ ਮਲ ਦੀ ਗ਼ਦਾਰੀ ਕੀਰਤ ਪੁਰ ਵਾਸਾ, ਤੇਗ਼ ਬਹਾਦਰ ਦਾ ਤਪਤੇਜ, ਬਕਾਲੇ ਪ੍ਰਗਟ ਹੋਣਾ, ਗੁਰਗੱਦੀ ਪੁਰ ਬਰਾਜਮਾਨ ਹੋਣਾ, ਗੁਜਰੀ ਦਾ ਬ੍ਰਿਹਾ, ਰਾਮਰਾਇ ਤੇ ਔਰੰਗਜ਼ੇਬ, ਗੁਰੂ ਹਰਿਰਾਏ ਤੇ ਗੁਰੂ ਹਰਿਕ੍ਰਿਸ਼ਨ ਦਾ ਸਮਾਂ, ਗੁਰੂ ਤੇਗ਼ ਬਹਾਦਰ ਦਾ ਦੇਸ਼ਦੇਸ਼ਾਂਤਰ ਰਟਣ, ਬਾਲ ਗੋਬਿੰਦ ਰਾਏ ਦੇ ਕੌਤਕ ਤੇ ਅੰਤ ਨਾਵੇਂ ਗੁਰੂ ਦੀ ਸ਼ਹਾਦਤ। ਇਹ ਸਾਰੇ ਹਾਲ ਵੇਰਵੇ ਤੇ ਵਿਸਤਾਰ ਸਹਿਤ ਦਿੱਤੇ ਗਏ ਹੋਣ। ਇਸ ਮਹਾਂ-ਕਾਵਿ ਦੇ ਪਾਠ ਨਾਲ ਪਾਠਕ ਸੰਪੂਰਣ ਗੁਰੂ ਇਤ-ਹਾਸ ਦਾ ਅਨੰਦ ਮਾਣ ਸਕਦਾ ਹੈ।

ਮਾਨ ਦੀ ਕਵਿਤਾ ਰੰਗੀਨ, ਅਰਥ-ਭਰਪੂਰ, ਵਿਸਤ੍ਰਿਤ ਅਲੰਕਾਰਮਈ ਤੇ ਪ੍ਰਕ੍ਰਿਤੀ ਚਿੱਤ੍ਰਤ ਹੈ, ਜਿਹੜੀ ਪਹਾੜੀ ਨਦੀ ਵਾਂਗ ਰਿੜ੍ਹਦੀ ਆਉਂਦੀ ਹੈ ਪਰ ਜਿਸ ਵਿਚ ਮੈਦਾਨਾਂ ਵਰਗੀ ਸ਼ਾਂਤ ਰੌਂ ਤੇ ਮਾਨ ਸਰੋਵਰ ਝੀਲ ਵਰਗੀ ਨਿਰਮਲਤਾ ਹੈ। ਵਿੱਚ ਵਿੱਚ ਗੁਰਬਾਣੀ ਦੇ ਸ਼ਬਦ ਤੇ ਤੁਕਾਂ ਹੀਰੇ ਜਵਾਹਰਾਤ ਦੇ ਨਗਾਂ ਵਾਂਗ ਜੜੀਆਂ ਹੋਈਆਂ ਹਨ। ਗੁਰੂ ਸਾਹਿਬ ਦਾ ਸਾਰਾ ਜੀਵਨ ਇਤਿਹਾਸਕ ਪ੍ਰਮਾਣਿਕਤਾ ਦੀ ਸਾਖੀ ਭਰਦਾ ਹੈ। ਇਹ ਮਹਾਂ-ਕਾਵਿ ਜਿਥੇ ਗੁਰੂ ਜਸ ਤੇ ਜੀਵਨ ਦਾ ਸਵਿਸਤਾਰਕ ਕੋਸ਼ ਹੈ ਉਥੇ ਇਹ ਉਸ ਸਮੇਂ ਦੇ ਪੰਜਾਬ ਤੇ

ਦੇਸ਼ ਦੀ ਸਮਾਜਿਕ, ਰਾਜਸੀ ਤੇ ਅਧਿਆਤਮਕ ਸਥਿਤੀ ਦਾ ਵੀ ਦਰਪਨ ਹੈ ।

ਬਸ, ਅਜੇਹਾ ਮਹਾਂ-ਕਾਵਿ ਪੜ੍ਹਨ ਨਾਲ ਨਾਵੇਂ ਗੁਰੂ ਲਈ ਪਿਆਰ ਸਿੱਕ ਸ਼ੁਧਾ, ਬ੍ਰਿਹਾ, ਤਾਂਘ, ਚਾਹ, ਤੇ ਵਸਲ ਦੀ ਪਿਆਸ ਜਾਗਦੀ ਹੈ । ਤੇ 'ਮਾਨ' ਦੇ ਸ਼ਬਦਾਂ ਵਿਚ ਬਸ ਏਹੀ ਮੂੰਹੋਂ ਨਿਕਲਦਾ ਹੈ :—

'ਤੇਰੇ ਕੱਲ ਦੀ ਆਸ ਦੇ ਉੱਤੇ
ਹਰ ਅੱਜ ਸਾਡਾ ਜੀਵੇ,
ਵਸਲ ਦਾ ਜਾਮ ਪਿਆਣ ਦੇ ਬਦਲੇ
ਰੱਤ ਅਸਾਡੀ ਪੀਵੇ ।'

ਜੇਕਰ ਸੱਤ ਜਨਮਾਂ ਦੀ ਦੇਹੀ ਦੀ ਰੱਤ ਪੀ ਕੇ ਵੀ ਅਜੇਹੇ ਮਹਾਨ ਸ਼ਹੀਦ ਗੁਰੂ ਦਾ ਵਸਲ ਨਸੀਬ ਹੋ ਜਾਵੇ ਤਾਂ ਵੀ ਅਸੀਂ ਸਸਤਾ ਸਮਝਾਂਗੇ । ਨਾਵੇਂ ਗੁਰੂ ਦੀ ਮਿਹਰ ਦਾ ਸਾਨੂੰ ਵਿਸ਼ਵਾਸ ਹੈ ਸ਼ਾਲਾ ਉਨ੍ਹਾਂ ਦੇ ਵਸਲ ਦੀ ਤਾਂਘ ਕਦੀ ਨਾ ਮਰੇ ।

ਉਨ੍ਹਾਂ ਦੀ ਮੇਹਰ ਦੀ ਆਰਜ਼ੂ ਸਦਾ ਸਦਾ ਜੀਵੇ ਇਹੀ ਸਾਡੀ ਅਰਦਾਸ ਹੈ, ਤੇ ਏਹੀ ਸਾਡੀ ਅੰਤ੍ਰੀਵ ਲਾਲਸਾ ।

ਡਾ: ਜੀਤ ਸਿੰਘ 'ਸੀਤਲ'
ਸੁੱਖ ਸਹਿਜ ਨਿਵਾਸ,
ਅਜੀਤ ਨਗਰ,
ਪਟਿਆਲਾ ।

17-10-75

# ਚਾਰ ਸ਼ਬਦ

ਜਵਾਨੀ ਤੋਂ ਲੈ ਕੇ ਬੁਢੇਪੇ ਦੇ ਵਿਚਕਾਰਲੇ ਸਮੇਂ ਤੱਕ ਦੀ ਚਿਰੋਕੀ ਲੰਮੀ ਗਲ ਹੈ, ਜਦੋਂ ਤੋਂ ਮੈਂ ਲੱਭਦਾ ਭੀ ਸਾਂ ਅਤੇ ਪ੍ਰੇਰਨਾ ਭੀ ਦੇਂਦਾ ਸਾਂ ਕਿ ਕੋਈ ਗੁਰੂਆਂ ਤੇ ਮਹਾਂ-ਕਾਵਿ ਲਿਖੇ ।

ਜਿਤਨਾ ਚਿਰ ਕਿਸੇ ਨੇ ਪੰਜਾਬੀ ਦੀ ਪੁਰਾਣੀ ਸੱਭਿਅਤਾ ਨੂੰ ਆਪਣੇ ਨਰੋਏ ਜੁੱਸੇ ਨਾਲ ਹੰਢਾਇਆ ਨ ਹੋਵੇ, ਪੰਜਾਬ ਦੇ ਦਰਿਆਵਾਂ ਵਿੱਚ ਤਾਰੀਆਂ ਨ ਲਾਈਆਂ ਹੋਣ, ਪੰਜਾਬ ਦੀਆਂ ਰੁੱਤਾਂ ਨੂੰ ਮਾਣਿਆ ਨ ਹੋਵੇ, ਭਾਂਤ ਭਾਂਤ ਦੇ ਪੰਛੀਆਂ ਅਤੇ ਉਨ੍ਹਾਂ ਦੀਆਂ ਅਵਾਜ਼ਾਂ ਨੂੰ ਜਾਣਿਆ ਅਤੇ ਮਾਣਿਆ ਨ ਹੋਵੇ, ਧਰਤੀਆਂ ਦੇ ਜੁੱਸੇ ਆਪਣੇ ਅੰਗਾਂ ਵਾਂਗ ਨ ਵੇਖੇ ਹੋਣ, ਉਸਦੀ ਪੰਜਾਬ ਦੇ ਬਲ੍ਹਦਾਂ, ਘੋੜਿਆਂ, ਊਠਾਂ, ਮੱਝੀਆਂ, ਅਤੇ ਗਾਂਈਆਂ ਨਾਲ ਆਪਣੇ ਪ੍ਰਵਾਰ ਦੇ ਜੀਆਂ ਵਰਗੀ ਸਾਂਝ ਨਾ ਹੋਵੇ, ਪੁਰਾਣੇ ਸਗਨਾਂ, ਪੁਰਾਣੀਆਂ ਰਸਮਾਂ, ਪੁਰਾਣੇ ਗੀਤਾਂ ਤੇ ਪੁਰਾਣੀਆਂ ਖੇਡਾਂ ਤੇ ਪੁਰਾਣੇ ਜੀਵਨ ਨਿਸ਼ਾਨੇ ਨ ਜਾਣਦਾ ਹੋਵੇ ਤੇ ਇਸ ਸੱਭ ਕੁਝ ਨੂੰ ਨਵੀਂ ਧਾਰਾ ਨਾਲ ਜੋੜਕੇ ਚਾਲ ਤਿੱਖੀ ਨਾ ਕਰ ਸਕਦਾ ਹੋਵੇ, ਉਹ ਪੋਥਾ ਲਿਖ ਸਕਦਾ ਹੈ, ਮਹਾਂਕਾਵਿ ਨਹੀਂ ।

ਮੈਨੂੰ ਖੁਸ਼ੀ ਹੈ ਕਿ ਸ: ਗੁਰਦੇਵ ਸਿੰਘ 'ਮਾਨ' ਨੇ 'ਤੇਗ਼ ਬਹਾਦਰ ਬੋਲਿਆ' ਮਹਾਂਕਾਵਿ ਲਿਖਿਆ ਹੈ । ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਲ ਬਾਤ ਸਾਰੇ ਪੰਜਾਬ ਦੇ ਪਿਉ ਪੁਤਰਾਂ ਦੀ ਗੱਲ ਹੈ । ਪਹਿਲੀ ਵਾਰ ਮਾਤਾ ਗੁਜਰੀ ਜੀ ਦੇ ਪੂਰੇ ਪੂਰੇ ਦਰਸ਼ਨ ਹੋਏ ਹਨ, ਪਹਿਲੀ ਵਾਰ ਮਾਂ ਤੇ ਪਿਤਾ ਨੇ ਪੁੱਤਰ ਦਾ ਸਰੀਰ ਡਿੱਠਾ ਹੈ । ਪਹਿਲੀ ਵਾਰ ਮਾਤਾ ਗੁਜਰੀ ਜੀ ਦਾ ਹਥੀਂ ਕੀਤਾ ਕੰਮ ਤੱਕਿਆ ਹੈ, ਪਹਿਲੀ ਵਾਰ ਗੁਰੂ ਤੇਗ਼ ਬਹਾਦਰ ਜੀ ਨੂੰ ਖੇਡਦਾ ਡਿੱਠਾ ਹੈ, ਪਹਿਲੀ ਵਾਰ ਗੁਰੂ ਜੀ ਉਪਰ ਡੂੰਘੇ ਪਏ ਉਦਾਸੀ ਦੇ ਪ੍ਰਭਾਵ ਨੂੰ ਜਾਣਿਆ ਹੈ ।

ਪਹਿਲੀ ਵਾਰ ਸਿੱਖ ਇਤਿਹਾਸ ਨੂੰ ਵਿਆਹ ਦੇ ਗੀਤਾਂ ਦਾ ਅੰਗ ਬਣਾਇਆ ਹੈ, ਪਹਿਲੀ ਵਾਰ ਗੁਰੂਆਂ ਨੂੰ ਉੱਚਾ ਦਮਾਲਾ ਬੰਨ੍ਹਕੇ ਸੰਸਾਰ ਛਿੰਜ ਨੂੰ ਜਿੱਤਦਿਆਂ ਤੱਕਿਆ ਹੈ ।

ਇਹ ਮਹਾਂਕਾਵਿ ਕਾਲੀਦਾਸ ਦੇ 'ਰਘੂਵੰਸ਼' ਵਰਗੇ ਝਾਉਲੇ ਮਾਰਦਾ ਹੈ। ਮਾਨ ਜੀ ਦੇ ਸਭਿਆਚਾਰਕ ਵੇਰਵੇ ਕਾਲੀਦਾਸ ਨਾਲੋਂ ਵਾਰਸ ਸ਼ਾਹ ਦੇ ਵੱਧ ਨੇੜੇ ਹਨ। ਵਾਰਸ ਦੀ ਢੋਅ ਇਸਲਾਮ ਹੈ, ਕੁਰਾਨ ਸ਼ਰੀਫ ਹੈ, ਮਾਨ ਜੀ ਦੀ ਢੋਅ ਗੁਰੂ ਬਾਣੀ ਹੈ, ਗੁਰੂ ਗ੍ਰੰਥ ਹੈ। ਮਾਨ ਜੀ ਦਾ ਇਤਿਹਾਸ ਮੱਚਦਾ ਹੈ, ਉਸ ਦਾ ਵਗ ਰਿਹਾ ਲਹੂ ਗਰਮ ਹੈ। ਇਹੋ ਕਾਰਣ ਹੈ ਕਿ ਇਸ ਮਹਾਂਕਾਵਿ ਨੂੰ ਸ਼ਭਿਆਚਾਰ ਦਬਾ ਨਹੀਂ ਸਕਿਆ ਇਤਿਹਾਸ ਅਤੇ ਸੱਭਿਆਚਾਰ ਸਮ-ਵਿੱਥ ਚਲ ਰਹੇ ਹਨ।

ਮਾਨ ਜੀ ਦੀ ਸੱਭ ਤੋਂ ਵੱਡੀ ਕਰਾਮਾਤ ਉਸਦੇ ਪ੍ਰਤੀਕ ਹਨ। ਉਹ ਇਤਿਹਾਸ ਨੂੰ ਲਿਖਦਾ, ਸਭਿਆਚਾਰ ਨੂੰ ਬਿਆਨ ਕਰਦਾ, ਅਜੇਹੇ ਪ੍ਰਤੀਕ ਰੱਖਦਾ ਹੈ, ਜੋ ਅੰਦਰ ਬਾਹਰ ਦੋਵੇਂ ਜਗਮਗਾ ਦੇਂਦੇ ਹਨ।

ਮੈਂ ਮਾਨ ਜੀ ਨੂੰ ਵਧਾਈ ਦੇਂਦਾ ਹਾਂ ਕਿ ਉਨ੍ਹਾਂ ਨੇ ਇਹ ਮਹਾਂਕਾਵਿ ਲਿਖ ਕੇ ਇਸ ਕਾਵ ਦੇ ਰੂਪ ਵਿੱਚ ਅਮਰ ਰਹਿਣ ਦਾ ਰਾਹ ਲੱਭ ਲਿਆ ਹੈ। ਮੈਂ ਨਹੀਂ ਮੰਨਦਾ ਕਿ ਹੁਣ ਮਾਨ ਜੀ ਨੂੰ ਇਸ ਮਹਾਂਕਾਵਿ ਨਾਲੋਂ ਕੋਈ ਸ਼ਕਤੀ ਵੱਖ ਕਰ ਸਕਦੀ ਹੈ।

ਮੈਂ ਹਜ਼ਾਰਾਂ ਰਾਤਾਂ ਪੜ੍ਹਦਿਆਂ ਗੁਜ਼ਾਰੀਆਂ ਹਨ, ਪਰ ਜਿਹੜੀ 20.21 ਅਕਤੂਬਰ ਦੀ ਰਾਤ "ਤੇਗ਼ ਬਹਾਦਰ ਬੋਲਿਆ" ਮਹਾਂਕਾਵਿ ਨਾਲ ਗੁਜ਼ਾਰੀ ਹੈ, ਇਹ ਜਾਂ ਮੈਂ ਜਾਣ ਸਕਦਾ ਹਾਂ, ਜਾਂ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਤੇ ਜਾਂ ਮਾਨ ਜੀ।

ਨਰਿੰਦਰ ਸਿੰਘ ਸੋਚ
ਕਟੜਾਦਲ ਸਿੰਘ
ਸ੍ਰੀ ਅੰਮ੍ਰਿਤਸਰ

21. 10. 75

# ਕਰਤਾ ਵਲੋਂ

ਇਹ ਸ੍ਰੀ ਗੁਰੂ ਤੇਗ ਬਹਾਦਰ ਦੀ ਹੀ ਅਪਾਰ ਕ੍ਰਿਪਾ ਹੈ ਕਿ ਮੈਂ ਇਹ ਮਹਾਂਕਾਵਿ 'ਸਰਬੱਤ ਗੁਰੂ ਖ਼ਾਲਸਾ ਜੀ ਨੂੰ' ਭੇਟਾ ਕਰ ਸਕਿਆ ਹਾਂ। ਮੈਂ ਬੜੇ ਚਿਰ ਤੋਂ ਲੋਚਦਾ ਸਾਂ ਕਿ ਮਹਾਂਕਾਵਿ ਲਿਖਾਂ, ਪਰ ਹੌਸਲਾ ਨਹੀਂ ਸੀ ਪੈਂਦਾ। ਗੁਰੂ ਪਾਤਸ਼ਾਹ ਨੇ ਸਾਹਸ ਬਖ਼ਸ਼ਿਆ ਤੇ ਮੈਂ ਉਹਦੇ ਦਰ ਤੇ ਅਰਦਾਸ ਕਰਕੇ ਆਪਣੀ ਕਾਨੀ ਚੁੱਕੀ ਤੇ ਲਿਖਣ ਵਿੱਚ ਜੁਟ ਗਿਆ। ਮੈਂ ਪਹਿਲੋਂ ਮਹਾਂਕਾਵਿ ਦੀ ਕੋਈ ਰੂਪ ਰੇਖਾ ਨਹੀਂ ਚਿੱਤ੍ਰੀ ਸਗੋਂ ਜਿਵੇਂ ਜਿਵੇਂ ਮੈਨੂੰ ਅਪਣੇ ਅੰਦਰੋਂ ਗੁਰੂ ਅਗਵਾਈ ਦੇਂਦਾ ਰਿਹਾ ਮੈਂ ਕਰਦਾ ਗਿਆ। ਮੇਰੀ ਤੇ "ਬੋਲਾਇਆ ਬੋਲੀਂ ਖ਼ਸਮ ਦਾ" ਵਾਲੀ ਗੱਲ ਸੀ। ਮੈਨੂੰ ਇਸ ਮਹਾਂਕਾਵਿ ਲਿਖਣ ਨਾਲ ਇੱਕ ਦਿਲੀ ਤਸਕੀਨ ਹੋਈ ਹੈ। ਮੈਨੂੰ ਇੰਜ ਜਾਪਦਾ ਹੈ ਕਿ ਗੁਰੂ ਮੇਰੇ ਤੇ ਤਰੁੱਠਾ ਹੈ।

ਜਿਸ ਕ੍ਰਿਪਾ ਕਰੇ ਤਿਸੁ ਆਪਨ ਨਾਮੁ ਦੇਇ ॥
ਬਡਭਾਗੀ ਨਾਨਕ ਜਨ ਸੇਇ ॥

ਇਹ ਕਾਵਿ ਢੋਆ ਮੈਂ ਗੁਰੂ ਦਾ ਨਿਮਾਣਾ ਸੇਵਕ ਉਸ ਗੁਰੂ ਦੀ ਤਿੰਨ ਸੌ ਸਾਲਾ ਸ਼ਹੀਦੀ ਸ਼ਤਾਬਦੀ ਤੇ ਭੇਟਾ ਕਰ ਸਕਿਆ, ਇਹ ਵੀ ਉਹਦੀ ਹੀ ਮਿਹਰ ਹੈ। ਵਰਨਾ ਮੈਂ ਕੌਣ ਹਾਂ ਜੋ ਉਸ ਦੇ ਕੌਤਕਾਂ ਤੇ ਚਰਿੱਤ੍ਰਾਂ ਨੂੰ ਜਾਣ ਸਕਾਂ ?

ਅਪਨੇ ਚਰਿਤ ਪ੍ਰਭ ਆਪਿ ਬਨਾਏ,
ਅਪਨੀ ਕੀਮਤਿ ਆਪੇ ਪਾਇ ॥

ਮਹਾਂਕਾਵਿ ਲਿਖਣ ਵੇਲੇ ਮੈਨੂੰ ਇਤਨੀ ਮਹਿਵੀਅਤ ਪ੍ਰਾਪਤ ਹੋਈ ਕਿ ਮੈਨੂੰ ਉਸਦੀ ਯਾਦ ਹੁਣ ਵੀ ਨਸ਼ਿਆ ਜਾਂਦੀ ਹੈ। ਮੈਂ ਸਵੇਰ ਤੋਂ ਲਿਖਣ ਬੈਠਦਾ ਸਾਂ ਤੇ ਸ਼ਾਮ ਦੇ ਡੂੰਘੇ ਹਨ੍ਹੇਰੇ ਪੈਂਦੇ ਤੱਕ ਲਿਖਦਾ ਸਾਂ ਕਦੀ ਕਦੀ ਲੋੜ ਪੈਣ ਤੇ ਆਪਣੀ ਬੀ. ਐਸ. ਸੀ. ਮੈਡੀਕਲ ਵਿੱਚ ਪੜ੍ਹਦੀ ਬੱਚੀ 'ਰਾਣੋਂ' ਨੂੰ ਚਾਹ ਬਨਾਣ ਲਈ ਕਹਿੰਦਾ, ਉਹ ਚਾਹ ਬਣਾ ਕੇ ਕੱਪ ਮੇਜ਼ ਤੇ ਧਰ ਕੇ ਮੈਨੂੰ ਕਹਿ ਜਾਂਦੀ, "ਭਾਪਾ ਜੀ ਚਾਹ ਪੀ ਲਉ ਠੰਡੀ ਹੋ ਜਾਏਗੀ," ਮੈਂ ਆਖਦਾ ਬੱਸ ਇਹ ਦੋ ਸਤਰਾਂ ਲਿਖ ਕੇ ਪੀਂਦਾ ਹਾਂ।-ਤੇ ਫਿਰ ਲਿਖਦੇ ਲਿਖਦੇ ਘੰਟਾ ਗੁਜ਼ਰ ਜਾਂਦਾ ਤੇ ਮੈਂ ਬੱਚੀ ਨੂੰ ਵਾਜ ਮਾਰਦਾ, "ਬੇਟਾ ਚਾਹ ਨਹੀਂ ਦਿੱਤੀ" ? ਬੱਚੀ ਹੱਸਦੀ,

"ਭਾਂਪਾ ਜੀ ਮੈਂ ਤੇ ਕਦੇ ਦੀ ਚਾਹ ਤੁਹਾਨੂੰ ਫੜਾ ਕੇ ਗਈ ਹਾਂ, ਪੀਤੀ ਹੀ ਨਹੀਂ ?" ਮੈਂ ਕੁਝ ਝੇਂਪ ਜਾਂਦਾ ਤੇ ਚਾਹ ਦਾ ਜਦੋਂ ਕੱਪ ਫੜਦਾ ਤਾਂ ਉਹ ਪਾਣੀ ਵਾਂਗ ਠੰਡਾ ਹੋਇਆ ਹੁੰਦਾ। ਸਾਰੇ ਹੱਸਣ ਲੱਗਦੇ, ਪਰ ਇਹ ਮੇਰੇ ਵੱਸ ਦੀ ਗੱਲ ਨਹੀਂ ਸੀ। ਮੈਂ ਗੁਰੂ ਜਸ ਵਿੱਚ ਖੁੱਭ ਗਿਆ ਸਾਂ, ਮੇਰਾ ਆਪਾ, ਮੇਰੀ ਸੋਚ, ਸੱਭ ਕੁਝ ਮਹਾਂਕਾਵਿ ਵਿੱਚ ਖੋ ਗਿਆ ਸੀ। ਰਾਤ ਨੂੰ ਕੁਝ ਸੁੱਝ ਪੈਣ ਤੇ ਕਈ ਕਈ ਵਾਰ ਉੱਠ ਕੇ ਫੁਰਨੇ 'ਚ' ਆਏ ਸ਼ਿਅਰ ਨੋਟ ਕਰਦਾ ਸਾਂ।

ਇੱਕ ਵਾਰ ਮੈਂ ਗਿੱਲ ਸਾਹਿਬ ਅਸਿਸਟੈਂਟ ਡਾਇਰੈਕਟਰ ਕਾਰਸਪਾਂਡੈਂਸ ਕੋਰਸਿਜ਼ ਪੰਜਾਬੀ ਯੂਨੀਵਰਸਟੀ ਕੋਲ ਠਹਿਰਿਆ ਸਾਂ। ਉਥੇ ਡਾਕਟਰ 'ਸੀਤਲ' ਜੀ ਉਚੇਚੇ ਇਸੇ ਮਹਾਂਕਾਵਿ ਬਾਰੇ ਵਿਚਾਰ ਵਟਾਂਦਰਾ ਕਰਨ ਲਈ ਸੱਦੇ ਹੋਏ ਸਨ। ਰਾਤੀਂ ਬਾਰਾਂ ਵਜੇ ਤੱਕ ਬੈਠੇ ਪੜ੍ਹਦੇ ਸੁਣਦੇ ਤੇ ਸੁਝਾਉ ਲੈਂਦੇ ਦੇਂਦੇ ਰਹੇ ਉਸ ਤੋਂ ਬਾਦ ਸੌਣ ਲਈ ਮੈਂ ਵਰਾਂਡਾ ਪਸੰਦ ਕੀਤਾ। ਮੈਂਨੂੰ ਵਰਾਂਡੇ ਵਿਚ ਪਲੰਘ ਦੇ ਦਿੱਤਾ ਗਿਆ। ਕੋਈ ਦੋ ਕੁ ਵਜੇ ਮੈਨੂੰ ਜਾਗ ਆਈ ਤੇ ਕੁੱਝ ਸ਼ਿਅਰ ਹੋਣ ਲੱਗੇ। ਮੇਰਾ ਬੈਗ ਅੰਦਰ ਸੀ। ਕਾਗਜ਼ ਤੇ ਪੈਨ ਉਸੇ ਵਿੱਚ ਸਨ। ਹੁਣ ਗਿੱਲ ਸਾਹਿਬ ਨੂੰ ਦੋ ਵਜੇ ਜਗਾਉਣਾ ਕਿੱਧਰਲੀ ਸ਼ਰਾਫਤ ਸੀ ? ਪਰ ਸ਼ਿਅਰ ਜ਼ਿਹਨ ਚੋਂ ਤਿਲਕ ਜਾਣ ਦਾ ਵੀ ਭੈ ਸੀ। ਆਖ਼ਰ ਮੈਂ ਉਠ ਕੇ ਏਧਰ ਉਧਰ ਕੰਧ ਲਾਗੇ ਹੱਥ ਪੱਲਾ ਮਾਰਿਆ ਉਥੋਂ ਮੈਨੂੰ ਇੱਕ ਕੋਲਾ ਲੱਭ ਗਿਆ ਤੇ ਮੈਂ ਕੋਲੇ ਨਾਲ 'ਗਿੱਲ' ਦੇ ਬਰਾਂਡੇ ਦੇ ਥੁਮਲਿਆਂ ਤੇ ਉਹ ਸ਼ਿਅਰ ਨੋਟ ਕਰ ਲਏ। ਜੋ ਇੰਜ ਸਨ—ਸਾਉਣ ਮਹੀਨੇ ਦਾ ਚਿਤ੍ਰਨ ਹੋ ਰਿਹਾ ਸੀ,

"ਮੁਨਿਆਂ ਉੱਤੇ ਬੈਠ ਕੇ, ਰਾਖੀ ਕਰਨ ਕਿਸਾਨ।"
"ਭਰ ਜੋਬਨ ਵਿੱਚ ਮੱਕੀਆਂ, ਕਾਗ ਨ ਕਰਨ ਵਿਰਾਨ॥"
"ਤੋਤੇ ਛਹਿ ਛਹਿ ਪਿੱਤਰੀਂ, ਦੱਧੇ ਚੂੰਡੀਂ ਜਾਣ।"
"ਹੱਕ ਪਰਾਇਆ ਖਾਂਦੀਆਂ, ਚੁੰਝਾਂ ਲਹੂ ਲੁਹਾਨ।"

ਦੂਜਾ ਸ਼ਿਅਰ ਮਾਤਾ ਗੁਜਰੀ ਜੀ ਦੇ ਬ੍ਰਿਹਾ ਦਾ ਸੀ

"ਉਹਦੇ ਤਨ ਦੇ ਕੱਪੜੇ ਧੋਂਦੀ, (ਉਹਦੇ) ਤਨ ਦੀ ਮਹਿਕ ਹੰਢਾਏ।"
'ਸੌ ਸੌ ਵਾਰੀ ਬ੍ਰਿਹੋਂ ਕੁੱਠੀ, ਵਸਲ ਜੂਨ ਵਿੱਚ ਆਏ।"

ਦਿਨ ਚੜ੍ਹੇ ਗਿੱਲ ਚਾਹ ਦਾ ਕੱਪ ਲੈ ਕੇ ਆਇਆ ਤੇ ਮੈਂ ਰਾਤ ਦੀ ਕਰਤੂਤ ਲਈ ਖਿਮਾਂ ਵੀ ਮੰਗੀ ਤੇ ਇੱਕ ਗਿੱਲੀ ਲੀਰ ਉਸ ਕਰਤੂਤ ਨੂੰ ਸਾਫ਼ ਕਰਨ ਲਈ। ਪਰ ਗਿੱਲ ਹੱਸੀਂ ਗਿਆ, ਤੇ ਕਹਿਣ ਲੱਗਾ ਕਿ ਮੈਂ ਇਹ ਨਹੀਂ ਮਿਟਾਣ ਦੇਣਾ। ਇਹ ਤੇ ਮੇਰੇ ਲਈ ਇਕ ਕੀਮਤੀ ਸਨੈਪ ਹੈ। ਮੈਂ ਤੇ ਇਹਦੀ ਫੋਟੋ ਖਿਚਾਵਾਂਗਾ ਤੇ ਜਦੋਂ ਕਿਤੇ ਤੁਹਾਡੇ ਬਾਰੇ ਲੇਖ ਲਿਖਾਂ ਗਾ, ਤਾਂ ਪਾਠਕਾਂ ਨੂੰ ਦੱਸਾਂ ਗਾ ਕਿ 'ਮਾਨ' ਕਵਿਤਾ ਕਿਵੇਂ ਲਿਖਦਾ ਹੈ ?

ਖ਼ੈਰ ਮੈਂ ਚੁੱਪ ਕਰ ਰਿਹਾ, ਮੈਂ ਸਮਝਿਆ ਉਸ ਮੈਨੂੰ ਸ਼ਰਮਿੰਦਾ ਹੋਣੋ ਬਚਾਣ ਲਈ

ਇਹ ਗੱਲ ਕਹੀ ਹੈ। ਪਰ ਅਗਲੇ ਹਫ਼ਤੇ ਉਹਨਾਂ ਬਮੁਲੇ ਤੇ ਲਿਖੇ ਸ਼ਿਅਰਾਂ ਦੀਆਂ ਫੋਟੋਆਂ ਮੈਨੂੰ ਪੁੱਜ ਗਈਆਂ।

ਇਹ ਵਾਕਿਆ ਮੈਂ ਤੁਹਾਡੀ ਦ੍ਰਿਸ਼ਟੀ ਗੋਚਰਾ ਤਾਂ ਕੀਤਾ ਹੈ ਜੋ ਤੁਸੀਂ ਅਨਭਵ ਕਰ ਸਕੋ ਕਿ ਉਹਨਾਂ ਦਿਨਾਂ ਵਿੱਚ ਸਤਿਗੁਰਾਂ ਨੇ ਮੈਨੂੰ ਕਿਤਨੀ ਮਹਿਵੀਅਤ ਬਖ਼ਸ਼ੀ ਸੀ। ਮੈਂ ਸਰਤਾਪਾ ਮਹਾਂਕਾਵਿ ਹੀ ਤੁਰਦਾ ਫਿਰਦਾ ਤੇ ਖਾਂਦਾ ਪੀਂਦਾ ਸਾਂ। ਦੇਖਣ ਨੂੰ ਮੈਂ 'ਮਾਨ' ਸਾਂ ਪਰ ਅਸਲ ਵਿਚ ਮੈਂ 'ਤੇਗ ਬਹਾਦਰ ਬੋਲਿਆ', ਮਹਾਂਕਾਵਿ ਹੋ ਨਿੱਬੜਿਆ ਸਾਂ।

ਮੈਂ ਇਸ ਮਹਾਂਕਾਵਿ ਲਈ ਇਤਹਾਸ ਦਾ ਬੜਾ ਖਿਆਲ ਰੱਖਿਆ ਹੈ। ਪਰ ਅੱਜ ਇਤਨੀ ਖੋਜ ਹੋ ਰਹੀ ਹੈ ਕਿ ਕੱਲ ਜੋ ਸੱਚੇ ਸੀ ਉਹ ਅੱਜ ਝੁਟਲਾ ਕੇ ਹੋਰ ਸੱਚ ਸਾਹਮਣੇ ਲਿਆਂਦਾ ਜਾ ਰਿਹਾ ਹੈ। ਅੱਜ ਭੱਟਾਂ ਦੀਆਂ ਵਹੀਆ ਨੂੰ ਸਹੀ ਇਤਹਾਸ ਦਾ ਸੱਭ ਤੋਂ ਵੱਧ ਭਰੋਸੇ ਯੋਗ ਸੋਮਾ ਸਮਝਿਆ ਜਾ ਰਿਹਾ ਹੈ। ਉਹਨਾਂ ਅਨੁਸਾਰ, ਗੁਰੂ ਸਾਹਿਬ ਦੋ ਵਾਰ ਗ੍ਰਿਫਤਾਰ ਹੋਏ। ਇੱਕ ਵਾਰ 'ਧਮਧਾਣ ਸਾਹਿਬ' ਜੋ ਜ਼ਿਲਾ ਸੰਗਰੂਰ ਵਿੱਚ ਹੈ ਤੇ ਦੂਜੀ ਵਾਰੀ ਪਿੰਡ 'ਮਲਿਕ' ਤੋਂ ਜੋ ਰੋਪੜ ਦੇ ਨੇੜੇ ਹੈ। ਉਹਨਾਂ ਵਹੀਆਂ ਵਿੱਚ ਉਹਨਾਂ ਥਾਣੇ-ਦਾਰਾਂ ਤੇ ਸਿਪਾਂਹੀਆਂ ਦੇ ਨਾਮ, ਥਿੱਤ ਵਾਰ ਸੱਭ ਵੇਰਵੇ ਦਿੱਤੇ ਹਨ।

ਪਰ ਮੈਂ ਪੁਰਾਣੇ ਇਤਹਾਸ ਅਨੁਸਾਰ ਗੁਰੂ ਸਾਹਿਬ ਨੂੰ ਆਗਰੇ ਤੋਂ ਗ੍ਰਿਫ਼ਤਾਰ ਹੋਏ ਹੀ ਦੱਸਦਾ ਹਾਂ। ਕਿਉਂਕਿ ਇਸ ਨਾਲ ਸਿੱਖ ਫ਼ਲਸਫ਼ੇ ਤੇ ਕੋਈ ਉਲਟਾ ਅਸਰ ਨਹੀਂ ਪੈਂਦਾ ਤੇ ਨਾਂ ਹੀ ਹੋਰ ਕੁਝ ਵਿਗੜਦਾ ਹੈ। ਗ੍ਰਿਫ਼ਤਾਰੀ ਬਾਰੇ ਸੱਭ ਮੰਨਦੇ ਹਨ। 'ਧਮਧਾਣ' ਤੋਂ ਹੋਈ ਚਾਹੇ ਆਗਰੇ ਤੋਂ। ਕੁਝ ਸੱਜਣ ਇਹ ਕਹਿੰਦੇ ਹਨ—ਕਿ ਮਹਾਰਾਜ ਰੋਹਤਕ ਤੋਂ ਦਿੱਲੀ ਕਿਉਂ ਨ ਗਏ ? ਉਹ ਆਗਰੇ ਨੂੰ ਕਿਉਂ ਗਏ ? ਦਰ ਅਸਲ ਬਾਦਸ਼ਾਹ ਉਦੋਂ ਪੰਦਰਾਂ ਦਿਨ ਦਿੱਲੀ ਤੇ ਪੰਦਰਾਂ ਦਿਨ ਆਗਰੇ ਰਹਿੰਦਾ ਸੀ। ਛੇਤੀ ਮਿਲਣਾ ਜ਼ਰੂਰੀ ਸੀ ਇਸ ਲਈ ਰੋਹਤਕੋਂ ਪਤਾ ਲੱਗਣ ਤੇ ਕਿ ਸ਼ਾਹ ਦਿੱਲੀ ਨਹੀਂ ਹੈ, ਆਪ ਆਗਰੇ ਪਹੁੰਚ ਗਏ। ਆਗਰਾ ਦੂਜੀ ਰਾਜਧਾਨੀ ਸੀ ਸੀ। ਸੇਵਾ ਜੀ ਦੀ ਦੂਜੀ ਮਿਲਣੀ ਜੋ ਔਰੰਗਜ਼ੇਬ ਨਾਲ ਹੋਈ ਉਹ ਆਗਰੇ ਹੀ ਹੋਈ ਸੀ। ਇਸੇ ਤਰ੍ਹਾਂ ਖੋਜੀਆਂ ਦਾ ਇੱਕ ਨਵਾਂ ਸਕੂਲ ਔਰੰਗਜੇਬ ਨੂੰ ਮਹਾਰਾਜ ਦੀ ਸ਼ਹਾਦਤ ਸਮੇ ਕਾਬਲ ਵੱਲ ਦੱਸਦਾ ਹੈ, ਭਾਵ ਇਹ ਕਿ ਉਹ ਗ਼ੈਰਹਾਜਰ ਸੀ। ਸ਼ਾਇਦ ਔਰੰਗਜ਼ੇਬ ਦੇ ਦਾਮਨ ਤੋਂ ਲਹੂ ਦੇ ਦਾਗ ਮੱਧਮ ਕਰਨ ਲਈ। ਪਰ ਮੈਂ ਇਸ ਘਟਨਾ ਨੂੰ ਨਹੀਂ ਮੰਨਦਾ।* ਗੁਰੂ ਸਾਹਿਬ ਦੇ ਪੈਰੋਕਾਰ ਰਾਜਾ ਰਾਮ ਸਿੰਘ ਵਰਗੇ ਔਰੰਗਜੇਬ ਦੇ ਜਰਨੈਲ ਸਨ। ਰਾਜਪੂਤ ਅਤੇ ਮਥਰਾ ਦੇ ਜਾਟ ਦੋਵੇਂ ਜੰਗਜੂ ਕੌਮਾਂ ਤਕਰੀਬਨ ਸਮੁੱਚੀਆਂ ਹੀ ਗੁਰੂ ਸਾਹਿਬ ਦੀ ਸਿੱਖੀ ਸੇਵਕੀ ਵਿੱਚ ਸਨ। ਔਰੰਗਜ਼ੇਬ ਸੱਭ ਜਾਣਦਾ ਸੀ। ਗੁਰੂ ਸਾਹਿਬ ਦੇ ਔਰੰਗਜੇਬ ਦੀ ਗ਼ੈਰ ਹਾਜ਼ਰੀ ਵਿੱਚ ਸ਼ਹੀਦ ਹੋਣ ਨਾਲ ਬੜੀ ਵੱਡੀ ਬਗਾਵਤ ਉੱਠ ਸਕਦੀ ਸੀ ਜਿਸ ਨੂੰ ਸੰਭਾਲਣਾ ਸ਼ਾਇਦ ਅਸੰਭਵ ਹੁੰਦਾ। ਇਸ ਲਈ ਮੇਰਾ ਵਿਚਾਰ ਹੈ ਕਿ ਔਰੰਗਜ਼ੇਬ ਸ਼ਹਾਦਤ ਸਮੇਂ ਖ਼ੁਦ ਜਰੂਰ ਮੌਜੂਦ ਸੀ। ਅਜਿਹੀਆਂ

---

* 'ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ' ਅਨੁਸਾਰ 'ਸ਼ੀਤਲ' ਜੀ ਵੀ ਮੇਰੇ ਨਾਲ ਸਹਿਮਤ ਹਨ।

ਮੁਹਿੰਮਾਂ ਵਿੱਚ ਤਾਂ ਉਹ ਜਰਨੈਲਾਂ ਨੂੰ ਹੀ ਭੇਜ ਦੇਂਦਾ ਸੀ' ਆਸਾਮ ਦੇ ਪਹਿਲੇ ਯੁੱਧ ਵਿੱਚ 'ਸ਼ਾਇਸਤਾ ਖਾਂ' ਨੂੰ ਹੀ ਘੱਲਿਆ ਸੀ। ਦੂਜੇ ਯੁੱਧ ਵਿੱਚ ਰਾਜਾ ਰਾਮ ਸਿੰਘ ਨਾਲ ਰਾਜਪੂਤ ਜਰਨੈਲ ਹੀ ਭੇਜੇ ਸਨ ਇਸ ਲਈ ਮੈਂ ਔਰੰਗਜ਼ੇਬ ਨੂੰ ਉਥੇ ਦਿੱਲੀ ਹਾਜ਼ਰ ਰੱਖਿਆ ਹੈ।

ਸੀਸ ਲੈ ਜਾਣ ਵੇਲੇ ਵੀ ਨਵੀਂ ਖੋਜ ਦੱਸਦੀ ਹੈ ਕਿ ਭਾਈ ਜੈਤਾ ਪੁੱਤਰ ਆਗਿਆ ਰਾਮ, ਦੇ ਨਾਲ ਭਾਈ 'ਨ੍ਹਾਨੂੰ' ਪੁੱਤਰ ਬਾਘੇ ਦਰਜ਼ੀ ਦਾ ਮਹੱਲਾ ਦਿਲਵਾਲੀ (ਦਿੱਲੀ) ਦਾ ਵੀ ਸੀ ਤੇ ਉਹ ਮਹਾਰਾਜ ਦਾ ਸੀਸ ਇੱਕ ਚਾਟੀ ਵਿਚ ਪਾ ਕੇ ਲੈ ਗਏ ਸਨ। ਇਸ ਨੂੰ ਮੈਂ ਤਸਲੀਮ ਕੀਤਾ ਹੈ ਫਿਰ ਵੀ ਪਾਠਕਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਨਾਂ ਤੇ ਮੈਂ ਇਤਹਾਸਕਾਰ ਹਾਂ ਤੇ ਨ ਹੀ ਇਤਿਹਾਸ ਲਿਖ ਰਿਹਾ ਹਾਂ। ਮੈਂ ਤੇ ਇੱਕ ਨਿਮਾਣਾ ਸ਼ਾਇਰ ਹਾਂ ਤੇ ਇੱਕ ਮਹਾਂਕਾਵਿ ਤੁਹਡੀ ਭੇਟਾ ਕਰ ਰਿਹਾ ਹਾਂ। ਫਿਰ ਵੀ ਮਹਾਂਕਾਵਿ ਚੂੰਕਿ ਇਤਹਾਸਕ ਹੈ ਇਸ ਲਈ ਇਤਹਾਸ ਨੂੰ ਸਦਾ ਅੱਖਾਂ ਸਾਹਮਣੇ ਰੱਖਕੇ ਤੇ ਇਸ ਦੀ ਵੱਧ ਤੋਂ ਵੱਧ ਸਹੀ ਢੋ ਲੈ ਕੇ ਹੀ ਚੱਲਣਾ ਜਰੂਰੀ ਸਮਝਿਆ ਹੈ।

ਕਿਤੇ ਕਿਤੇ ਲੋੜ ਅਨੁਸਾਰ ਕਲਪਣਾ ਨਾਲ ਕੁੱਝ Situations, ਉਸਾਰੀਆਂ ਹਨ। ਕਿਧਰੇ ਕਿਧਰੇ ਨਾਮ ਵੀ ਕਲਪਤ ਹਨ। ਜਿਹਾ ਕਿ ਮਾਹਾਰਾਜ ਕੁੱਤਿਆਂ ਨਾਲ ਸ਼ਿਕਾਰ ਵੀ ਖੇਡਦੇ ਹਨ ਤਾਂ ਉਹਨਾਂ ਦੇ ਕੁੱਤਿਆਂ ਦੇ ਨਾਮ ਮੈਂ ਕਲਪਨਾ ਨਾਲ ਹੀ ਲਿਖੇ ਹਨ। ਉਹਨਾਂ ਦੇ ਨਾਮ ਕੀ ਸਨ ? ਕਿਸੇ ਇਤਹਾਸ ਚੋਂ ਨਹੀਂ ਮਿਲ ਸਕੇ। ਪਰ ਨਾਮ ਤਾਂ ਆਖ਼ਰ ਹੋਣਗੇ ਹੀ। ਇਸ ਲਈ ਮੈਂ ਕਲਪ ਲਏ ਹਨ।

ਮੈਂ ਹੋਰ ਬਹੁਤਾ ਕੀ ਲਿਖਣਾ ਹੈ। ਮੈਂ ਤਾਂ ਇਤਨਾ ਹੀ ਕਹਾਂਗਾ ਕਿ ਮੇਰੇ ਦਿਲੋ ਦਿਮਾਗ ਤੇ ਉਹ ਨੌਵਾਂ ਸਤਿਗਰੂ ਇਸ ਕਦਰ ਛਾ ਗਿਆ ਸੀ ਕਿ ਮੈਨੂੰ ਹੋਰ ਕੁੱਝ ਦਿਸਦਾ ਹੀ ਨਹੀਂ ਸੀ। ਇਸੇ ਕਰਕੇ ਮਹਾਂਕਾਵਿ 'ਤੇਗ ਬਹਾਦਰ ਬੋਲਿਆ' ਦੇ ਸ਼ਬਦ 'ਤੇਗ' ਵਿੱਚ ਸੰਪਟ ਹੋ ਗਿਆ ਹੈ। ਜਿਵੇਂ ਪੁਸਤਕ ਦਾ ਨਾਂਮ' "ਤੇਗ਼ ਬਹਾਦਰ ਬੋਲਿਆ, ਮੰਗਲਾ ਚਰਨਾ ਦਾ ਆਰੰਭ, **ਤੇਗ਼** ਭਗੌਤੀ ਰੂਪ ਸਿਰਜਨ ਹਾਰਿਆ, ਸਰਗ ਪਹਿਲੇ ਦਾ ਅਰੰਭ, **ਤੇਗ਼** ਬਹਾਦਰ ਜਨਮਿਆ ਵੱਡ ਯੋਧਾ ਬਲਵਾਨ, ਅਤੇ ਫਿਰ ਅੰਤ, ਤੇਗ਼ ਕਰੇ ਤਹਿ ਤੇਗ ਲੱਖ, ਅਮਰ ਰਹੇਗਾ "ਤੇਗ"। "ਤੇਗ" ਤੋਂ ਹੀ ਅਰੰਭ ਹੈ ਤੇ "**ਤੇਗ਼**" ਉੱਤੇ ਹੀ ਸਮਾਪਤੀ ਹੈ। ਮੈਂ ਨਸ਼ੁਕਰਾ ਹੋਵਾਂਗਾ ਜੇ ਮੈਂ ਇਸ ਮਹਾਨ ਕਾਰਜ ਵਿੱਚ ਸਹਿਯੋਗ ਦੇਣ ਵਾਲਿਆਂ ਦਾ ਧੰਨਵਾਦ ਨ ਕਰਾਂ। ਮੈਂ ਆਪਣੀ ਬੱਚੀ 'ਰਾਣੋ' ਅਤੇ ਆਪਣੀ ਜੀਵਨ ਸਾਥਣ ਅੰਮ੍ਰਿਤ ਦਾ ਸੱਭ ਤੋਂ ਪਹਿਲਾਂ ਧੰਨਵਾਦ ਕਰਾਂਗਾ ਜਿਨ੍ਹਾਂ ਮੈਨੂੰ ਹਰ ਪ੍ਰਕਾਰ ਦਾ ਸਹਿਯੋਗ ਖਰੜਾ ਤਿਆਰ ਕਰਨ ਸਮੇਂ ਦਿੱਤਾਂ। ਫਿਰ ਮੈਂ ਸਰਦਾਰ ਜੀਵਨ ਸਿੰਘ ਐਮ. ਏ. ਦਾ ਧੰਨਵਾਦੀ ਹਾਂ ਜਿਨ੍ਹਾਂ ਮੇਰੇ ਕੋਲੋਂ ਇਹ ਖਰੜਾ ਬੜੇ ਪਿਆਰ ਤੇ ਹੱਮੇ ਨਾਲ ਖੋਹ ਕੇ ਆਪਣੇ ਪ੍ਰਬੰਧ ਹੇਠ ਵਧੀਆ ਢੰਗ ਨਾਲ ਛਪਵਾਇਆ। ਨਹੀਂ ਤੇ ਇਹ ਅੰਮ੍ਰਿਤਸਰੋਂ ਜਾਂ ਪੰਜਾਬੀ ਯੂਨੀ-ਵਰਸਟੀ ਵਲੋਂ ਛਪਣਾਂ ਸੀ।

ਮੇਰੀ ਪੁਸਤਕ ਛਪਣ ਸਮੇਂ ਸਾਰੇ ਪਰੈਸ ਕਰਮਚਾਰੀਆਂ ਤੇ ਕੰਪੋਜ਼ੀਟਰਾਂ ਨੇ ਮੈਨੂੰ ਬੜੀ ਹੀ ਮਿਲਵਰਤਣ ਦਿੱਤੀ ਅਤੇ ਪੂਰੀ ਰੀਝ ਨਾਲ ਪੁਸਤਕ ਦੀ ਤਿਆਰੀ ਕੀਤੀ। ਜਿਲਦ ਸਾਜ਼ 'ਮੁਕੰਦੀ' ਜੀ ਦਾ ਧੰਨਵਾਦੀ ਹਾਂ ਕਿ ਉਹਨਾਂ ਨੇ ਬੜੇ ਹੀ ਪਿਆਰ ਤੇ ਹੁਨਰਮੰਦੀ ਨਾਲ ਸੋਹਣੀ ਜਿਲਦ ਬੰਨ੍ਹ ਕੇ ਇਸ ਮਹਾਂਕਾਵਿ ਨੂੰ ਸ਼ਿੰਗਾਰਿਆ ਹੈ।

ਸਰਬੱਤ ਗੁਰੂ ਖ਼ਾਲਸਾ ਜੀ ਦਾ ਦਾਸ
ਗੁਰਦੇਵ ਸਿੰਘ 'ਮਾਨ'
"ਮਾਨ ਸਰੋਵਰ"
22-10-70 ਮਾਲੇਰ ਕੋਟਲਾ

**ਪਰਧਾਨ ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ,**
**ਸ੍ਰੀ ਅੰਮ੍ਰਿਤਸਰ ਜੀ।**

ਪਿਆਰੇ ਮਾਨ ਸਾਹਿਬ,

ਗੁਰ ਫ਼ਤਹ। ਮਹਾਂ ਕਾਵਿ ਦੇ ਲਿਖੇ ਜਾਣ ਸਬੰਧੀ ਤੁਹਾਡਾ ਖ਼ੁਸ਼ੀ ਭਰਿਆ ਖ਼ਤ ਪੁੱਜਾ ਹੈ। ਵਰਤਮਾਨ ਹਾਲਾਤ ਤੋਂ ਆਪ ਭਲੀ ਭਾਂਤ ਜਾਣੂ ਹੋ। ਇਨ੍ਹਾਂ ਅਧੀਨ ਹੋਈ ਦੇਰੀ ਕਾਰਨ ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਸਮੇਂ ਇਹ ਖ਼ਤ ਆਪ ਜੀ ਨੂੰ ਮਿਲੇਗਾ 'ਮਹਾਂ ਕਾਵਿ' ਦੀ ਸੁੰਦਰ ਰਚਨਾ ਛਪ ਕੇ ਇਨਾਮੀ ਮੁਕਾਬਲੇ ਵਿੱਚ ਜਾ ਚੁੱਕੀ ਹੋਵੇਗੀ। ਬਹੁਤ ਬਹੁਤ ਵਧਾਈਆਂ !

ਹਿਤੂ :
ਗੁਰਚਰਨ ਸਿੰਘ 'ਟੌਹੜਾ'

# ਦੋ ਅੱਖਰ

ਸ: ਗੁਰਦੇਵ ਸਿੰਘ ਮਾਨ ਨੇ ਇਸ ਮਹਾਂ-ਕਾਵਿ ਰਾਹੀਂ ਸਤਾਰ੍ਹਵੀਂ ਸਦੀ ਦੇ ਪੰਜਾਬ ਦੀ ਬਹੁਰੰਗੀ ਤੇ ਸਰਬੰਗੀ ਤਸਵੀਰ ਪੇਸ਼ ਕੀਤੀ ਹੈ। ਲੋਕਾਂ ਦੀ ਆਤਮਾਂ ਤੇ ਝਾਤੀ ਪਵਾਈ ਹੈ। ਮਹਾਂ-ਕਾਵਿ ਦੀ ਜੋ ਕਲਾਸੀਕਲ ਪ੍ਰੀਭਾਸ਼ਾ ਹੁੰਦੀ ਹੈ ਉਸ ਤੇ ਇਹ ਰਚਨਾ ਪੂਰੀ ਉੱਤਰੀ ਹੈ। ਇਹ ਕੋਈ ਅੱਤਕਥਨੀ ਨਹੀਂ ਹੋਵੇਗੀ ਜੇ ਮੈਂ ਇਹ ਕਹਾਂ ਕਿ ਪੰਜਾਬੀ ਕਵਿਤਾ ਵਿੱਚ ਪਹਿਲੀ ਵਾਰ ਇੱਕ ਬੇਮਿਸਾਲ ਮਹਾਂ-ਕਵਿ ਸਾਹਮਣੇ ਆਇਆ ਹੈ। ਸ: ਗੁਰਦੇਵ ਸਿੰਘ ਮਾਨ ਦੀ ਕਲਮ ਵਿੱਚ ਸ਼ੋਖੀ, ਬਰਜੁਸਤਗੀ, ਰਵਾਨੀ, ਸਫਲਤਾ, ਸਹਿਜ-ਸੁਭਾਵਕਤਾ ਅਤੇ ਤੂਫਾਨਾਂ ਦਾ ਜ਼ੋਰ ਤੇ ਸ਼ੋਰ ਹੈ। ਪੰਜਾਬ ਦੇ ਜੀਵਨ ਦੇ ਜਿਸ ਪਹਿਲੂ ਨੂੰ ਵੀ ਪੇਸ਼ ਕੀਤਾ ਹੈ, ਕਮਾਲ ਦੀ ਪਰਬੀਨਤਾ ਨਾਲ ਕੀਤਾ ਹੈ। ਕਿਧਰੇ ਵੀ ਕੋਈ ਮਾੜੀ ਮੋਟੀ ਤਫ਼ਸੀਲ ਅੱਖੀਆਂ ਤੋਂ ਉਹਲੇ ਨਹੀਂ ਹੋਣ ਦਿੱਤੀ। ਜੇ ਜਨਮ ਸਮੇਂ ਦੀਆਂ ਰਸਮਾਂ ਦਾ ਵਰਣਨ ਸ਼ੁਰੂ ਹੋਇਆ ਤਾਂ ਕੋਈ ਪੱਖ ਵੀ ਲਾਂਭੇ ਨਹੀਂ ਰਹਿਣ ਦਿੱਤਾ। ਜਿਵੇਂ ਨਾਇਣਾਂ ਨੂੰ ਤੇਰ ਦਿੰਦੇ ਸਨ, ਕਪੜੇ ਤੇ ਸੁੱਭਰਾਂ ਵੰਡੀ ਦੀਆਂ ਸਨ, ਜੋੜੇ ਅਤੇ ਹੋਰ ਚੀਜ਼ਾਂ ਖੁਸ਼ੀ ਵਿੱਚ ਲੁਟਾਈਆਂ ਜਾਂਦੀਆਂ ਸਨ, ਉਨ੍ਹਾਂ ਦਾ ਖ਼ੂਬਸੂਰਤ ਬਿਆਨ ਜੋ ਇਸ ਰਚਨਾ ਵਿੱਚ ਦਿੱਤਾ ਹੈ, ਉਹ "ਮਾਨ" ਜੀ ਦਾ ਹੀ ਹਿੱਸਾ ਹੈ।

ਪੰਡਤ ਮਹਾਰਾਜ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਜਨਮ ਦਿਹਾੜੇ ਤੇ ਦਾਨ ਦੀ ਭਾਰੀ ਪੰਡ ਲੈਕੇ ਜਾਂਦਾ ਹੈ, ਉਸ ਦੀ ਤਸਵੀਰ ਕਿੰਨੀ ਸੋਹਣੀ ਤੇ ਸ਼ੋਖ ਹੈ :—

ਪੰਡਤ ਕਹੇ ਪੰਡਤਾਣੀਏਂ
ਬੁਰਾ ਹੋ ਰਿਹਾ ਹਾਲ
ਗਿੱਚੀ ਟੁੱਟਦੀ ਜਾ ਰਹੀ
ਛੇਤੀ ਪੰਡ ਸੰਭਾਲ
ਦਾਨ ਗੁਰੂ ਮਹਾਰਾਜ ਦਾ
ਬੜਾ ਚੜ੍ਹਾਉਂਦੇ ਸਾਹ
ਮੈਂ ਮਰਿਆ ਮੈਂ ਚੱਲਿਆ
ਗੰਦੜੀ ਝੱਬ ਲੁਹਾ"

"ਮਾਨ" ਬਗ਼ੈਰ ਕਿਹੜੇ ਹੋਰ ਪੰਜਾਬੀ ਸ਼ਾਇਰ ਦੀ ਕਲਮ ਜਨਮ ਸਮੇਂ ਜੋ ਖ਼ੁਰਾਕ ਇਸਤਰੀ-ਮਾਵਾਂ ਨੂੰ ਦਿੱਤੀ ਜਾਂਦੀ ਸੀ, ਉਸ ਦਾ ਵੇਰਵਾ ਇਉਂ ਦੱਸ ਸਕਦੀ ਸੀ ?

ਬਿੱਲ-ਕੱਥ 'ਫੁਲ ਪਤਾਸੜੇ'
ਭਾਠਾ, ਮਗਜ਼ ਬਦਾਮ
"ਗੂੰਦ ਕਤੀਰਾ" ਕਮਰਕਸ
ਪਾਏ ਰਗੜ ਤਮਾਮ

———

ਭਰ ਵਲਟੋਹੀਆਂ ਕੱਜੀਆਂ
ਚੱਪਣ ਆਟੇ ਲਾ
ਮਾਰ ਮੜਾਸੇ ਲਾਗੀਆਂ
ਲਈਆਂ ਸੀਸ ਟਿਕਾ"

ਹਰ ਮੰਦਰ ਦੀ ਅਲੌਕਿਕ ਸੁੰਦਰਤਾ ਦਾ ਮੇਚ-ਬੰਨਾ ਨਹੀਂ। ਉਸ ਨੂੰ ਵੇਖਿਆਂ ਰੂਹ ਝੂਮ ਜਾਂਦੀ ਹੈ ਮਨ ਗਦ ਗਦ ਹੋ ਜਾਂਦਾ ਹੈ। ਪਰ ਉਸ ਦੀ ਖ਼ੂਬਸੂਰਤੀ ਨੂੰ ਬਿਆਨ ਕੋਈ ਕਲਾਕਾਰ ਹੀ ਕਰ ਸਕਦਾ ਹੈ। "ਮਾਨ" ਨੇ ਇਸ ਸੋਨ ਮੰਦਰ ਦੇ ਇਤਹਾਸ ਦੀ ਸਰਸਰੀ ਝਲਕ ਦਰਸਾਉਣ ਦੇ ਨਾਲ ਜਿਨ੍ਹਾਂ ਕਾਰੀਗਰਾਂ ਨੇ ਇਸ ਦੀਆਂ ਪਵਿੱਤਰ ਦੀਵਾਰਾਂ ਅਤੇ ਛੱਤਾਂ ਉਪਰ ਮੋਹਰਕਾਸ਼ੀ ਦਾ ਕੰਮ ਕੀਤਾ, "ਗੱਚ" ਦੀਆਂ ਕਿਰਤਾਂ ਨਿਭਾਈਆਂ ਉਨ੍ਹਾਂ ਦੀ ਕਲਾ ਨੂੰ ਭਰਪੂਰ ਤੇ ਰਸੀਲੜੀ ਸ਼ਰਧਾਂਜਲੀ ਅਰਪਣ ਕੀਤੀ ਹੈ। ਉਸ ਨੇ ਇਹ ਅਫਸੋਸ ਵੀ ਲੁਕਾ ਕੇ ਨਹੀਂ ਰੱਖਿਆ ਕਿ ਅੱਜ ਕੱਲ ਉਸ ਤਰ੍ਹਾਂ ਦੇ ਕਾਰੀਗਰ ਲੱਦ ਗਏ ਹਨ। ਮੋਹਰਾਕਾਸ਼ੀ ਦੇ ਹੁਨਰ ਨੂੰ ਇਉਂ ਬਿਆਨ ਕੀਤਾ ਹੈ :—

"ਕੀਤਾ ਮੋਹਰਾਕਸ਼ੀ ਨੇ
ਜਿਸਦਾ ਸੋਹਜ ਸ਼ਿੰਗਾਰ
ਨਿਕਲੇ ਚੰਦ ਸਰੋਵਰੋਂ
ਡੂੰਘੀ ਟੁੱਭੀ ਮਾਰ

———

ਉਕਰੇ ਬੂਟੇ ਪੱਤੀਆਂ
ਚੰਦਨ ਰੁੱਖ, ਭੁਯੰਗ
ਤਿੱਤਰ ਤਿਲੀਅਰ ਬਾਜ਼ ਨੇ
ਹਾਥੀ ਹੌਦਿਆਂ ਸੰਗ

———

ਕੱਛੂ ਕੁੰਮੇ ਮੱਛੀਆਂ
ਸਾਰਸ ਬਗਲੇ ਵੱਖ
ਸਾਧੂ ਮਗਨ ਸਮਾਧੀਏਂ
ਰੱਬ ਖੜਾ ਪਰਤੱਖ

ਜਿੱਥੇ ਲੜਾਈ ਦਾ ਜ਼ਿਕਰ ਆਇਆ ਹੈ ਤਾਂ ਉਥੇ 'ਮਾਨ' ਦੀ ਕਲਮ ਤਲਵਾਰ ਵਾਂਗ ਲਿਸ਼ਕੀ ਹੈ । ਜੇ ਰਸਮਾਂ ਰਿਵਾਜਾਂ ਅਤੇ ਵਹਿਮਾ ਭਰਮਾਂ ਨੂੰ ਚਿੱਤਿਰਿਆ ਹੈ ਉਥੇ ਵੀ ਉਹ ਬੇਰੋਕ ਟੋਕ ਲਲਕਾਰਦਾ ਗਿਆ ਹੈ । ਗਤਕਾ ਬਾਜ਼ੀ, ਤਲਵਾਰ ਚਲਾਉਣਾ ਅਤੇ ਨੇਜ਼ੇਬਾਜ਼ੀਆਂ ਨੂੰ ਉਸ ਨੇ ਇੰਜ ਚਿਤਰਿਆ ਜਿਵੇਂ ਉਹ ਸਾਡੇ ਸਾਹਮਣੇ ਖੇਡੀਆਂ ਜਾ ਰਹੀਆਂ ਖੇਡਾਂ ਹਨ । ਮਿਸਾਲ ਲਈ ਗੁਰੂ ਹਰ ਗੋਬਿੰਦ ਜੀ ਦੀ ਬਹਾਦਰੀ ਦੇ ਜੌਹਰ ਇਸ ਸਿਰਖੰਡੀ ਛੰਦ ਵਿੱਚ ਵੇਖੋ :—

ਫੌਜ ਮੁਗ਼ਲ ਦੀ ਸਾਰੀ
ਨੱਸੀ ਯੁੱਧ ਚੋਂ
ਖਾ ਕੇ ਹਾਰ ਕਰਾਰੀ
ਜੰਗ ਮਰ੍ਹਾਜ ਚੋਂ
ਪਾਉਂਦੇ ਹਾਹਾਕਾਰੀ
ਜਾਂਦੇ ਧਾੜਵੀ
ਸਤਗੁਰ ਦੀ ਦੋਧਾਰੀ
ਤੇਗ ਨਾ ਹਾਰਦੀ

ਵਿਆਹ ਸ਼ਾਦੀਆਂ ਦੀਆਂ ਰਸਮਾਂ ਨੂੰ ਇਸ ਖੂਬਸੂਰਤੀ ਨਾਲ ਅੰਕਤ ਕੀਤਾ ਹੈ ਕਿ ਪਾਠਕ ਆਪ ਮੁਹਾਰੇ ਅਸ਼ ਅਸ਼ ਕਰ ਉਠੇ । ਜੇ ਸ਼ਿਕਾਰ ਖੇਡਣ ਦੀ ਗੱਲ ਕੀਤੀ ਹੈ ਤਾਂ ਜਾਪਿਆ ਕਿ "ਮਾਨ" ਨੇ ਸਾਰੀ ਉਮਰ ਸ਼ਿਕਾਰ ਖੇਡਣ ਤੋਂ ਬਿਨਾਂ ਹੋਰ ਕੁਛ ਕੀਤਾ ਹੀ ਨਹੀਂ । ਸ਼ਿਕਰਿਆਂ ਤੇ ਬਾਜ਼ਾਂ ਦੀਆਂ ਕਿਸਮਾਂ ਅਤੇ ਸਿਫਤਾਂ ਇਉਂ ਗਿਣੀਆਂ ਤੇ ਕਹੀਆਂ ਹਨ :—

'ਬਾਜ਼', 'ਬਾਜ਼ ਢੋਕਾ, 'ਸ਼ਿਕਰਾ' ਚਿੱਪਕ ਦੇ ਨਾਲ
'ਜ਼ੁੱਰੱਰਾ' 'ਬਾਸ਼ਾ' ਵੀ ਤੇਜ਼ ਤਰਾਰ ਹੁੰਦੇ
ਗਿਰਦੇ ਜਿਨ੍ਹਾਂ ਦੀ ਡੋਲੀ, ਸਫ਼ੈਦ ਚਕਰੀ
ਫੜੇ ਬਰਫ਼ ਨੇ ਜਿਵੇਂ ਅੰਗਿਆਰ ਹੁੰਦੇ ।

———

ਬਾਜ਼ ਠੰਢੇ ਪਹਾੜਾਂ ਦਾ ਰਹਿਣ ਵਾਲਾ
ਛੰਦਕ ਫੜ ਮੈਦਾਨੀਂ ਆ ਵੇਚ ਜਾਂਦੇ
ਤਾਮੇ ਨਾਲ ਗਿਝਾ ਸ਼ਿਕਾਰੀ ਪੱਕੇ
ਨਾਲ ਮਹਿਨਤਾ ਕਰਨ ਸ਼ਿਕਾਰ ਲਾਂਦੇ ।

"ਮਾਨ" ਨੇ ਘੋੜਿਆਂ ਦਾ ਬਿਆਨ ਕੀਤਾ ਹੈ ਤਾਂ ਘੋੜਿਆਂ ਦੇ ਵਪਾਰੀਆਂ ਨੂੰ ਵੀ ਮਾਤ ਪਾ ਗਿਆ ਹੈ ।

ਮਾਤਾ ਗੁਜਰੀ ਦਾ ਬਿਰਹਾ ਵਰਣਨ ਕਰਨ ਲੱਗਿਆਂ ਜੋ ਸਤਵਾਰਾ ਮਾਨ ਜੀ ਨੇ

ਲਿਖਿਆ ਹੈ ਉਸ ਵਿਚ ਚੀਸ ਹੈ, ਦਰਦ ਹੈ, ਕਰਕ ਹੈ। ਉਹ ਸੂਫ਼ੀ ਕਵੀਆਂ ਦੀਆਂ ਕਾਫ਼ੀਆਂ ਨੂੰ ਵੀ ਕੋਹਾਂ ਪਿੱਛੇ ਛੱਡ ਗਿਆ ਹੈ :—

ਮੰਗਲਵਾਰ ਨਾ ਮੰਗਲ ਸਾਡੇ
ਦਿਲ ਵਿਹੜੇ ਵਿੱਚ ਹੋਏ
ਲੂੰ, ਲੂੰ, ਸਾਡਾ "ਰੂੰ ਰੂੰ" ਕਰਕੇ
ਦੀਦ ਤੇਰੀ ਲਈ ਰੋਏ
ਬ੍ਰਿਹੋਂ ਕਸਾਈ ਰੋਜ਼ ਅਸਾਨੂੰ
ਬੱਕਰੇ ਵਾਂਗੂ ਕੋਹੇ
ਫਿਰ ਵੀ ਮਾਨ ਚੜ੍ਹੇ ਨਾ ਚੰਦਾ
ਈਦ ਨਾ ਸਾਡੀ ਹੋਏ।

ਮਹਾਂਕਾਵਿ ਦੀ ਅਸਲੀ ਬਣਤਰ ਇਸ ਰਚਨਾ ਵਿੱਚ ਮਾਨ ਨੇ ਹਰ ਪਹਿਲੂ ਤੋਂ ਕਾਇਮ ਰੱਖੀ ਹੈ। ਸਰਗਾਂ ਦੀ ਵੰਡ ਵੀ ਨਿਯਮਾਂ ਅਨੁਸਾਰ ਹੋਈ ਹੈ। ਵਿਸ਼ੇ ਅਨੁਸਾਰ ਛੰਦ ਵਰਤਿਆ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਮਾਨ ਪਿੰਗਲ ਦਾ ਉਸਤਾਦ ਹੈ ਤੇ ਨਾਲ ਹੀ ਛੰਦਾਂ ਦੇ ਵੱਖ ਵੱਖ ਰੂਪ ਵਰਤਣ ਵਿੱਚ ਚਾਬਕਦਸਤ ਵੀ ਹੈ। ਤਸ਼ਬੀਹਾਂ, ਸੱਜਰੀਆਂ, ਨਰੋਈਆਂ ਅਤੇ ਬਰਜਸਤਾ ਹਨ। ਹਰ ਛੰਦ ਨੇ ਇਸ ਮਹਾਂਕਾਵਿ ਨੂੰ ਸੰਗੀਤਆਤਮਕਤਾ ਤੇ ਸਰੋਦੀ ਰਵਾਨੀ ਪਰਦਾਨ ਕੀਤੀ ਹੈ।

ਜਿੱਥੇ ਮੈਂ ਇਸ ਮਹਾਂ ਕਾਵਿ ਦੀ ਰਚਾਨ ਤੇ ਦਿਲੋਂ ਮੁਬਾਰਕਬਾਦ ਦਿੰਦਾ ਹਾਂ ਉੱਥੇ ਮੈਂ ਆਪਣੀ ਇਹ ਸੱਧਰ ਵੀ ਨਹੀਂ ਲੁਕਾ ਸਕਦਾ ਕਿ ਕਾਸ਼! ਮੈਂ ਵੀ ਇਸ ਤਰ੍ਹਾਂ ਦੀ ਕੋਈ ਚਮਤਕਾਰੀ ਅਤੇ ਲਾਸਾਨੀ ਕਾਵਿ ਰਚਨਾ ਕਰਨ ਦੇ ਸਮਰੱਥ ਹੁੰਦਾ! ਵਾਹਿਗੁਰੂ ਸ. ਮਾਨ ਦੀ ਕਲਮ ਵਿੱਚ ਇਸ ਤੋਂ ਵੀ ਵਧੇਰੇ ਬਰਕਤ ਪਾਏ। ਇਹ ਮੇਰੀ ਅਰਦਾਸ ਹੈ।

ਚੰਡੀਗੜ੍ਹ
ਅਕਤੂਬਰ 24, 1975

ਸੂਬਾ ਸਿੰਘ ਐਮ. ਏ.
(ਪਰੈਸ ਸੱਕਤ੍ਰ, ਮੁੱਖ ਮੰਤ੍ਰੀ ਪੰਜਾਬ)

Dr. ATTAR SINGH
Chief Aditor,
Department of English-Punjabi Dictionary,
Panjab University,
Chandigarh-160014.
ਅਕਤੂਬਰ 15, 1975

ਪਿਆਰੇ ਮਾਨ ਜੀ,

ਮੈਂ ਉਡੀਕਦਾ ਰਿਹਾ ਕਿ ਤੁਸੀਂ ਮੈਨੂੰ ਸੰਪੂਰਨ ਕਿਤਾਬ ਭੇਜੋਗੇ। ਸੰਪੂਰਨ ਕਿਤਾਬ ਤੋਂ ਬਿਨਾਂ ਮੁੱਖਬੰਧ ਲਿਖਣਾ ਮੈਨੂੰ ਜਾਚਿਆ ਨਹੀਂ। ਪਰੰਤੂ ਜਿੰਨਾ ਹਿੱਸਾ ਮੈਨੂੰ ਤੁਸੀਂ ਭੇਜਿਆ ਹੈ ਉਸ ਤੋਂ ਆਸ ਬੱਝਦੀ ਹੈ ਕਿ ਤੁਹਾਡੀ ਰਚਨਾ ਇਸ ਖੇਤਰ ਵਿੱਚ ਬੜੇ ਮ੍ਹਾਰਕੇ ਦੀ ਸਿੱਧ ਹੋਵੇਗੀ। ਵਧਾਈ ਹੋਵੇ !

ਪਿਆਰ ਨਾਲ,

ਤੁਹਾਡਾ,
ਅਤਰ ਸਿੰਘ

## ਇਸੇ ਕਲਮ ਤੋਂ

**ਕਵਿਤ :**

੧. ਮਾਨਸਰੋਵਰ
੨. ਪੀਂਘਾਂ
੩. ਉਸਾਰੂ ਕਵੀ (ਸੰਪਾਦਿੱਤ
੪. ਸੂਲ ਸੁਰਾਹੀ (ਪ੍ਰੈਸ ਵਿੱਚ)

**ਗੀਤ :**

੧. ਮਾਨ ਜੁਆਨੀ ਦਾ
੨. ਫੁੱਲ ਕੱਢਦਾ ਫੁਲਕਾਰੀ
੩. ਨਵੇਂ ਗੀਤ
੪. ਸੱਤਸੰਗ ਦੋ ਘੜੀਆਂ

(ਦੋ ਹੋਰ ਪ੍ਰੈਸ ਵਿੱਚ)

**ਨਾਟਕ :**

੧. ਚਾਨਣ (ਇਕਾਂਈ ਸੰਗ੍ਰਹਿ)
੨. ਕਿਸਾਨ ਜਾਗਿਆ ,,
੩. ਕੱਠ ਲੋਹੇ ਦੀ ਲੱਠ (ਪੂਰਾ ਨਾਟਕ)
੪. ਰਾਹ ਦੇ ਰੋੜੇ ,,
੫. ਤੇਗ ਬਹਾਦਰ ਸਿਮਰੀਏ ,, ਛਪ ਰਹੀ)

**ਸੰਗੀਤ ਰੂਪਕ :**

੧. ਸਤਿਗੁਰ ਨਾਨਕ ਪ੍ਰਗਟਿਆ

**ਪੈਰੋਡੀ :**

੧. ਕਵੀ ਦਰਬਾਰ

**ਵਿਅੰਗਾਤਮਕ ਪੜਚੋਲ :**

੧. ਚੁਣ ਵੱਖ ਕੱਢੋ ਜਜਮਾਨਿਆ । (ਪ੍ਰੈਸ ਵਿੱਚ)

**ਮਹਾਂ ਕਾਵਿ :**

੧. ਜਿਓਂ ਕਰ ਸੂਰਜ ਨਿਕਲਿਆ (ਛਪ ਰਹੀ)

**ਨਾਵਲ :**

੧. ਤੇਗ ਬਹਾਦਰ ਕੇ ਦਲਿਤ (ਛਪ ਰਿਹਾ)
੨. ਸਲਮਾ (ਛਪ ਰਿਹਾ)
੩. ਗਾਵਣ ਗੋਪੀਆਂ ਗਾਵਣ ਕ੍ਹਾਨ (ਛਪ ਰਿਹਾ)

# ਤਤਕਰਾ

## ਸਰਗ ਅੱਠਵਾਂ

ਔਰੰਗਜ਼ੇਬ ਦੀ ਨੀਤੀ, ਬ੍ਰਾਹਮਣਾਂ ਤੇ ਜ਼ੁਲਮ, ਸਤਿਗੁਰੂ, ਗੁਜਰੀ ਦੀ ਬੇਨਤੀ, ਦਸਮੇਸ਼ ਨੂੰ ਗੁਰਿਆਈ, ਦਿੱਲੀ ਨੂੰ ਚਾਲੇ, ਭਾਈ ਊਧੋ ਤੇ ਗੁਰਦਿੱਤੇ ਨੂੰ ਵਿਛੋੜਨਾ, ਗ੍ਰਿਫ਼ਤਾਰੀ, ਔਰੰਗਜੇਬ ਦੀ ਸੋਚ, ਜਿਹਲ ਵਿੱਚ ।



## ਸਰਗ ਨਾਵਾਂ

ਸ਼ਹਾਦਤਾਂ, (ਮਤੀ ਦਾਸ, ਦਿਆਲਾ ਜੀ ਅਤੇ ਸਤੀ ਦਾਸ ਦੀਆਂ) ਔਰੰਗਜ਼ੇਬ ਦੀ ਹਾਲਤ, ਸ਼ਹਾਦਤ (ਨੌਂਵੇ ਪਾਤਸ਼ਾਹ ਦੀ) ਜੈਤੇ ਤੇ ਨ੍ਹਾਨੂੰ ਨੇ ਸੀਸ ਆਨੰਦ ਪੁਰ ਲੈ ਜਾਣਾ, ਮਾਤਾ ਨਾਨਕੀ, ਗੁਜਰੀ ਜੀ ਤੇ ਗੁਰੂ ਗੋਬਿੰਦ ਸਿੰਘ ਦਾ ਪ੍ਰਤੀਕਰਮ ਗੁਰੂ ਗੋਬਿੰਦ ਸਿੰਘ ਦਾ ਪ੍ਰਤੀਕਰਮ, ਸੂਫ਼ੀ ਮਲਿਕ ਹਫ਼ੀਜ਼, 'ਸ਼ਹਾਦਤਾ ਦਾ ਸਮੁੱਚਾ ਪ੍ਰਤੀਕਰਮ ।

'ਤੇਗ਼ ਬਹਾਦਰ' ਲਿਖਣ ਲਈ ॥
'ਮਹਾਂ ਤੇਗ਼' ਦੇ ਪਾਸ ॥
ਕਵੀ ਨਿਮਾਣੇ 'ਮਾਨ' ਨੇ ॥
ਇੰਜ ਕੀਤੀ ਅਰਦਾਸ ॥

'ਤੇਗ਼,' ''ਭਗੌਤੀ ਰੂਪ' ॥
ਸਿਰਜਨ ਹਾਰਿਆ ॥
ਖੰਡੇ ਸ਼ਕਤ ਭੰਡਾਰ ॥
ਤੇਜ਼ ਦੋਧਾਰਿਆ ॥
ਤੇਰੀ ਸਾਮ ਤਕਾਈ ॥
ਅਗਮ—ਅਪਾਰਿਆ ॥
ਦਿਹ ਕਵਿਤਾ ਦੀ ਦਾਤ ॥
ਦੇਵਣ—ਹਾਰਿਆ ॥

———

ਤੂੰ ਪਸ਼ੂ ਪੰਛੀ ਸਾਜ ॥
ਖੇਲ ਖਿਲਾਰਿਆ ॥
ਥਲੀਂ ਕਰੇਂ ਅਸਗਾਹ ॥
ਸਰੋਵਰ ਖਾਰਿਆ ॥
ਉੱਚਾ ਪ੍ਰਬਤ ਸਾਜ ॥
ਬਰਫ਼ੀਂ ਠਾਰਿਆ ॥
ਸੂਰਜ ਤਪਸ ਦਾ ਅੰਤ ॥
ਨ ਪਾਰਾਵਾਰਿਆ ॥

———

ਫਿਰ ਨਾਨਕ ਗੁਰ ਤੈਨੂੰ ॥
ਦਿਲੋਂ ਚਿਤਾਰਿਆ ॥

ਨਿਰੰਕਾਰ ਦੇ ਰੂਪ ॥
ਸਗਲ ਆਕਾਰਿਆ ॥
ਚਾਨਣ ਦੇ ਸਰਚਸ਼ਮੇ ॥
ਨੂਰ ਭੰਡਾਰਿਆ ॥
ਮੇਰਾ ਬੇੜਾ ਤਾਰ ॥
ਤਾਰਨ ਹਾਰਿਆ ॥

---

ਗੁਰ ਅੰਗਦ ਅੰਗ ਸੰਗ ॥
ਬਖ਼ਸ਼ਨ ਹਾਰਿਆ ॥
ਅਮਰ ਦਾਸ ਸਦ ਅਮਰ ॥
ਅਟੱਲ ਸਹਾਰਿਆ ॥
ਰਾਮ ਦਾਸ ਗੁਰ ਧੰਨ ॥
'ਧੰਨ' ਪੁਕਾਰਿਆ ॥
ਬਰਸੀਂ ਕ੍ਰਿਪਾ ਧਾਰ ॥
ਅੰਮ੍ਰਿਤ ਧਾਰਿਆ ॥
ਅਰਜਨ ਗੁਰੂ, "ਸ਼ਹੀਦੀ—
ਅੰਬਰ—ਤਾਰਿਆ" ॥
ਸੱਚ ਧਰਮ ਤੋਂ ਸਤਿਗੁਰ
ਆਪਾ ਵਾਰਿਆ ॥
ਹਰ ਗੋਬਿੰਦ ਪਿਆਰੇ ॥
ਯੋਧੇ ਭਾਰਿਆ ॥
ਮਾਲਿਕ 'ਮੀਰੀ' 'ਪੀਰੀ' ॥
'ਫੁੱਲ', ਅੰਗਾਰਿਆ' ॥

---

ਸਿਮਰ ਸ੍ਰੀ ਹਰ ਰਾਏ ॥
'ਹਰ' ਉਰਧਾਰਿਆ ॥
ਲੋਕ ਅਤੇ ਪਰਲੋਕ ॥

ਮਿਰਾ ਸੰਵਾਰਿਆ ॥
ਸਾਰਾ ਦੁੱਖ ਹਰਕ੍ਰਿਸ਼ਨ ਨੂੰ ॥
ਵੇਖ ਨਿਵਾਰਿਆ ॥
ਰੱਖ ਮੇਰੇ ਸਿਰ ਸੋਟੀ
ਗਿਆਨ ਭੰਡਾਰਿਆ ॥

---

ਨੌਵੇਂ ਗੁਰੂ
ਅਨਾਥਾਂ ਦਿਆ ਸਹਾਰਿਆ ॥
ਹੋਰਾਂ ਲਈ ਸ਼ਹਾਦਤ ॥
ਦੇਵਣ ਹਾਰਿਆ ॥
ਤੇਰਾ ਲਿਖਣ ਲਈ 'ਜੱਸ'
ਇਰਾਦਾ ਧਾਰਿਆ ॥
'ਬਲ' 'ਬੁੱਧ' ਬਖ਼ਸ਼ੀਂ ਮੈਨੂੰ ॥
ਮੈਂ ਬਲਿਹਾਰਿਆ ॥

---

ਕਲਮਾਂ ਤੇਗਾਂ ਵਾਲੇ ॥
ਗੋਬਿੰਦ ਪਿਆਰਿਆ ॥
ਵਾਰ ਦਿੱਤਾ ਸਰਬੰਸ ॥
ਪੰਥ ਉਬਾਰਿਆ ॥
ਅੰਮ੍ਰਿਤ ਦੇ ਸਰਚਸ਼ਮੇ
ਕਾਵਿ ਮੁਨਾਰਿਆ ॥
ਮਹਾਂ ਕਾਵਿ ਦਿਹ ਦਾਤ ॥
ਵੱਡ ਦਾਤਾਰਿਆ ॥

---

ਗੁਰੂ ਗ੍ਰੰਥ ਜੀ ਧੰਨ ॥
ਸ਼ਬਦ ਗੁਰ ਪਿਆਰਿਆ ॥

ਕਰੀਂ "ਮਾਨ" ਤੇ ਮਿਹਰਾਂ
ਅਪਰ—ਅਪਾਰਿਆ ॥
"ਦੇਵਣ ਹਾਰ ਦਾਤਾਰ"
"ਮੈਂ, ਨਿੱਤ ਚਿਤਾਰਿਆ ॥"
"ਨਿਖੁੱਟ ਨ ਜਾਈਂ ਮੂਲ"
"ਅਤੁੱਟ ਭੰਡਾਰਿਆ ॥"

(ਗੁਰਬਾਣੀ)

—-—

ਤੇਗ਼ ਬਹਾਦਰ ਦਾ ਜਨਮ—
ਨਾਲੇ ਜਨਮ ਸਥਾਨ

# ਸਰਗ—1

ਤੇਗ਼ ਬਹਾਦਰ,
ਜਨਮਿਆ ॥
ਵੱਡ ਯੋਧਾ ਬਲਵਾਨ ॥
ਜਿਸ ਦੀ,
ਕੋਈ ਮਿਸਾਲ ਨ ॥
ਮਿਲਦੀ ਵਿੱਚ ਜਹਾਨ ॥

———

ਮਹਾਂ ਤਿਆਗੀ ਤਪੀ ਜੋ ॥
ਆਪਣੇ ਵਰਗਾ ਆਪ ॥
ਦੁਨੀਆਂ ਦੇ ਇਤਹਾਸ ਤੇ ॥
ਲੱਗੀ ਜਿਸਦੀ ਛਾਪ ॥

———

ਮਾਤਾ ਜਿਸਦੀ, ਨਾਨਕੀ
ਬਾਪੂ ਹਰ-ਗੋਬਿੰਦ ॥
ਆਈ ਵੱਡੇ ਕੰਮ ਲਈ ॥
ਇਹ ਨਿੱਕੀ ਜਹੀ ਜਿੰਦ ॥

———

ਸੌਲਾਂ ਸੌ ਅਠੱਤਰਾ ॥
ਸੰਮਤ ਸੀ ਬਲਵਾਨ ॥
ਵਦੀ ਵਿਸਾਖ ਦੀ ਪੰਜਵੀਂ ॥
ਨੂਰੋ ਨੂਰ ਜਹਾਨ ॥

———

ਜਗ ਮਗ ਜਗ ਮਗ ਕਰਨ ਪਏ ॥
'ਮਹਿਲ ਗੁਰੂ ਕੇ' ਅੱਜ ॥
ਧਰਤੀ ਘੁੰਮ ਘੁੰਮ ਨੱਚਦੀ ॥
ਪਾ ਗਿੱਧੇ ਦਾ ਪੱਜ ॥

---

ਕਰਨ, ਓਹਦੀ ਪਰਦੱਖਣਾ ॥
ਸੂਰਜ, ਤਾਰੇ, ਚੰਦ ॥
ਪੌਣਾ ਹੋਈਆਂ ਖੀਵੀਆਂ ॥
ਪੱਲੇ ਭਰੀ ਸੁਗੰਧ ॥

---

ਖ਼ਬਰ ਗੁਰਾਂ ਨੂੰ ਅੱਪੜੀ ॥
ਵਿੱਚ ਭਰੇ ਦਰਬਾਰ ॥
ਲਾਲ ਗ੍ਰਹਿ ਪਰਵੇਸ਼ਿਆ ॥
ਯੁੱਗਾਂ ਦਾ ਸ਼ਿੰਗਾਰ ॥

---

ਖੁਸ਼ੀ ਹੋਈ ਮਹਾਰਾਜ ਨੂੰ
ਮਿਲੀ ਅਗੱਮੀ ਦਾਤ ॥
ਜਿਉਂ ਸੂਰਜ ਦੇ ਜਨਮ ਦੀ ॥
ਪਈ ਕਿਸੇ ਨੇ ਬਾਤ ॥

---

ਸਤਿਗੁਰ ਮੂੰਹੋਂ ਨਿਕਲਿਆ ॥
ਮਿਹਰ ਤੇਰੀ ਬੇਅੰਤ ॥
ਪੁੱਤਰ ਜਿਸ ਨੇ ਬਖ਼ਸ਼ਿਆ ॥
ਇੱਕ ਸਿਪਾਹੀ ਸੰਤ ॥

---

"ਦੂਖ ਨਿਵਾਰਨ" ਸੰਕਟ ਹਰਨ ॥
ਹੋਊ ਅਨਾਥਾਂ ਨਾਥ ॥
ਜੱਗ ਤੇ ਇਸ ਦੇ ਤੇਜ਼ ਦੀ ॥
ਪਾਉਣੀ ਕਿਸੇ ਨ ਹਾਥ ॥

ਓਸੇ ਵੇਲੇ ਉੱਠ ਕੇ,
ਯੋਧੇ ਗੁਰੂ ਮਹਾਨ ॥
ਓਸ ਅਗੰਮੀ ਬਾਲ ਦੇ
ਚੱਲੇ ਦਰਸ਼ਨ ਪਾਣ ॥

---

ਸੰਗ ਭਾਈ 'ਗੁਰਦਾਸ' ਜੀ ॥
'ਬਾਬਾ ਬੁੱਢਾ' ਨਾਲ ॥
ਪਿੱਛੇ ਪਿੱਛੇ 'ਬਿਧੀ ਚੰਦ'
ਖੀਵਾ ਖੁਸ਼ੀਆਂ ਨਾਲ ॥

---

ਡਿੱਠਾ ਅਰਸ਼ੀ ਫੁੱਲ ਇਕ ॥
ਸੁੱਤਾ ਅੰਬੜੀ ਨਾਲ ॥
ਕਰਦੀ ਜਿਸ ਦੀ ਤੱਕਣੀ ॥
'ਨਦਰੀ ਨਦਰ ਨਿਹਾਲ ॥' (ਗੁਰਬਾਣੀ)

---

ਦੇਖ ਗੁਰਾਂ ਮੂੰਹ ਲਾਲੀਆਂ ॥
ਮਾਤਾ ਪਈ ਮੁਸਕਾ ॥
ਸਾਂਝੀਆਂ ਹੋਈਆਂ ਧੜਕਣਾ ॥
ਸਾਂਝੇ ਹੋਏ ਚਾ ॥

---

ਗੁਰਾਂ ਕਿਹਾ ਵਿਸਮਾਦ ਵਿੱਚ,
'ਗੁਰ ਕ੍ਰਿਪਾ ਦੇ ਨਾਲ ॥'
'ਪੰਜਵੇਂ ਗੁਰਾਂ ਨੇ ਭੇਜਿਆ',
'ਸਾਨੂੰ ਪੰਜਵਾਂ ਲਾਲ ॥'

---

'ਦਾਦੇ ਉੱਤੇ ਪੋਤਰਾ'
'ਕਥਨੀ ਇਹੋ ਅਟੱਲ ॥'
'ਨਵੇਂ ਪਾਏਗਾ ਪੂਰਨੇ'
'ਕਸ਼ਟ ਕਿਸੇ ਲਈ ਝੱਲ ॥'

'ਦਾਦੇ ਵਰਗੀਆਂ ਕਰਨੀਆਂ ॥
ਇਸ ਨੇ ਕਰਨੀਆਂ ਹੈਣ ॥
ਨਾਲ ਜਾਬਰਾਂ, ਕਿਸੇ ਲਈ ॥
ਆਇਆ ਲੋਹਾ ਲੈਣ ।'

———

'ਰੱਖੋ ਨਾਓਂ "ਤਿਆਗ ਮੱਲ" ॥
ਵੱਡ ਤਿਆਗੀ ਇਹ ॥
ਸਦਾ ਨਿਭਾਣਾ ਏਸ ਨੇ ॥
ਦੀਨਾ ਨਾਲ ਸਨਿਹ ॥'

———

'ਸੱਭ ਤੋਂ ਛੋਟਾ ਉਂਜ ਇਹ ॥
ਪੁੱਤ ਧਰਮ ਦਾ ਥੰਮ ॥
(ਪਰ) ਜ਼ਿੰਮੇ ਇਹ ਦੇ ਲੱਗਿਆ ॥
ਸੱਭ ਤੋਂ ਵੱਡਾ ਕੰਮ ॥'

———

'ਬਿੱਧੀ ਚੰਦ' 'ਗੁਰਦਾਸ ਜੀ ॥'
ਮੁੜ ਮੁੜ ਸੀਸ ਝੁਕਾਣ ॥
'ਬਾਬਾ ਬੁਢਾ' ਖੁਸ਼ੀ ਹੋ ॥
ਦਈ ਅਸੀਸਾਂ ਜਾਣ ॥

———

ਡੂਮ ਭਰਾਈ ਨਕਲੀਏ ॥
ਗੀਤ ਖੁਸ਼ੀ ਦੇ ਗਾਣ ॥
ਪੰਡਤ ਖੋਹਲ ਕੇ ਪੋਥੀਆਂ ॥
ਵੱਧ ਵੱਧ ਟੇਵੇ ਲਾਣ ॥

———

ਅੰਨ, ਧਨ, ਖੁੱਲਾ ਬਖ਼ਸ਼ਦੇ ॥
ਬਖਸ਼ਿਸ਼ ਦੇ ਭੰਡਾਰ ॥
ਬਾਹਮਣ ਚੁੱਕ ਚੁੱਕ ਗੰਢੜੀਆਂ ॥
ਮਗਰੀਆਂ ਮਾਰੀ ਜਾਣ ॥

ਮੁੜ੍ਹਕੋ ਮੁੜ੍ਹਕੀ ਹੋ ਰਹੇ ॥
ਚੁੱਕ ਚੁੱਕ ਅੱਨ ਦਾ ਭਾਰ ॥
ਤਿਲਕ ਚੋ ਰਹੇ ਮੱਥਿਓਂ ॥
ਲਾਲ ਲਕੀਰਾਂ ਮਾਰ ॥

---

ਪੰਡਤ ਕਹੇ ਪੰਡਤਾਣੀਏਂ,
"ਬੁਰਾ ਹੋ ਰਿਹਾ ਹਾਲ ॥
ਗਿੱਚੀ ਟੁੱਟਦੀ ਜਾ ਰਹੀ ॥
ਛੇਤੀ ਪੰਡ ਸੰਭਾਲ" ॥

---

"ਦਾਨ ਗੁਰੂ ਮਹਾਰਾਜ ਦਾ
ਬੜਾ ਚੜ੍ਹਾਓਂਦੇ ਸਾਹ ॥
ਮੈਂ ਮਰਿਆ ਮੈਂ ਚੱਲਿਆ—
ਗੰਢੜੀ ਝੱਬ ਲੁਹਾ" ॥

---

ਦਾਦੀ ਗੰਗਾ ਵੰਡਦੀ ॥
ਭਰ ਮਠਿਆਈਆਂ ਥਾਲ ॥
ਖਾ ਖਾ ਰੱਜ ਰੱਜ ਜਾ ਰਹੇ ॥
ਗੱਭਰੂ ਬੁੱਢੇ ਬਾਲ ॥

---

ਗੁਰਬਾਣੀ ਦਾ ਹੋ ਰਿਹਾ ॥
ਮਿੱਠਾ ਮਿੱਠਾ ਜਾਪ ॥
ਜਿਸ ਦੇ ਸੁਣਦਿਆਂ ਲੱਥਦੇ ॥
ਝੋਰੇ ਤੇ ਸੰਤਾਪ ॥

---

ਢੋਲਕੀਆਂ ਤੇ ਛੈਣਿਆਂ ॥
ਲਾਈ ਅਜਬ ਬਹਾਰ ॥
ਜਾਪੇ ਜੀਕੂੰ ਗਾ ਰਿਹਾ ॥
ਸਾਰਾ ਹੀ ਸੰਸਾਰ ॥

ਜਿੱਥੇ ਸੁਣਦੀਆਂ ਸੰਗਤਾਂ ॥
ਕਰਦੀਆਂ ਖ਼ੁਸ਼ੀ ਅਪਾਰ ॥
ਦਰਸ਼ਨ ਦੇ ਲਈ ਪੁਜਦੀਆਂ ॥
ਲੱਮੇ ਪੈਂਡੇ ਮਾਰ ॥

---

ਸਵਾ ਮਹੀਨਾ ਰੌਣਕਾਂ
ਰਹੀਆਂ ਬੇਸ਼ੁਮਾਰ ॥
ਭੇਟਾਂ ਢੋ ਢੋ ਸੰਗਤਾਂ
ਦਿੱਤੇ ਢੇਰ ਉਸਾਰ ॥

---

ਲੰਗਰ ਗੁਰੂ ਕੇ ਚੱਲਦੇ ॥
ਖੀਰਾਂ ਪੂੜਿਆਂ ਨਾਲ ।
ਰੱਜ ਰੱਜ ਸਾਰੇ ਜਾਂਵਦੇ ॥
ਰਾਜੇ ਤੇ ਕੰਗਾਲ ॥

---

ਨਾਈ, ਜਿਸ ਦਮ ਨਾਨਕੇ ॥
ਭੇਲੀ ਦਿੱਤੀ ਆਨ ॥
ਵਿੱਚ ਬਕਾਲੇ ਮਾਮਿਆਂ ॥
ਰੱਜਵਾਂ ਦਿੱਤਾ ਦਾਨ ॥

---

ਵਿਦਿਆ ਕੀਤਾ ਨਾਈ ਨੂੰ ॥
ਦਿਹ ਰੁਪੱਈਏ ਖੇਸ ।
ਉੱਤੋਂ ਨਾਂਹ ਨਾਂਹ, ਕਰ ਰਿਹਾ ॥
ਵਿੱਚੋਂ ਮਾਰੀ ਘੇਸ ॥

---

ਸੋਚੇ ਜੇ ਕਰ ਮਿਲ ਜਾਏ ॥
ਇੱਕ ਦੁਸ਼ਾਲਾ ਹੋਰ ॥
ਹੋ ਜਾਏ ਰਾਣੀ ਨੈਣ ਦੀ ॥
ਮੋਰਾਂ ਵਰਗੀ ਟੋਰ ॥

ਛਿਲੇ 'ਚ ਖਾਵਣ ਵਾਸਤੇ ॥
ਨਣਦ ਨਾਨਕੀ ਹਿੱਤ ॥
ਕਰਨ ਪੰਜੀਰਿਆਂ ਦਾਬੜੇ ॥
ਲਾ ਭਰਜਾਈਆਂ ਚਿੱਤ ॥

---

"ਬਿੱਲ-ਕੱਥ," "ਫੁੱਲ ਪਤਾਸੜੇ" ॥
"ਭਾਠਾ" "ਮਗਜ਼" "ਬਦਾਮ" ॥
"ਗੂੰਦ ਕਤੀਰਾ", 'ਕਮਰ-ਕਸ" ॥
ਪਾਏ ਰਗੜ ਤਮਾਮ ॥

---

ਭਰ ਵਲਟੋਹੀਆਂ ਕੱਜੀਆਂ ॥
ਚੱਪਣ ਆਟੇ ਲਾ ॥
ਮਾਰ ਮੜਾਸੇ ਲਾਗੀਆਂ ॥
ਇੰਨ੍ਹੂ ਸੀਸ ਟਿਕਾ ॥

---

ਚਾ ਵਲਟੋਹੀਆਂ ਉਨ੍ਹਾ ਨੇ ॥
ਲਦੀਆਂ ਸਿਰਾਂ ਤੇ ਰੱਖ ॥
ਦੇਣ ਲਈ ਗੁਰੂ ਗ੍ਰਿਹ ਵਿਖੇ ॥
ਬਸਤ੍ਰ ਬੱਨ੍ਹੇ ਵੱਖ ॥

---

ਇੱਕ ਪੁਸ਼ਾਕਾ ਗੁਰਾਂ ਲਈ ॥
ਜੋੜਾ ਤਿੱਲੇ-ਦਾਰ ॥
ਦਾਦੀ ਲਈ ਤਿਓਰ ਦੋ ॥
ਚਮਕਣ ਲਿਸ਼ਕਾਂ ਮਾਰ ॥

---

ਮਾਤ ਨਾਨਕੀ ਵਾਸਤੇ ॥
ਜੋੜੇ ਪੂਰੇ ਸੱਤ ॥
"ਤਿਆਗ ਮੱਲ' ਲਈ ਕੱਪੜੇ ॥
ਖੇਲਾਂ ਸੋਹਣੀਆਂ ਅੱਤ ॥

ਕੁਦਰਤੀ ਲੀੜਾ ਨੈਣ ਨੂੰ ॥
ਝੀਰੀ ਨੂੰ ਇੱਕ ਥਾਨ ॥
ਲਾਗੀ ਮੰਨੇ ਕੁੱਲ ਹੀ
ਕਰ ਨਾਨਕਿਆਂ ਮਾਨ ॥

———

ਚੌਂਹ ਕੂੰਟਾਂ ਵਿੱਚ ਗੱਲ ਕੀ ॥
ਹੋਈ ਖੁਸ਼ੀ—ਮਹਾਨ ॥
ਜਾਪੇ ਗਿੱਧਾ ਪਾ ਰਿਹਾ ॥
ਤਾਰਿਆਂ ਸੰਗ ਅਸਮਾਨ ॥

———

ਏਦਾਂ ਗੁਰੂ ਕੇ ਚੱਕ ਦੇ ॥
ਖਿੜੇ ਦਿਵਸ ਤੇ ਰੈਣ ॥
ਸੂਰਜ ਜੀਕੂੰ ਧਰਤ ਤੇ ॥
ਆਇਆ ਝੂਟੇ ਲੈਣ ॥

———

# ਅੰਮ੍ਰਿਤਸਰ

ਓਹੀਓ "ਗੁਰੂ ਕਾ ਚੱਕ" ਹੈ ॥
ਅੱਜ ਦਾ ਅੰਮ੍ਰਿਤਸਰ ॥
ਵਧਣ ਫੁੱਲਣ ਦਾ ਜਿਸ ਨੂੰ ॥
ਰਾਮ ਦਾਸ ਦਾ ਵਰ ॥

———

ਜਿਸ ਦੀਆਂ ਮਹਿਲ ਅਟਾਰੀਆਂ ॥
ਅੰਬਰ ਨੂੰ ਹੱਥ ਲਾਣ ॥
ਬਾਗ਼ ਬਗ਼ੀਚੇ ਜ਼ਿੰਦੇ ਅੱਜ ॥
ਰੂਹਾਂ ਨੂੰ ਮਹਿਕਾਣ ॥

———

ਜਿਹੜਾ ਅੱਜ ਪੰਜਾਬ ਦਾ ॥
ਸ਼ਹਿਰ ਹੈ ਆਲੀਸ਼ਾਨ ॥
ਕੇਂਦਰ ਜੋ ਬਿਓਪਾਰ ਦਾ ॥
ਸਿਆਸਤ ਦੀ ਜਿੰਦ ਜਾਨ ॥

———

ਮਹਾਂ—ਵਿਦਿਆਲਾ ਜਿਸ ਜਗ੍ਹਾ ॥
ਕਰਦਾ ਵਿੱਦਿਆ ਦਾਨ ॥
ਕਾਰੀਗਰ ਸੰਸਾਰ ਤੇ ।
ਜਿਸਦੇ ਧਾਂਕ ਜਮਾਣ ॥

———

ਕੋਠੀਆਂ ਨਾਲ ਬਗੀਚੀਆਂ ॥
ਦੂਣੀ ਸ਼ਾਨ ਵਧਾਣ ॥
ਬਿਜਲੀਆਂ ਛਿੜਕਣ ਚਾਨਣੇ ॥
ਰਾਤਾਂ ਮਲ੍ਹ ਮਲ੍ਹ ਨ੍ਹਾਣ ॥

## ਹਰਮੰਦਰ

ਜਿੱਥੇ ਅੱਜ ਸੁਹਾਵੰਦਾ ॥
ਹਰ—ਮੰਦਿਰ ਹਰੀ ਦੁਆਰ ॥
ਮੜ੍ਹਿਆ ਸੋਨੇ ਨਾਲ ਹੈ ॥
ਜਿਸ ਦਾ ਅੰਦਰ ਬਾਹਰ ॥

——

ਪੰਦਰਾਂ ਸੌ ਉਨਾਨਵੇਂ ॥
ਈਸਵੀ ਸੰਨ ਵਿਚਕਾਰ ॥
ਕੀਤਾ ਅਰਜਨ ਗੁਰੂ ਨੇ ॥
ਇਹ ਵੱਡਾ ਉਪਕਾਰ ॥

——

ਸ਼ੁਰੂ ਉਸਾਰੀ ਏਸ ਦੀ ॥
ਰੀਝਾਂ ਨਾਲ ਕਰੀ ॥
ਮੀਆਂ ਪੀਰ ਫ਼ਕੀਰ ਨੇ ॥
ਇਸ ਦੀ ਨੀਂਹ ਧਰੀ ॥

——

ਬ੍ਹਾਠ, ਸਤਾਰਾਂ ਸੌ ਦਾ ॥
ਚੜ੍ਹਿਆ ਭੈੜਾ ਸਾਲ ॥
ਅਹਿਮਦ ਸ਼ਾਹ ਅਬਦਾਲੀਏ ॥
ਪਾਇਆ ਬੜਾ ਭੁਚਾਲ ॥

——

ਗੁਰ ਸਿੱਖਾਂ ਦੇ ਖ਼ੂਨ ਥੀਂ ॥
ਹਰਿਮੰਦਰ ਧੁਲੇਵਾ ॥
ਨਾਲ ਬਰੂਦ ਉੜਾ ਕੇ ॥
ਛੱਡਿਆ ਪੂਰ ਤਲਾ ॥

——

ਸੰਨ ਠਾਰਾਂ ਸੌ ਪੈਂਠ ਜਾਂ ॥
ਈਸਵੀ ਚੜ੍ਹਿਆ ਆਨ ॥
ਮਿਤੀ ਵਸਾਖ ਗਿਆਰ੍ਹਵੀਂ ॥
ਸਿੰਘ ਜੁੜੇ ਬਲਵਾਨ ॥

ਯੋਧੇ ਆਹਲੂਵਾਲੀਏ ॥
ਜੱਸਾ ਸਿੰਘ ਸਰਦਾਰ ॥
ਹਰਿਮੰਦਰ ਦੀ ਨੀਂਹ ਸੀ ॥
ਰੱਖੀ ਦੂਜੀ ਵਾਰ ॥

———

ਕੱਠੀ ਕਰ ਕੇ ਉਸੇ ਦਿਨ ॥
ਦੌਲਤ ਬੇਸ਼ੁਮਾਰ ॥
ਹਰਿਮੰਦਰ ਲਿਆ ਦਿਨਾਂ ਵਿੱਚ ॥
ਸਿੰਘਾਂ ਫੇਰ ਉਸਾਰ ॥

———

ਮਹਾਰਾਜੇ ਰਣਜੀਤ ਤਦ ॥
ਵੱਡੇ ਹੰਭਲੇ ਮਾਰ ॥
ਸੋਨੇ ਤੇ ਧਨ ਮਾਲ ਨਾਲ ॥
ਬਹੁ ਬਿੱਧ ਲਿਆ ਸ਼ਿੰਗਾਰ ॥

———

ਸਾਢੇ ਸੱਤਰਾਹ ਲੱਖ ਦੀ ॥
ਵੱਡੀ ਇੱਕ ਜਗੀਰ ॥
ਹਰਿਮੰਦਰ ਲਈ ਦੇ ਗਿਆ ॥
ਸਿਦਕੀ ਸਿਖ ਬਲਬੀਰ ॥

———

ਹਰਮੰਦਰ ਇਹ ਅੱਜ ਦਾ ॥
ਅੱਜ ਦਾ ਇਹ ਤੁਲਾ ॥
ਖੜਾ ਅਟੱਲ ਅਡੋਲ ਜੋ ॥
ਬਣਿਆ ਓਦੋਂ ਦਾ ॥

———

ਲੰਮਾ ਪੰਜ ਸੌ ਫੁੱਟ ਹੈ ॥
ਇਹ ਅੰਮ੍ਰਿਤ ਦਾ ਸਰ ॥
ਚਾਰ ਸੌ ਨੱਬੇ ਫੁੱਟ ਹੈ ॥
ਇਹ ਦੀ ਚੁੜਾਈ ਖਰ ॥

ਡੂੰਘਾ ਠਾਰਾਂ ਫ਼ੁੱਟ ਤੱਕ ॥
ਪੂਰਾ ਹੈ ਇਹ ਤਾਲ ॥
ਗੁਰ ਸਿੱਖ ਜਿਸ ਵਿੱਚ ਨ੍ਹਾਵੰਦੇ ॥
ਵੱਡੀ ਸ਼ਰਧਾ ਨਾਲ ॥

———

ਦਰਸ਼ਨੀ ਡਿਉੜ੍ਹੀਓਂ ਚੱਲ ਕੇ ॥
ਦਰਸ਼ਨੀ ਬੂਹੇ ਤੀਕ ॥
ਦੋ ਸੌ ਚਾਲੀ ਫ਼ੁੱਟ ਦਾ ॥
ਪੁਲ ਬਣਿਆ ਹੈ ਠੀਕ ॥

———

ਇੱਕੀ ਫ਼ੁੱਟ ਚੁੜਾਈ ਹੈ ॥
ਏਸ ਪੁੱਲ ਦੀ ਕੁੱਲ ॥
ਪਾਸੇ ਜਾਲੀਆਂ ਮਰਮਰੀ ॥
ਜਿਸ ਦਾ ਕੋਈ ਨ ਮੁੱਲ ॥

———

ਤੇਰਾਂ ਫ਼ੁੱਟ ਚੁੜਾਈ ਦੀ ॥
ਪਰਕਰਮਾਂ ਵਿਚਕਾਰ ॥
ਇੱਕ ਥੜ੍ਹੇ ਤੇ ਉਸਰਿਆ ॥
ਹਰਿਮੰਦਰ ਹਰੀਦੁਆਰ ॥

———

ਚਾਲੀ ਫ਼ੁੱਟ ਪੰਜ ਇੰਚ ਦਾ ॥
ਦੋ ਕੰਧਾਂ ਦਾ ਤੂਲ ॥
ਵੱਧ ਸਤਾਰਾਂ ਫ਼ੁੱਟ ਤੋਂ ॥
ਦੂਜੀਆਂ ਦੋ ਨ ਮੂਲ ॥

———

ਹਰਿਮੰਦਰ ਦੀ ਨੀਂਹ ਦੇ ॥
ਹੇਠਾਂ, ਅੰਦਰ ਤਾਲ ॥
ਹੋਈ ਉਸਾਰੀ ਏਸ ਦੀ ॥
ਕੇਵਲ ਇੱਟਾਂ ਨਾਲ ॥

ਇੱਕ ਬਾਰਾਂਡਾ ਨੀਂਹ ਦੇ ॥
ਚੌਂਹ ਪਾਸੀਂ ਇੱਕ—ਸਾਰ ॥
ਇੱਟਾਂ ਨਾਲ ਉਸਾਰਿਆ ॥
ਬਣਿਆਂ ਡਾਟਾਂ—ਦਾਰ ॥

———

ਇੱਟਾਂ ਜਿਓਂ ਦੀਆਂ ਤਿਓਂ ਨੇ ॥
ਖੁੜੀਆਂ ਅੰਦਰ ਤਾਲ ॥
ਰੱਤੀ ਨੁੱਕਸ ਵੀ ਪਿਆ ਨ ॥
ਬੀਤੇ ਸੈਆਂ ਸਾਲ ॥

———

ਸਿਖਰਾਂ ਛੋਂਹਦੀ ਏਸ ਦੀ ॥
ਕਾਰੀਗਰੀ ਕਮਾਲ ॥
'ਮੋਹਰਾਂ ਕਸ਼ੀ' ਤੇ 'ਗੱਚ' ਦੀਆਂ ॥
ਕਿਰਤਾਂ ਲਾ ਮਿਸਾਲ ॥

———

''ਕਾਢਿਆਂ'', ਕੱਢੇ ਛਾਂਟ ਕੇ ॥
ਪੱਥਰ ਰੰਗ—ਬਰੰਗ ॥
ਵੱਨ ਸੁਵੱਨੇ ਜਿਨ੍ਹਾਂ ਚੋਂ ॥
ਘੜੇ ਪੰਛੀਆਂ ਖੰਭ ॥

———

''ਬੇਗੜੀਏ'' ਫਿਰ ਰਗੜਦੇ ॥
ਉਹ ਪੱਥਰ ਰੰਗਦਾਰ ॥
ਉਹੀਓ ਕੱਢ ਦੇ ਰੰਗ ਨੇ ॥
ਹੁੰਦਾ ਜੋ ਦਰਕਾਰ ॥

———

ਜੜੀਆਂ 'ਗੱਚ' ਦੇ ਕੰਮ ਵਿੱਚ ॥
ਸ਼ੀਸ਼ੇ ਟੁਕੜੀਆਂ ਹੱਦ ॥
ਇਸ 'ਟੁਕੜੀ' ਦੇ ਹੁਨਰ ਦੇ ॥
ਗਏ ਕਾਰੀਗਰ ਲੱਦ ॥

ਲੋਕੀਂ ਦੇਸ਼ ਦਿਸ਼ਾਂਤਰੋਂ ॥
ਜਿਸ ਬੂਹੇ ਤੇ ਢਹਿਣ ॥
ਜਿਨੂੰ ਅਜੂਬਾ ਅੱਠਵਾਂ ॥
ਦੁਨੀਆਂ ਵਾਲੇ ਕਹਿਣ ॥

———

ਸ਼ੀਸ਼ੇ ਛੱਤ 'ਚ' ਜਾਪਦੇ ॥
ਚੰਦ ਸੂਰਜ ਮੁਸਕਾਣ ॥
ਤਾਰੇ ਹੀਰਿਆਂ ਸੰਦੜੇ ॥
ਸੋਨੇ ਦੇ ਅਸਮਾਨ ॥

———

ਕੀਤਾ ਸੋਹਰਾ ਕਸ਼ੀ ਨੇ ॥
ਜਿਸ ਦਾ ਸੋਹਜ ਸ਼ਿੰਗਾਰ ॥
ਨਿਕਲੇ ਚੰਦ ਸਰੋਵਰੋਂ ॥
ਡੂੰਘੀ ਟੁੱਭੀ ਮਾਰ ॥

———

ਉੱਕਰੇ ਬੂਟੇ ਪੱਤੀਆਂ ॥
ਚੰਦਨ ਰੁਖ ਭੁਯੰਗ ॥
ਤਿੱਤਰ ਤਿਲੀਅਰ ਬਾਜ਼ ਨੇ ॥
ਹਾਥੀ ਹੋਦਿਆਂ ਸੰਗ ॥

———

ਪਾਇਲਾਂ ਪਾਉਂਦੇ ਮੋਰ ਵੀ ॥
ਕੰਧੀਂ ਦੇਂਦੇ ਛੱਬ ॥
ਜੀਭਾਂ ਅਜਗਰ ਕੱਢਦੇ ॥
ਰਹੇ ਅਨੋਖੇ ਫੱਬ ॥

———

ਹੀਰੇ ਲਾਲ ਤਰਾਸ਼ ਕੇ ॥
ਕਾਰੀਗਰਾਂ ਨੇ ਹੰਭ ॥
ਵੰਨ ਸੁਵੰਨ ਪੰਛੀਆਂ ॥
ਸੰਦੇ ਘੜੇ ਨ ਖੰਭ ॥

ਕੱਛੂਕੁੱਮੇ,  ਮੱਛੀਆਂ ॥
ਸਾਰਸ ਬਗਲੇ ਵੱਖ ॥
ਸਾਧੂ ਮਗਨ ਸਮਾਧੀਏਂ ॥
ਰੱਬ ਖੜਾ ਪਰਤੱਖ ॥

———

ਚੀਤਲ ਹਿਰਨ ਤੇ ਪਾਹੜੇ ॥
ਸ਼ੀਂਹ ਵੱਡੇ ਬਲਕਾਰ ॥
ਪੱਥਰਾਂ ਤਾਈਂ ਤਰਾਸ਼ ਕੇ ॥
ਕੀਤੇ ਸੱਭ ਤਿਆਰ ॥

———

ਵੰਨ ਸੁਵੰਨੀਆਂ ਪੱਤੀਆਂ ॥
ਫੁੱਲਾਂ ਦੀ ਜ਼ੰਜੀਰ ॥
ਕੱਢੀ ਕੋਮਲ ਕਲਾ ਥੀਂ ॥
ਪੱਥਰ ਸੀਨੇ ਚੀਰ ॥

———

ਚੌਂਹ ਵਰਨਾ ਲਈ ਖੁੱਲ੍ਹਦੇ ॥
ਜਿਸ ਦੇ ਚਾਰ ਦੁਆਰ ॥
ਲੰਗਰ ਜਿੱਥੇ ਚੱਲਦਾ ॥
ਸਭਨਾ ਲਈ ਇੱਕ ਸਾਰ ॥

———

ਹੁੰਦਾ ਰਹਿੰਦਾ ਕੀਰਤਨ ॥
ਜਿੱਥੇ ਅੱਠੇ ਪਹਿਰ ॥
ਅੰਮ੍ਰਿਤ ਬਾਣੀ ਮਾਰਦੀ ॥
ਵਾਸ਼ਨਾਵਾਂ ਦੀ ਜ਼ਹਿਰ ॥

———

# ਜਲੌ

ਹਰਿਮੰਦਰ ਦਾ ਸੋਭਦਾ ॥
ਆਲੀਸ਼ਾਨ ਜਲੌ ॥
ਉਤਨੀ ਵਧੇ ਹਰਾਨਗੀ ॥
ਜਿਤਨਾ ਕਰੀਏ ਗੌਹ ॥

---

ਚਾਨਣੀ ਸ਼ੇਰ ਪੰਜਾਬ ਨੂੰ ॥
ਘੱਲੀ ਇੱਕ ਨਿਜ਼ਾਮ ॥
ਹੀਰੇ, ਮੋਤੀ, ਰਤਨ ਸਨ ॥
ਜੜੇ ਓਸ ਵਿੱਚ ਆਮ ॥

---

ਓਹ ਅਲੌਕਿਕ ਚਾਨਣੀ ॥
ਲਖਾਂ ਜਿਸ ਦਾ ਮੁੱਲ ॥
ਵੇਖ ਕਿਹਾ ਮਾਹਾਰਾਜ ਨੇ,
''ਮੈਂ ਨ ਇਹਦੇ ਤੁੱਲ'' ॥

---

''ਹਰਿਮੰਦਰ ਦੀ ਸ਼ਾਨ ਦੇ'' ॥
''ਚਾਨਣੀ ਇਹ ਅਨੁਕੂਲ ॥
ਧੱਨ—ਭਾਗ ਜੇ ਦਾਸ ਦੀ ॥
''ਭੇਟਾ ਹੋਏ ਕੁਬੂਲ'' ॥

---

ਓਦੋਂ ਹੀ ਮਾਹਾਰਾਜ ਨੇ ॥
ਹਰਮੰਦਰ ਵਿੱਚ ਆ ॥
ਨਾਲ ਨਿਮਰਤਾ ਚਾਨਣੀ ॥
ਦਿੱਤੀ ਭੇਟ ਚੜ੍ਹਾ ॥

ਬਣ ਗਈ ਓਹੋ ਚਾਨਣੀ ॥
ਖ਼ਾਸ 'ਜਲੌ' ਦੀ ਚੀਜ ॥
ਮਹਾਰਾਜੇ ਦੇ ਚਿੱਤ ਦੀ ॥
ਹੈਸੀ ਏਹੋ ਰੀਝ ॥

———

ਵਿੱਚ ਜਲੌ ਦੇ ਹੋਰ ਵੀ ॥
ਵਸਤਾਂ ਅੱਲੋਕਾਰ ॥
ਇੱਕ ਜੜਾਊ ਛਤਰ ਵੀ ॥
ਹੈ ਇਸਦਾ ਸ਼ਿੰਗਾਰ ॥

———

ਮੁੱਲ ਤਦੋਂ ਕੋਈ ਓਸਦਾ ॥
ਹੋਣੈ ਡੇਢ ਕੁ ਲੱਖ ॥
ਵਿੱਚ ਜਲੌ ਦੇ ਅੱਡਰੀ ॥
ਦੇਂਦਾ ਜਿਹੜਾ ਦੱਖ ॥

———

ਸ਼ੇਰ ਸਿੰਘ ਮਾਹਾਰਾਜ ਦਾ ॥
ਸਿਹਰਾ ਇੱਕ ਕਮਾਲ ॥
ਪੈਂਤੀ ਲੜੀਆਂ ਜਿਸ ਦੀਆਂ ॥
ਗੁੰਦੀਆਂ ਮੋਤੀਆਂ ਨਾਲ ॥

———

'ਸੋਨੇ ਜੋੜੀਆਂ' ਵਾਲੜੇ,
ਤਖ਼ਤੇ ਵੀ ਨੇ ਅੱਠ ॥
ਰਣਜੀਤ ਸਿੰਘ ਦੀ ਤੇਗ ਇੱਕ ॥
ਦੋ ਸੋਨੇ ਦੇ ਲੱਠ ॥

———

ਸ਼ਾਮਲ ਵਿੱਚ 'ਜਲੌ' ਦੇ ॥
ਇੱਕ ਚੰਦਨ ਦਾ ਚੌਰ ॥
ਜੋ "ਮਹੰਮਦ ਮਸਕੀਨ" ਸੀ
ਦਿੱਤਾ ਭੇਟਾ ਤੌਰ ॥

ਨੌ ਮਣ ਚੌਂਦਾਂ ਸੇਰ ਸ਼ੀ ॥
ਲੱਕੜ ਚੰਦਨ ਦੀ ॥
ਰੀਝ ਕਰੀ ਉਨ, ਉਸ ਚੋਂ ॥
ਤਾਰਾਂ ਕੱਢਣ ਦੀ ॥

---

ਕੱਢ ਚੰਦਨ ਦੀ ਗੇਲੀਓਂ ॥
ਕੱਲੀ ਚੱਲੀ ਤਾਰ ॥
ਕੁੱਲ ਚੌਰ ਲਈ ਕੱਢੀਆ ॥
ਪੰਜਤਾਲੀ ਓਸ ਹਜ਼ਾਰ ॥

---

ਦਿਲ ਲਾ ਕੇ 'ਮਸਕੀਨ' ਨੇ ॥
ਮਿਹਨਤ ਕੀਤੀ ਅੱਤ ॥
ਪੰਜ ਸਾਲ ਤੋਂ ਵੱਧ ਉਸ ॥
ਲਾਏ ਮਹੀਨੇ ਸੱਤ ॥

---

ਨਹੀਂ ਮਦੀਨੇ ਭੇਜਿਆ ॥
ਨ ਮੱਕੇ ਵਿਚਕਾਰ ॥
ਚੌਰ ਚੜ੍ਹਾਇਆ ਓਸ ਨੇ ॥
ਹਰ—ਮੰਦਰ ਹਰ—ਦੁਆਰ ॥

---

ਕਿਉਂਕਿ ਸਾਰੇ ਜੱਗ ਦਾ ॥
ਏਹੋ ਸਾਂਝਾ ਦੀਨ ॥
ਏਸੇ ਦਰ ਤੇ ਢਹਿ ਪਿਆ ॥
ਤਾਂ "ਮਹੰਮਦ ਮਸਕੀਨ" ॥

---

ਸੋਨਾ ਦਿੱਤਾ ਮਣਾ ਮੂੰਹ ॥
ਮਾਹਰਾਜੇ ਰਣਜੀਤ ॥
ਹੱਦੋਂ ਵੱਧ ਸੀ ਇਸ ਨੂੰ ॥
ਸਤਿਗੁਰ ਨਾਲ ਪ੍ਰੀਤ ॥

''ਚਿਮਨੀ,'' ''ਲਹਿਣਾ ਸਿੰਘ'' ਤੇ
'ਸਦਾ ਕੌਰ' ਕਈ ਵੇਰ ॥
ਹਰਮੰਦਰ ਦੀ ਸੇਵ ਲਈ ॥
ਮਾਇਆ ਦਿੱਤੀ ਢੇਰ ॥

---

ਪੱਥਰ ਦੇ ਵਿੱਚ ਉਕਰਿਆ ॥
ਹਰ ਮੰਦਰ ਇਤਹਾਸ ॥
ਜਿਸ ਦਾ ਕੋਈ ਜਵਾਬ ਨ
ਅੱਜ ਦੀ ਦੁਨੀਆਂ ਪਾਸ ॥

---

ਮਹਾਂ ਗਿਆਨੀ, ਗਿਆਨ ਸਿੰਘ
ਪੂਰੀ ਰੀਝ ਲਗਾ ॥
ਹਰ ਮੰਦਰ ਦੀ ਸ਼ਾਨ ਨੂੰ ॥
ਏਦਾਂ ਲਿੱਖ ਗਿਆ ॥

---

''ਰਾਗੀ ਅਲਾਪਤ ਖਾਪਤ ਸੋਂ''
''ਕਹਿ ਸਾਜ਼ ਮਿਲਾਇ ਬਨਾਇ ਰੁਬਾਬੀ'' ॥
''ਗੁਰ ਚਾਰਨ ਕੀ ਬਰ ਬਾਨਿ ਉਚਾਰਤ ॥''
''ਜੋ ਸੁਨੇ ਤਿਆਗਤ ਚਿੱਤ ਖਰਾਬੀ'' ॥
''ਆਵਤ ਜਾਵਤ ਸਿੱਖ ਘਨੇ''
''ਬਹੁ ਭੀਰ ਰਹੈ ਗੁਰ ਕੇ ਢਿਗ ਫਾਬੀ ॥''
''ਮਾਘ ਬਿਤੇ ਦਿਨ ਜਯੋ ਸਰਸਾਵਤੋ ॥''
ਤਿਉ ਰਾਮਦਾਸ ਪੁਰੇ ਮਹ ਆਬੀ ॥''
''ਹੋਨ ਲਗੀ ਦਿਨ ਹੀ ਦਿਨ ਮੈਂ ॥''
'ਗੁਲਜ਼ਾਰ, ਅਗਾਰ ਬਜ਼ਾਰ ਬਨੇ ਹੈਂ ॥'
''ਨਰ ਨਾਰ ਅਪਾਰ ਹਜਾਰਹ ਆਵਤ ॥''
ਨਿਤਹਿ ਬਿਤ ਅਮਿਤਹ ਦੇ ਹੈਂ ॥''
''ਸੋ ਧਨ ਲੈ ਲੰਗਰ ਲਾਵਤ ॥''
''ਪਾਵਤ ਭੋਜਨ ਜੋ ਜਨ ਐ ਹੈਂ ॥''

"ਗੁਰ ਕੋ ਦਰਸੈਂ, ਪਰਸੈਂ ਹਰਸੈਂ ॥"
"ਗਹਿ ਕੈ ਉਪਦੇਸ ਸੁਦੇਸ ਸਿਧੈ ਹੈਂ ॥"

---

"ਤੀਰਥ ਅੰਦਰ ਮੰਦਰ ਸੁੰਦਰ ॥"
"ਨਾਹਿ ਪੁਰੰਦਰ ਕੇ ਸਮ ਜਾ ਹੈ ॥"
"ਆਪ ਹਰੀ ਗੁਰ ਰੂਪ ਭਏ ॥"
"ਜਬ ਤਾਰਤ ਕੇ ਨਿਜ ਦੇਸ ਮਹਾ ਹੈ ॥"
"ਮੰਦਰ ਭੀ ਅਪਨੇ ਮੱਚ ਖੰਡ ਹਿਤੈ ॥"
"ਨਿਜ ਸੰਗ ਲਿਆਇ ਰਖਾ ਹੈ ॥"
"ਭੋਗ ਭੰਡਾਰ ਕਿ ਮੋਖ ਅੰਗਾਰ ॥"
"ਕਿ ਰੁੱਖ ਮਦਾਰ ਸਦਾ ਸੁਖ ਦਾ ਹੈ ॥"

---

"ਦੇਵਨ ਸੇ ਨਰ ਨਾਰਿਨ ਕੀ ॥"
"ਰਹਿ ਭੀਰ ਸਦੀਵ ਸ੍ਰੀ ਗੁਰਦਵਾਰੇ ॥
"ਪਾਵਤ ਹੈ ਮਨ ਭਾਵਤ ਸੋ ॥"
"ਪਰਮਾਰਥ ਔਰ ਪਦਾਰਥ ਚਾਰੇ ॥"
"ਤਾਂ ਹਰਮੰਦਰ ਮੈਂ ਗੁਰੂ ਗ੍ਰੰਥ ਪ੍ਰਕਾਸ਼ਤ ॥"
"ਬੋਧ ਸਰੂਪ ਮੁਰਾਰੇ ॥"
"ਜੀਵਨ ਕੀ ਕਲਿਆਨ ਨਮਿੱਤ ॥"
"ਸਹਿਤ ਸਦਾ ਉਪਦੇਸ਼ ਉਚਾਰੇ ॥"
"ਤੀਰਥ ਮੱਧ ਬਿਰਾਜਤ ਮੰਦਰ ॥"
"ਮੇਰ ਹਿਮਾਚਲ ਰੂਪ ਬਿਦਾਰੇ ॥
"ਤਾਂ ਹਰ ਮੰਦਰ ਅੰਦਰ ਜਾਵਨ ॥"
"ਹੇਤ ਰਚਿਓ ਪੁਲ ਆਹਿ ਉਦਾਰੇ ॥"
"ਦੇਸ ਬਦੇਸਨ ਤੇ ਅਬਲੌਜਨ ॥"
"ਆਵਤ ਨਾਵਤ ਭਾਵ ਤਪੈ ਹੈ ॥"
"ਰੈਨ ਦਿਨੇ ਸਤਿ-ਸੰਗ ਰਹੇ ॥"
"ਪ੍ਰਭੁਤਾ ਦਿਨ ਹੀ ਦਿਨ ਚੁੰਬਕ ਥੈ ਹੈ ॥
"ਤੀਰਥ ਔਰ ਜਿਤੇ ਭਵ ਕੇ ॥"
"ਸੁਭ ਕੇ ਸੱਭ ਆਇ ਬਸੇ ਇਸ ਮੈ ਹੈਂ ॥"

"ਨਾਵਨ ਤੇ ਅੱਘ ਓਘ ਨਸਾਵਨ ॥"
"ਪਾਵਨ ਹਵੈ ਜਲ ਪਾਨ ਕਰੈ ਹੈ ॥"
(ਗਿ: ਗਿਆਨ ਸਿੰਘ ਪੰਥ ਪ੍ਰਕਾਸ਼)

———

ਐਸਾ ਮੰਦਰ ਹੈ ਇਹੋ ॥
ਐਸੀ ਇਸਦੀ ਸ਼ਾਨ ॥
ਤੀਰਥ ਵਿੱਚ ਜ਼ਹਾਨ ਨ ॥
ਇਹਦੇ ਜਿਹਾ ਮਹਾਨ ॥

———

ਚੌਂਹ ਵਰਨਾ ਲਈ ਖੁੱਲ੍ਹਦੇ ॥
ਇਸਦੇ ਚਾਰ ਦੁਆਰ ॥
ਇਹਨੇ ਅਪਣਾ ਜਾਣਿਆਂ ॥
ਹੈ ਸਾਰਾ ਸੰਸਾਰ ॥

———

ਪਰਕਰਮਾਂ ਵਿੱਚ ਪੱਥਰਾਂ ॥
ਚਿੱਟੀਆਂ ਕਾਲਿਆਂ ਵੱਲ ॥
ਕਾਲ਼ੀ ਗੋਰੀ ਨਸਲ ਦੀ ॥
ਝੂਠੀ ਕੀਤੀ ਗੱਲ ॥

———

ਇਹ ਅੰਮ੍ਰਿਤਸਰ ਸ਼ਹਿਰ ਜੋ ॥
ਦਿਸਦਾ ਅੱਜ ਮਹਾਨ ॥
ਸੂਰੱਜ ਵਾਂਗੂ ਚਮਕਦੀ ॥
ਜੱਗ ਤੇ ਜਿਸ ਦੀ ਸ਼ਾਨ ॥

———

## ਪ੍ਰਿਥਵੀ-ਪ੍ਰਭੂ ਦੇ ਹਜ਼ੂਰ

ਏਥੇ ਕਦੀ ਉਜਾੜ ਸੀ ॥
ਹੈ ਯੁੱਗਾਂ ਦੀ ਗੱਲ ॥
ਧਰਤੀ ਧਾਰ ਕੇ ਧਾਰਨਾ ॥
ਗਈ ਪ੍ਰਭੂ ਦੇ ਵੱਲ ॥

---

ਸਜਿਆ ਹੈ ਸੀ ਪ੍ਰਭੂ ਦਾ ॥
ਅਤਿ ਸੋਹਣਾ ਦਰਬਾਰ ॥
ਧਰਤ ਨਿਮ੍ਰਤਾ ਨਾਲ ਫਿਰ ॥
ਆਖਿਆ ਅਰਜ਼ ਗੁਜ਼ਾਰ ॥

---

"ਤੇਰੀਆਂ ਬਖ਼ਸ਼ੀਆਂ ਦੌਲਤਾਂ" ॥
"ਮੇਰੇ ਕੋਲ ਮਹਾਨ ॥"
"ਨਦੀਆਂ ਨਾਲੇ ਰੁੱਖੜੇ ॥"
"ਸੁੰਦਰਤਾ ਦੀ ਖਾਨ ॥"

---

"ਦੌਲਤ ਦੀ ਤਾਂ ਗੱਲ ਕੀ" ॥
"ਕੀਤੀ ਜਾਏ ਨ ਗੱਲ" ॥
"ਮੈਰੇ, ਰੋਹੀਆਂ, ਰੱਕੜਾਂ" ॥
"ਕਧਰੇ ਸੰਘਣੇ ਝੱਲ" ॥

---

"ਟੁਕੜਾ ਮੇਰੀ ਹਿੱਕੜੀ"
"ਇਹ ਹੈ ਬੜਾ ਕਮਾਲ ॥
"ਬਖ਼ਸ਼ੋ 'ਮਹਾਂ ਸ਼ਹੀਦ' ਇੱਕ" ॥
"ਏਹੋ ਮਿਰਾ ਸਵਾਲ" ॥

---

ਪ੍ਰਭੂ ਕਿਹਾ, "ਪਰ ਪ੍ਰਿਥੱਵੀ" ॥
"ਔਕੜ ਨਹੀਂ ਕੋਈ ਹੋਰ" ॥
"ਤੈਨੂੰ ਕਰਨੀ ਪਏਗੀ" ॥
"ਯੁਗਾਂ ਤਪੱਸਿਆ ਘੋਰ" ॥

———

ਕਿਹਾ ਪ੍ਰਿਥਵੀ, "ਦਾਤਿਆ" ॥
"ਤਪ ਲਈ ਮੈਂ ਤੱਯਾਰ" ॥
"ਪਰ ਇੱਕ ਤੋਂ ਮਹਾਂ ਸ਼ਹੀਦ ਨੂੰ" ॥
"ਏਥੇ ਦਓ ਅਵਤਾਰ" ॥

———

ਅਰਜ਼ ਪ੍ਰਭੂ ਨੇ ਕਰ ਲਈ" ॥
ਧਰਤੀ ਦੀ ਮਨਜ਼ੂਰ ॥
ਧਰਤੀ, ਪਰਤੀ ਖ਼ੁਸ਼ੀ ਵਿੱਚ ॥
ਹੋ ਡਾਢੀ ਮਖ਼ਮੂਰ ॥

———

ਇਸ ਟੁਕੜੇ ਨੂੰ ਫੇਰ ਉਹ ॥
ਰੀਝਾਂ ਨਾਲ ਸੰਵਾਰ ॥
ਮਹਾਂ ਸ਼ਹੀਦ ਦੇ ਆਣ ਲਈ ॥
ਲੱਗੀ ਕਰਨ ਤਿਆਰ ॥

———

'ਅੱਕ' 'ਢੱਕ' ਤੇ 'ਝਾੜੀਆਂ' ॥
'ਕਿੱਕਰ', 'ਮਲ੍ਹੇ', 'ਬੰਬੂਲ' ॥
ਕਿਤੇ 'ਫਲਾਹੀਆਂ', 'ਬੇਰੀਆਂ' ॥
ਮੁੜਵੀਂ ਤਿੱਖੀ ਸੂਲ ॥

———

ਕਿਤੇ, 'ਪਲ੍ਹਾਹ' ਤੇ 'ਛਿੱਛਰੇ' ॥
'ਕੇਸੂ' 'ਨਿੰਮ' 'ਬਕੈਣ' ॥
'ਪਿਲਕਣ', ਇਮੱਲਤਾਸ' ਵੀ ॥
ਕਿਤੇ 'ਕਰੌਂਦੇ' ਹੈਣ ॥

———

ਨਿੰਮਾ 'ਡੇਕਾ' 'ਟਾਹਲੀਆਂ' ॥
ਸੰਘਣੇ 'ਜ਼ੰਡ' 'ਕਰੀਰ' ॥
ਪੱਛ ਮਾਰ ਕੇ ਲੰਘਦਿਆਂ ॥
ਦੇਂਦੇ ਪਿੰਡਾ ਚੀਰ ॥

---

'ਤੂਤ' 'ਸੰਭਾਲੂ', 'ਕੈਂਬਰੀ'
'ਰੇਰੂ' ਤੇ 'ਫਰੂਵਾਂ'
'ਸ਼ਰੀਹ' ਧਰੇਕ 'ਸੁਹਾਂਝਣ' ॥
ਕਿਤੇ ਲਸੂਹੜੀਆਂ ਛਾਂ ॥

---

'ਅੱਕ' 'ਧਤੂਰਾ', 'ਭੱਖੜਾ' ॥
'ਜੰਗਲੀ ਪੋਸਤ' 'ਭੰਗ' ॥
ਚੰਬੜੇ ਲੀੜੀਂ 'ਲੇਧੜਾ'
ਰਤਾ ਛੁਹਾਈਏ ਅੰਗ ॥

---

'ਕੌੜ ਤੁੱਮਿਆਂ' 'ਚਿੱਬੜਾਂ'
ਲਾਈ ਡਾਢ੍ਹੀ ਛੱਬ ॥
ਮੂੰਹ ਕਰਾਰਾ ਕਰਨ ਲਈ
ਮੰਗੂ ਜਾਂਦੇ ਚੱਬ ॥

---

'ਪੋਹਲੀ' ਕਿਧਰੇ ਉਗਦੀ ॥
ਵੱਨ ਸਵੱਨੀ "ਬੋਹਰ" ॥
ਸੁੰਦਰ ਪੰਛੀ ਸੋਹਣੇ ॥
ਬੋਲਣ ਮੋਰ ਚਕੋਰ ॥

---

ਭੂਰੇ ਕਾਲੇ ਤਿੱਤਰਾਂ ॥
ਰੌਣਕ ਛੱਡੀ ਲਾ ॥
ਬੋਲੀ ਵੱਖੋ ਵੱਖਰੀ ॥
ਬੋਲ ਬੋਲ ਰਹੇ ਗਾ ॥

---

ਕਿਤੇ 'ਭਟਿੱਟਰ', 'ਕੋਇਲਾਂ' ॥
'ਤਲੀਅਰ' ਅਤੇ 'ਤਲੋਰ' ॥
'ਤੋਤੇ' 'ਮੈਨਾ' 'ਡੱਬਰੇ' ॥
ਕਾਲ ਕਲੀਚੀਆਂ ਹੋਰ ॥

---

ਉੜਨ 'ਗੁਟਾਰਾਂ' 'ਘੁੱਗੀਆਂ' ॥
ਲੁਕਦੀ ਫਿਰੇ 'ਗੁੜੈਣ' ॥
ਕਿਧਰੇ 'ਕੱਬ' ਪਟਾਕਦੀ ॥
ਨਿੱਤ ਨਿੱਤ ਫਾਹੀਆਂ ਪੈਣ ॥

---

'ਇੱਲਾਂ' ਕਿਤੇ 'ਟਟੀਹਰੀਆਂ'
ਕਿਧਰੇ 'ਘੋਗੜ ਕਾਂ ॥'
'ਗਿਰਝਾਂ' ਕਿਧਰੇ ਘੁੱਮਦੀਆਂ
ਮੁਰਦਾ ਦਿੱਸੇ ਨਾ ॥

---

'ਚਿੜੀਆਂ' ਰੰਗ ਬਰੰਗੀਆਂ ॥
ਜਾਪਣ ਉੱਡਦੇ ਫੁੱਲ ॥
ਕਿਤੇ 'ਕਬੂਤਰ' ਗੁਟਕਦੇ ॥
ਕੌਣ ਮਮੋਲਿਆਂ ਤੁੱਲ ॥

---

'ਸ਼ਿਕਰੇ', 'ਬਾਸ਼ੇ', 'ਬਾਜ਼' ਪਏ ॥
ਬੱਨ੍ਹ ਤਰਾਰੇ ਜਾਣ ॥
'ਹਰੀਅਲ' ਗੋਹਲਾਂ ਟੁਕਦੇ ॥
ਸੀਟੀਆਂ ਪਏ ਵਜਾਣ ॥

---

ਕਿਧਰੇ ਗਰੜ ਰੰਗਾਵਲੇ ॥
ਦਿਸਣ ਦੁਸਹਿਰੇ ਨਾ ॥
ਬਾਹਮਣ ਲੋਚਣ ਦਰਸ ਨੂੰ ॥
ਤਰਨ ਜੇ ਸੱਤ ਕੁਲਾਂ ॥

---

ਕਿਤੇ ਕਮਾਦੀ 'ਕੁੱਕੜਾਂ'
ਰੱਖਿਆ ਰੌਲਾ ਪਾ ॥
'ਘੂ,' 'ਘੂ', 'ਘੂ,' 'ਘੂ' ਕਰਦਿਆਂ ॥
ਬੈਠੇ ਸੰਘ ਬਹਾ ॥

——

''ਚੱਕੀ ਰਾਹੇ'' ਚੂਕਦੇ ॥
ਲੰਮੀਆਂ ਚੁੰਝਾਂ ਨਾਲ ॥
ਕਦੀ ਸਮੇਟੀਆਂ ਕਲਗੀਆਂ ॥
ਖੁੱਲੀਆਂ ਕਦੀ ਕਮਾਲ ॥

——

ਪਸ਼ੂ ਦਰਿੰਦਾ ਕੋਈ ਵੀ ॥
ਇਹਨੀ ਜੰਗਲੀਂ ਨਾ ॥
ਥਾਂ ਥਾਂ ਉੱਤੇ ਛਪੜੀਆਂ ॥
ਠੰਢੀਂ ਠੰਡੀ ਛਾਂ ॥

——

ਰਾਮ—ਗਊਆਂ—ਤੇ ਰੋਝ ਵੀ ॥
ਲੂੰਬੜ, ਗਿਦੱੜ ਸਿਹ ॥
ਚੁੰਗੀਆਂ ਭਰਦੇ ਹਰਨ ਪਏ ॥
ਬਿੱਜੂ ਪੁੱਟਣ ਖਿਹ ॥

——

ਕਿਧਰੇ ਮੁਸ਼ਕ-ਬਲਾਈਆਂ ॥
ਪੱਤ ਹਿੱਲੇ ਡਰ ਜਾਣ ॥
ਬਾਹਰ ਬਿੱਲੇ ਰਾਤ ਨੂੰ ॥
ਡੱਡੂ ਚੂਹੇ ਖਾਣ ॥

——

ਕੂੰਜਾਂ ਕਿਤੇ ਅਕਾਸ਼ ਵਿੱਚ ॥
ਉੱਡਣ ਪਾਲਾਂ ਬੰਨ੍ਹ ॥
ਆਂਡੇ ਛੱਡ ਪਹਾੜ ਵਿੱਚ ॥
ਭਾਲਣ ਆਈਆਂ ਅੰਨ ॥

——

ਚੁਗਲ ਤੇ ਉੱਲੂ ਬੋਲਦੇ ॥
ਹੋਵੇ ਸੁੰਞ - ਮਸਾਣ ॥
ਰੁੱਖਾਂ ਸੰਗ ਚਮਗਿੱਦੜਾਂ ॥
ਪੁੱਠੀਆਂ ਲਟਕੀਂ ਜਾਣ ॥

——

ਬਿਜੜਿਆਂ ਗੁੰਦੇ ਆਹਲਣੇ ॥
ਰਾਮ ਤੋਰੀਆਂ ਵਾਂਗ ॥
ਹੋਵੇ ਘਰ ਮਨਜ਼ੂਰ ਜੇ ॥
ਚਿੱਤ ਸੱਜਣ ਦੀ ਤਾਂਘ ॥

——

ਅਪਣੀ ਮਾਦਾ ਸੱਦ ਕੇ ॥
ਆਹਲਣਾ ਪਏ ਦਿਖਾਣ ॥
ਜੇ ਕਰ ਲਏ ਮਨਜ਼ੂਰ ਉਹ ॥
ਸ਼ਾਦੀ ਫੇਰ ਰਚਾਣ ॥

——

ਜੇ ਮਾਦਾ ਉਹ ਆਹਲਣਾ—
ਕਰਦੀ ਨਹੀਂ ਕਬੂਲ ॥
ਹੋਰ ਨਵਾਂ ਇੱਕ ਉਣਨ ਵਿੱਚ
ਉਹ ਹੁੰਦੇ ਮਸ਼ਗ਼ੂਲ ॥

——

ਕਿਧਰੇ 'ਦੱਭ' 'ਸਰੱਕੜਾ' ॥
ਵਧਿਆ ਗੋਡੇ ਖਾ ॥
ਛੱਪੜੀਆਂ ਵਿੱਚ 'ਨੜੂ' ਤੇ
'ਡੀਲਾ' ਉੱਗਾ ਆ ॥

——

ਅੱਕ ਧਤੂਰਾ, ਭੱਖੜਾ ॥
'ਅੱਕ ਸ੍ਰਿਨ' ਅਤੇ ਮਕੋ ॥
ਬਾਂਸਾ ਭੰਗ ਨਮੋਲੜੇ ॥
ਤੁਲਸੀ ਅਤੇ ਗਿਲੋ ॥

——

ਬ੍ਰਹਮੀ ਬੂਟੀ—ਨਾਗ ਦੌਣ ॥
ਜੰਗਲੀ ਗੰਦਲ ਕੁਆਰ ॥
ਚੜ੍ਹੀ ਰੁੱਖਾਂ ਤੇ ਅਮਰ ਵੇਲ ॥
ਬਾਹਵਾਂ ਖ਼ੂਬ ਖਿਲਾਰ ॥

———

"ਗੋਮ੍ਹਾ" ਤੇ 'ਪਿੱਤਪਾਪੜਾ' ॥
'ਬੋਹਰਾਂ' ਉਗੀਆਂ ਹੈਣ ॥
ਕਿਤੇ "ਧ੍ਰਮਾਸੜਾ", ਜਿਸ ਨੂੰ ॥
"ਦੁਰਲੱਭ੍ਹਾ" ਵੀ ਕਹਿਣ ॥

———

'ਰੇਚਕ', 'ਕੰਵਲ', 'ਕੁਸੁੰਭੜਾ' ॥
ਕਿਤੇ, 'ਕਰੰਡ,' 'ਕਨੇਰ', ॥
ਕਿਤੇ, 'ਖਰੈਟੀ', 'ਖੱਤਮੀ' ॥
ਕਿਤੇ 'ਕਸੌਂਧੀ' ਢੇਰ ॥

———

ਕਿਤੇ 'ਚੁਪੱਤੀ' 'ਇੱਟਸਿੱਟ' ॥
'ਬਿੱਛੂ ਬੂਟੀ' ਵੱਖ ॥
'ਵੀਹਦਾਣਾ,' ਤੇ 'ਕਾਸ਼ਣੀ' ॥
ਦਏ 'ਸੰਜੀਵਣੀ' ਦੱਖ ॥

———

ਵੈਦ ਲ਼ਜਾਂਦੇ ਬੂਟੀਆਂ ॥
ਹੱਥ ਜਿਹੜੀਆਂ ਆਣ ॥
ਦਾਰੂ ਹਰ ਇੱਕ ਰੋਗ ਦੀ ॥
ਇਹਨਾ ਘੋਟ ਬਨਾਣ ॥

———

ਕਿਤੇ ਕਿਤੇ ਕੁਝ ਟੋਹਣੀਆਂ ॥
ਭਰੀਆਂ ਪਾਣੀ ਨਾਲ ॥
ਪੰਛੀਆਂ ਪਸ਼ੂਆਂ ਪਾਂਧੀਆਂ ॥
ਤਾਈਂ ਕਰਨ ਨਿਹਾਲ ॥

———

ਸਾਧੂ ਸੰਤ ਮਹਾਤਮਾ ॥
ਕਰਨ ਚਿੱਤ ਨੂੰ ਸ਼ਾਂਤ ॥
ਐਸੀ ਕਿਧਰੇ ਮਿਲੇ ਨ ॥
ਭਗਤੀ ਲਈ ਇਕਾਂਤ ॥

---

ਰੁੱਖਾਂ ਛਾਵੇਂ ਛਪੜੀਆਂ ॥
ਨਿੱਤਰੀਆਂ ਵਾਂਗ ਕਪੂਰ ॥
ਪਾਣੀ ਪੀਤਿਆਂ ਰੂਹ ਦੀ ॥
ਤ੍ਰਿਹ ਹੋ ਜਾਂਦੀ ਦੂਰ ॥

---

ਇਹ ਦੀ ਅਲੌਕਿਕ ਸ਼ਾਨ ਦੀ ॥
ਦੋਹੀਂ ਜਹਾਨੀ ਧੁੱਮ ॥
ਸਾਧੂ ਏਥੇ ਪਹੁੰਚਦੇ ॥
ਸਾਰੀ ਦੁਨੀਆਂ ਘੁੱਮ ॥

---

**"ਸਤਯੁੱਗ"**

ਪ੍ਰਿਥਮੇ ਪ੍ਰਿਥਵੀ ਏਸ ਥਾਂ ॥
ਸਤਿਯੁੱਗ ਦੇ ਵਿਚਕਾਰ ॥
ਲੱਗੀ ਕਰਨ ਸ਼ਹੀਦ ਲਈ ॥
ਧਰਮ ਖੇਤ ਤੱਯਾਰ ॥

---

ਜਾਂ ਰਿਸ਼ੀਆਂ ਦੀ ਰਾਕਸ਼ਾਂ ॥
ਭਗਤੀ ਕੀਤੀ ਭੰਗ ॥
ਦੈਂਤਾਂ ਨਾਲ ਦਿਓਤਿਆਂ ॥
ਕੀਤੀ ਏਥੇ ਜੰਗ ॥

---

ਭੱਜੇ ਰਾਕਸ਼ ਰੋਹਲੇ ॥
ਰਣ ਭੂਮੀ ਚੋਂ ਹਾਰ ॥
ਫਿਰ ਇਸ ਧਰਤ ਤੇ ਨਾਮ ਦੀ ॥
ਲੱਗੀ ਪੈਣ ਫੁਹਾਰ ॥

---

ਏਥੇ ਇੰਜ ਅਧਰਮ ਦਾ ॥
ਕਰ ਦਿੱਤਾ ਜਾਂ ਨਾਸ਼ ॥
ਧਰਮ ਕਰਮ ਨੇ ਆਣ ਕੇ
ਕੀਤਾ ਆਪਣਾ ਵਾਸ ॥

———

ਸਤਿਜੁਗ ਅੰਦਰ ਪ੍ਰਗਟਿਆ ॥
ਤੀਰਥ ਏਹੋ ਮਹਾਨ ॥
ਮਿਲਦੀ ਜ੍ਹਿਦੀ ਮਿਸਾਲ ਨ ॥
ਉੱਕਾ ਵਿੱਚ ਜਹਾਨ ॥

———

ਏਥੇ ਰਾਜੇ "ਸ਼ੁੱਕ" ਨੇ ॥
ਕੀਤਾ ਕੁੱਝ ਚਿਰ ਰਾਜ ॥
ਸੱਚ ਧਰਮ ਦੀ ਸਦਾ ਹੀ ॥
ਰੱਖੀ ਉਸ ਨੇ ਲਾਜ ॥

———

"ਤ੍ਰੇਤਾ"

ਫੇਰ "ਤ੍ਰੇਤੇ" ਯੁੱਗ ਦੀ ॥
ਕਥਾ ਸੁਣੋ ਇੱਕ ਹੋਰ ॥
ਬਾਲਮੀਕ ਨੇ ਏਸ ਥਾਂ ॥
ਕਰੀ ਤਪੱਸਿਆ ਘੋਰ ॥

———

'ਲਵ' 'ਕੁਸ਼' ਏਥੇ ਪਲੇ ਸਨ ॥
'ਸੀਤਾ' ਜਾਏ ਭੁਜੰਗ ॥
ਰਾਮ ਪਿਤਾ ਸਿੰਘ ਉਹਨਾ ਦੀ ॥
ਏਥੇ ਹੋਈ ਜੰਗ ॥

———

ਯੱਗ ਅਸ਼ਮੇਧ ਰਚਾਣ ਦੀ ॥
ਕੀਤੀ ਰਾਮ ਸਲਾਹ ॥
ਚਿੱਟਾ ਨੁਕਰਾ ਅਪਣਾ ॥
ਘੋੜਾ ਲਿਆ ਮੰਗਾ ॥

———

ਧੌਣ ਅਯਾਲਾਂ, ਚਿੱਟੀਆਂ ॥
ਚਾਂਦੀ ਨੂੰ ਚੰਧਿਆਣ ॥
ਪੁਛਲ ਕਿਰਨਾਂ ਬੱਧੀਆਂ ॥
ਸੂਰਜ ਦੀ ਸੰਤਾਨ ॥

———

ਗੋਡੀਂ ਗਿੱਟੀਂ ਝਾਂਜਰਾਂ ॥
ਮੜ੍ਹਿਆ ਸੋਨੇ ਨਾਲ ॥
ਗੱਲ੍ਹ ਸੋਨੇ ਦਾ ਪੱਤਰਾ ॥
ਜਿਸਦੀ ਛੱਬ ਕਮਾਲ ॥

———

ਕਾਠੀ ਕੰਡ ਸੁਨਹਿਰੀ ॥
ਮੋਤੀਆਂ ਨਾਲ ਜੜੀ ॥
ਬੂਟੇ ਫੁੱਲ ਲਗਾਮ ਤੇ ॥
ਕੱਢੇ ਨਾਲ ਜ਼ਰੀ ॥

———

ਘੋੜਾ ਜਾਂਦਾ ਨੱਚਦਾ ॥
ਖ਼ੂਬ ਫੁਰਕੜੇ ਮਾਰ ॥
ਪਿੱਛੇ ਪਿੱਛੇ ਜਾਵੰਦਾ ॥
ਲਸ਼ਕਰ ਇੱਕ ਜਰਾਰ ॥

———

ਢੋਲ ਢਮੱਕੇ ਵੱਜਦੇ ॥
ਵੱਡਾ ਸ਼ੋਰ ਮਚਾਣ ॥
'ਰਾਜਿਓ ਈਨਾ ਮੱਨ ਲਓ ॥'
'ਚੜਿਆ ਰਾਮ ਮਹਾਨ ॥'

———

ਜਦੋਂ ਤਪੋ ਬਣ ਵਿੱਚ ਉਹ ॥
ਘੋੜਾ ਵੜ੍ਹਿਆ ਆਣ ॥
'ਲਵ'—'ਕੁਸ਼' ਵੇਖ ਕੇ ਓਸ ਨੂੰ ॥
ਹੋਏ ਬੜੇ ਹਰਾਨ ॥

———

ਉਹਨਾਂ ਘੋੜਾ ਫੜ ਲਿਆ ॥
ਕੀਤੀ ਨ ਪ੍ਰਵਾਹ ॥
ਆ ਕੇ ਫ਼ੌਜੀ ਰਾਮ ਦੇ ॥
ਥੱਕ ਗਏ ਸਮਝਾ ॥

———

ਆਖਿਆ, "ਘੋੜਾ ਛੱਡ ਦਿਓ ॥"
"ਯਾਂ ਲਿਸ਼ਕੁ ਤਲਵਾਰ ॥"
"ਭਾੜੇ ਭੰਗ ਦੇ ਬਾਲਕੋ ॥"
"ਕਿਉਂ ਮਰਨਾ ਦਰਕਾਰ ॥"

———

'ਲਵ ਕੁਸ਼' ਬੋਲੇ ਗੱਜ ਕੇ, ॥
"ਅਸੀਂ ਕਰਾਂ ਗੇ ਜੰਗ ॥"
"ਏਸ ਤਪੋ—ਬਨ ਵਿੱਚਦੀ ॥"
"ਕਿਓਂ ਲੰਘੇ ਕੋਈ ਖੰਘ ?"

———

ਯੁੱਧ ਹੋਇਆ ਗਹਿ ਗੱਚਵਾਂ ॥
ਚੱਲੇ ਬਰਛੇ ਤੀਰ ॥
ਪਰਲੋ ਫਿਰਨ ਜਗਾਓਂਦੇ ॥
"ਲਵ" "ਕੁਸ਼" ਯੋਧੇ ਬੀਰ ॥

———

ਜਿੱਥੇ ਅੱਜ ਦੁਖਭੰਜਣੀ ॥
ਪਰਕਰਮਾਂ ਵਿੱਚ ਬੇਰ ॥
ਰਾਮ ਲਕਸ਼ਮਣ ਕਰ ਦਿੱਤੇ ॥
ਦੋਹਾਂ ਭਰਾਵਾਂ ਢੇਰ ॥

———

ਜਾਂ ਸੀਤਾ ਨੇ ਦੱਸਿਆ ॥
ਰਾਮ ਤੁਹਾਡੇ ਬਾਪ ॥
ਅੰਮ੍ਰਿਤ ਕੁੰਭ ਮੰਗਾਇਆ ॥
ਦੋਹਾਂ ਭਰਾਵਾਂ ਆਪ ॥

———

ਫੇਰ ਜੀਵਾਲੇ ਛਿੜਕ ਕੇ ॥
ਅੰਮ੍ਰਿਤ ਚੂਲੀਆਂ ਚਾਰ ॥
ਬਾਕੀ ਦਾ ਉਲਟਾਇਆ ॥
ਉਸ ਛਪੜੀ ਵਿਚਕਾਰ ॥

———

### "ਦੁਆਪਰ"

ਫੇਰ "ਦੁਆਪਰ" ਵਿੱਚ ਆ ॥
"ਇਸ਼ਵਾਕਸ਼" ਮਹਾਰਾਜ ॥
ਹਵਨ ਯੱਗ ਕਰ ਪ੍ਰੇਮ ਥੀਂ
ਕੀਤਾ ਧਰਮੀ ਰਾਜ ॥

———

ਯੱਗ ਓਸਨੇ ਏਸ ਥਾਂ ॥
ਕੀਤਾ ਇੱਕ ਮਹਾਨ ॥
ਕੀਤਾ ਰੌਝ ਲਾ ਰੱਜਵਾਂ ॥
ਦੇਵਤਿਆਂ ਦਾ ਮਾਨ ॥

———

ਫੇਰ ਮਹਾਤਮਾ ਬੁਧ ਵੀ ॥
ਆਏ ਫੇਰਾ ਪਾਨ ॥
ਆਖਿਆ ਏਸ ਇਕਾਂਤ ਨੂੰ ॥
"ਸੁੰਦਰਾਂ ਸ਼ਾਂਤ, ਸਥਾਨ" ॥

———

ਇਸ ਟੁਕੜੇ ਤੇ ਇਸ ਤਰ੍ਹਾਂ ॥
ਧਰਮ ਜਾਂ ਕੀਤਾ ਵਾਸ ॥
ਫਿਰ ਚਾਵਾਂ ਵਿੱਚ ਪ੍ਰਿਥਵੀ ॥
ਆਈ ਪ੍ਰਭ ਜੀ ਪਾਸ ॥

———

"ਨਾਸ ਅਧਰਮ ਦਾ ਹੋ ਗਿਆ ॥"
"ਧਰਮ ਪਸਰਿਆ ਆਣ ॥"
"ਅੰਮ੍ਰਿਤ ਵੀ ਆ ਪਹੁੰਚਿਆ ॥"
"ਅੰਨ ਦਾ ਹੋਇਆ ਦਾਨ ॥"

———

"ਤ੍ਰੈ ਯੁੱਗ ਸਾਧ ਤਪੱਸਿਆ" ॥
"ਮੈਂ ਕੀਤੇ ਹਨ ਜਾਪ" ॥
"ਇਸ ਖਿੱਤੇ ਨੂੰ ਜਾਚ ਲਓ" ॥
"ਕਰ ਕੇ ਮਿਹਰਾਂ ਆਪ" ॥

———

ਨਾਨਕ ਨਿੱਜ ਸਰੂਪ ਦੇ ॥
ਪ੍ਰਭ ਜੀ ਭੇਜੇ ਫੇਰ ॥
ਓਹਨਾ ਆ ਕੇ ਏਸ ਥਾਂ ॥
ਚਾਹੜੀ ਨਵੀਂ ਸਵੇਰ ॥

———

ਤਾਂ ਪ੍ਰਭ ਜੀ ਨੇ ਤ੍ਰੁੱਠ ਕੇ ॥
ਦੇ ਦਿੱਤਾ ਵਰਦਾਨ, ॥
"ਠੀਕ ਸਮੇਂ ਸਿਰ ਏਸ ਥਾਂ ॥"
"ਆਊ ਸ਼ਹੀਦ ਮਹਾਨ ॥"

———

ਹੁਣ ਪ੍ਰਿਥਵੀ ਦੇ ਚਾਓ ਦਾ ॥
ਅੰਤ ਨਾ ਕੋਈ ਰਿਹਾ ॥
ਮਿਲ ਕੇ ਨਾਲ ਸਿਤਾਰਿਆ ॥
ਨੱਚੀ ਗਿੱਧਾ ਪਾ ॥

———

ਨਾਨਕ ਸੱਚ ਦਾ ਸੂਰਮਾਂ ॥
ਕਲਯੁੱਗ ਦਾ ਅਵਤਾਰ ॥
ਦੂਜੀ ਵਾਰ ਵੀ ਆਇਆ ॥
ਵੱਡ ਯੋਧਾ ਬਲਕਾਰ ॥

———

**"ਬਾਬਾ ਬੁੱਢਾ"**

ਮਿਲਣੀ ਹੋਈ ਗੁਰਾਂ ਦੀ ॥
ਏਥੇ ਬੁੱਢੇ ਨਾਲ ॥
ਏਥੇ ਸੀ ਜੋ ਚਾਰਦਾ ॥
ਆਪਣਾ ਡੰਗਰ ਮਾਲ ॥

———

"ਸੁੱਘਾ" ਜਿਸ ਦਾ ਪਿਤਾ ਸੀ ॥
ਜੱਟ ਰੰਧਾਵਾ ਜ਼ਾਤ ॥
"ਕੱਥੂ ਨੰਗਲ" ਪਿੰਡ ਸੀ ।
"ਗੌਰਾਂ" ਜਿਸ ਦੀ ਮਾਤ ॥

---

ਸੰਨ ਪੰਦਰਾਂ ਸੌ ਛੇ ਸੀ ॥
ਕੱਤਕ ਦੀ ਸੀ ਸੱਤ ॥
ਬੁੱਢਾ ਜਿਸ ਦਿਨ ਜਨਮਿਆ ॥
ਖ਼ੁਸ਼ੀਆਂ ਹੋਈਆਂ ਅੱਤ ॥

---

ਇਸ ਪਿੱਛੋਂ ਇਹ ਟੱਬਰੀ ॥
ਆ ਵੱਸੀ ਰਮਦਾਸ ॥
ਬੁੱਢਾ ਨਿੱਕੇ ਹੁੰਦਿਆਂ ॥
ਜੱਗ ਤੋਂ ਭਇਆ ਉਦਾਸ ॥

---

ਮੱਝੀਆਂ ਚੁਗਦੀਆ ਛੱਡ ਕੇ ॥
ਲਵੇ ਸਮਾਧੀ ਲਾ ॥
ਕੂਲਾ ਪੱਠਾ ਏਸ ਥਾਂ ॥
ਹਰਾ ਕਚੂਰ ਸੀ ਘਾ ॥

---

ਚੁਗਣ 'ਮਧਾਣਾ' 'ਮੋਥਰਾ' ॥
'ਖੱਬਲ' ਜੜ੍ਹੋਂ ਮੁਕਾਣ ॥
ਬਿਗੜ, ਬਰੂ ਨੂੰ ਰੱਜੀਆਂ ।:
ਕਰ ਨਖ਼ਰੇ ਨ ਖਾਣ ॥

---

'ਬਾਥੂ' 'ਕਾਹੀ' 'ਕਾਸ਼ਣੀ' ॥
ਖਾਣ ਸੁਆਦਾਂ ਨਾਲ ॥
ਮਿਲੇ 'ਚੁਪੱਤੀ' 'ਇੱਟ ਸਿੱਟ ॥
ਮੂਲ ਨ ਛੱਡਣ ਡਾਲ ॥

---

'ਸੌਂਚਾ', 'ਸੌਂਫ਼ਾ' ਖਾਂਦੀਆਂ ॥
ਘਾ ਉਹ ਸਿੱਟੇ—ਦਾਰ ॥
ਚੂੰਡ 'ਸੁਆਂਕ' ਤੇ 'ਤਾਂਦਲਾ' ॥
ਕੁੱਖਾਂ ਲੈਣ ਉਲਾਰ ॥

———

ਗੋਪੀਆਂ ਵਾਂਗੂੰ ਮੱਝੀਆਂ ॥
ਫਿਰਦੀਆਂ ਜੰਗਲ ਵਿੱਚ ॥
ਵਿਹੰਦਿਆਂ ਸਾਰ ਉਹ ਲੈਂਦੀਆਂ ॥
ਦਿੱਲ ਬੰਦੇ ਦਾ ਖਿੱਚ ॥

———

ਖਿੜੇ ਵੇਖ ਕੇ ਜੰਗਲੀ ॥
ਥਾਂ ਥਾਂ ਫੁੱਲ ਕਮਾਲ ॥
ਬੁੱਢਾ ਖੀਵਾ ਹੋਂਵੰਦਾ ॥
ਰੱਬੀ ਮਸਤੀ ਨਾਲ ॥

———

ਫੁੱਲਾਂ ਉੱਤੇ ਤਿੱਤਲੀਆਂ
ਬਹਿ ਬਹਿ ਉੱਡ ਉੱਡ ਜਾਣ ॥
ਰੰਗ ਉਹ ਚਿਤਲੀਆਂ ਮਿਤਲੀਆਂ
ਛਿੜਕ ਫ਼ਿਜ਼ਾਈਂ ਜਾਣ ॥

———

ਸ਼ਾਮਾਂ ਜਾਂ ਪੈ ਜਾਂਦੀਆਂ ॥
ਤਾਰੇ ਨਿਕਲ ਆਣ ॥
ਛੱਪੜੀਆਂ ਕੰਢੇ ਜਾਪਦੇ ॥
ਇੱਕ ਦੇ ਤਿਨ ਅਸਮਾਨ ॥

———

ਇੱਕ ਅਸਮਾਨ ਤਾਂ ਸਿਰਾਂ ਤੇ ॥
ਦੂਜਾ ਜੱਲ ਵਿਚਕਾਰ ॥
ਤੀਜਾ ਚਮਕ ਟਟਹਿਣਿਆਂ
ਰੁਖੀਂ ਲਿਆ ਸ਼ਿੰਗਾਰ ॥

———

ਖੰਧਾ ਵਿੱਚ ਸਹਾਵੰਦਾ ॥
ਸੋਹਣੀਆਂ ਮੱਝਾਂ ਨਾਲ ॥
ਇੱਕ ਤੋਂ ਇੱਕ ਚੰੜ੍ਹਦੜੀ ॥
ਸੱਭ ਦੀ ਨਸਲ ਕਮਾਲ ॥

———

ਕਈ ਨੀਲੀਆਂ ਕੱਕੀਆਂ ॥
ਬੂਰੀਆਂ ਕੁੰਢੇ ਸਿੰਙ ॥
ਕਾਲੀਆਂ, ਪੂਛਲ ਚੌਰੀਆਂ
ਚਿੱਟੇ ਖੁਰ ਤੇ ਲਿੰਙ ॥

———

ਬੱਲੀਆਂ, ਮੱਥੇ ਫੂਲੀਆਂ ॥
ਚਿਤ੍ਰੀਆਂ ਬਿੱਲੀ-ਅੱਖ ॥
ਜੰਗਲ ਦੇ ਵਿੱਚ ਦੇਂਦੀਆਂ ॥
ਪਰੀਆਂ ਵਰਗੀ ਦੱਖ ॥

———

ਬਰੜੀਆਂ ਪੰਜ ਕਲਿਆਣੀਆਂ ॥
ਕਈ ਰਾਵੀ ਦੀਆਂ ਹੈਣ ॥
ਲੱਮੀਆਂ ਚੌਰੀਆਂ ਪੂਛਲਾਂ ॥
ਧਰਤੀ ਨਾਲ ਖਹੈਣ ॥

———

ਮੀਣੀਆਂ ਦਾਤੀ ਸਿੰਙੀਆਂ ॥
ਮੁੱਠੀ ਸਿੰਙੀਆਂ ਹੱਦ ॥
ਵੇਲਾਂ ਕੋਹ ਕੋਹ ਲੰਮੀਆਂ ॥
ਹਥਣੀਆਂ ਵਰਗੇ ਕੱਦ ॥

———

ਪੰਜ ਕਲਿਆਣੀਆਂ ਵੇਲ੍ਹੀਆਂ ॥
ਇੱਕ ਦਮ ਰੰਗ ਸਿਆਹ ॥
ਨ ਮੱਥੇ ਨ ਪੂਛ ਵਿੱਚ ॥
ਚਿੱਟਾ ਵਾਲ ਪਿਆ ॥

———

ਦੂਲਦੂਲ ਵ੍ਰਗੀਆਂ ਮੱਝੀਆਂ ॥
ਕਾਗਜ਼ ਵਰ੍ਹਗੀ ਖੱਲ ॥
ਪਿੰਡਿਓਂ ਤਿਲ੍ਹਕਣ ਮੱਖੀਆਂ ॥
ਕੀ ਉਹਨਾਂ ਦੀ ਗੱਲ ॥

---

ਪੁੱਠੇ ਚੌੜੇ ਮੋਕਲੇ ॥
ਉੱਤੇ ਮੰਜੀਆਂ ਡਹਿਣ ॥
ਲੱਤਾਂ ਮਧਰੀਆਂ, ਟਰੁਦੀਆਂ ॥
ਜਾਪਣ ਝੂਟੇ ਲੈਣ ॥

---

ਭਰੇ ਹਵਾਨੇ ਦੁੱਧ ਦੇ ॥
ਜੀਕੂੰ ਮਸ਼ਕਾਂ ਹੋਣ ॥
ਸੌ ਸੌ ਡੋਕੇ ਚੁੰਘਦੇ ॥
ਗੱਭਰੂ ਧਾਰਾਂ ਚੋਣ ॥

---

ਮਾਰਨ ਛੁੱਡਾਂ ਕੱਟਰੂ ॥
ਲੱਗਣ ਜਾਂ ਪੁਸਮਾਣ ॥
ਪੁਟ ਉਗਾਲੀ ਖੜ੍ਹਦੀਆਂ ॥
ਅੱਖਾਂ ਮੀਟੀਂ ਜਾਣ ॥

---

ਚਾਹੜੇ ਧਾਰ ਨ ਇੱਕ ਵੀ ॥
ਇੱਕੋ ਇੱਕ ਪੁਸਮਾ ॥
ਲੇਵੇ ਚੌਰਸਾ ਪੀਹੜੀਓਂ ॥
ਗੱਲ ਨ ਆਖੀ ਜਾ ॥

---

'ਸੱਜਰ ਸੂਈਆਂ' 'ਤੋਕੜਾਂ' ॥
ਕੁਝ ਕੁ ਲੰਡੇ-ਡੰਗ ॥
ਖਹਿ ਖਹਿ ਕੇ ਤੇ ਝਾੜੀਆਂ ॥
ਲੈਂਦੀਆਂ ਸਿੰਙੀ ਟੰਗ ॥

---

ਕੁਝ ਭੁਲ੍ਹਿਆਟੀਆਂ, ਖਾਂਗੜਾਂ ॥
ਝੋਟੀਆਂ ਕਈ ਕਮਾਲ ॥
ਕਈ ਔਸੂਰਾਂ ਫੰਡਰਾਂ ॥
ਪਾਈ ਫਿਰਨ ਭੁਚਾਲ ॥

———

ਕਈ ਤਾਜ਼ੀਆਂ ਸੌਰੀਆਂ ॥
ਲੱਗਣਾਂ ਕਈਆਂ ਆਸ ॥
ਕਈ ਡੋਕਲਾਂ ਸੂਣੀਆਂ ॥
ਦੂਜੇ ਤੀਜੇ ਮਾਸ ॥

———

ਦੁੱਧੋਂ ਸੁਕੀਆਂ—ਭੇਡਨਾ ॥
ਲਿਟਣ ਛਪੜੀਆਂ ਵਿੱਚ ॥
ਪਿੰਡੇ ਸੋਹਣੇ ਰੇਸ਼ਮੀ ॥
ਗਾਰੇ ਲੈਂਦੀਆਂ ਲਿੱਪ ॥

———

ਕਈ ਪਹਿਲਣਾ ਝੋਟੀਆਂ ॥
ਚੋਂਦਿਆਂ, 'ਔਲ', ਕਰੱਨ ॥
ਕਈ ਚੁਆਈਂ ਵੇਲੜੇ ॥
ਸੁਟਦੀਆਂ ਢਿੱਲੇ ਕੰਨ ॥

———

ਗਿੱਠ ਗਿੱਠ ਲੱਮੇਂ ਥਣਾ ਚੋਂ
ਪੈਂਦੀ ਬੱਝਵੀਂ ਧਾਰ ॥
ਕੋਈ ਥਣ ਨ ਪਾਟਵੀਂ ॥
ਮਾਰੇ ਕਦੀ ਫੁਹਾਰ ॥

———

ਪੀ ਅੰਮ੍ਰਿਤ ਜਲ ਛਪੜੀਓਂ ॥
ਦੇਂਦੀਆਂ ਅੰਮ੍ਰਿਤ ਦੁੱਧ ॥
ਬੁੱਢੇ ਦੀ ਇਸ ਦੁੱਧ ਥੀਂ ॥
ਹੋਈ ਅੰਮ੍ਰਿਤ ਬੁੱਧ ॥

———

## ਗੁਰੂਨਾਨਕ

ਗੁਰਾਂ ਕਿਹਾ, "ਸੁਣ ਬੁੱਢਿਆ !" ॥
"ਏਧਰ ਕਰੀਂ ਧਿਆਨ" ॥
"ਲਿਆ ਉਸ ਪਰਲੀ ਛਪੜੀਓਂ" ॥
"ਜਲ ਕਰਨਾ ਹੈ ਪਾਨ" ॥

———

ਬੁੱਢੇ, ਅੱਗੋਂ ਆਖਿਆ,
"ਹੇ ਪੀਰਾਂ ਦੇ ਪੀਰ" ॥
"ਛਪੜੀ ਸੁੱਕੀ ਚਿਰਾਂ ਦੀ" ॥
"ਓਥੇ ਤਿੱਪ ਨ ਨੀਰ" ॥

———

ਨਾਨਕ ਆਖਿਆ, "ਬੁੱਢਿਆ" ॥
"ਫੇਰਾ ਤੇ ਇੱਕ ਪਾ" ॥
ਡੀਲੀਂ ਉੱਥਰੀ "ਛੱਪੜੀ"
"ਤੂੰ ਵੇਖਣ ਤੇ ਜਾ," ॥

———

ਬੁੱਢਾ ਉੱਠ ਕੇ ਟੁਰ ਪਿਆ ॥
ਕਰਦਾ ਜੱਕੋ—ਤੱਕ ॥
ਜਾਂ ਡਿੱਠਾ ਤਾਂ ਛੱਪੜੀ
ਭਰੀ ਸੀ ਨੱਕੋ—ਨੱਕ ॥

———

ਭਰ ਕਰਮੰਡਲ ਛਪੜੀਓਂ
ਨਿਰਮਲ ਜਲ ਲਿਆ ॥
ਬਾਬੇ ਅੱਗੇ ਰੱਖ ਕੇ
ਪੈਰੀਂ ਡਿੱਗ ਪਆ ॥

———

ਗੁਰਾਂ ਕਿਹਾ—"ਸੁਣ ਏਸ ਥਾਂ" ॥
"ਤੀਰਥ ਬਣੂ—ਮਹਾਨ" ॥
"ਸਾਰੇ ਜੱਗ ਚੋਂ ਹੋਏ ਗੀ" ॥
"ਜਿਸ ਦੀ ਉੱਚੀ ਸ਼ਾਨ" ॥

———

## ਗੁਰੂ ਅਮਰ ਦਾਸ

ਸੇਵਾ ਕੀਤੀ ਅੱਤਿ ਦੀ ?
ਕੀ ਸੇਵਕ ਦੀ ਬਾਤ ॥
ਕਰ ਸੇਵਾ ਗੁਰਿਆਈ ਦੀ ॥
ਲਈ 'ਅੰਗਦ' ਤੋਂ ਦਾਤ ॥

———

ਅਮਰ ਦਾਸ ਗੁਰ ਤੀਸਰੇ ॥
ਰਹਿੰਦੇ ਗੋਇੰਦਵਾਲ ॥
'ਰਾਮਦਾਸ' ਨੂੰ ਸੱਦ ਕੇ ॥
ਕਿਹਾ ਮੁਹੱਬਤ ਨਾਲ ॥

———

"ਜਿੱਥੇ ਨਾਨਕ ਗੁਰੂ ਜੀ ॥
"ਆਏ ਸਨ ਦੋ ਵਾਰ" ॥
"ਜਾਓ ਓਸ ਸਥਾਨ ਤੇ" ॥
"ਨਗਰੀ ਛਿਓ ਉਸਾਰ" ॥

———

## ਗੁਰੂ ਰਾਮ ਦਾਸ

ਹੁਕਮ ਮੰਨ ਕੇ ਗੁਰੂ ਦਾ ॥
ਰਾਮ ਦਾਸ ਪਏ ਚੱਲ ॥
ਜਿੱਥੇ ਹੈ ਸੀ ਸ਼ੂਕਦਾ ॥
ਜੰਗਲ, ਬੇਲਾ ਝੱਲ ॥

———

ਭੋਂ 'ਗਮਟਾਲ਼ੇ' 'ਤੁੰਗ' ਦੀ ॥
ਸੱਤ ਸੌ ਨੂੰ ਲਈ ਮੁੱਲ ॥
ਏਕੜ, ਢਾਈ ਸੌ ਸੀ ॥
ਜਿਸ ਦਾ ਰਕਬਾ ਕੁੱਲ ॥

———

ਸੰਨ ਪੰਦਰਾਂ ਸੌ ਸੱਤਰੇ ॥
ਸੰਦੀ ਹੈ ਇੱਹ ਗੱਲ ॥

ਪਿੰਡ ਵਸਾਇਆ ਗੁਰਾਂ ਨੇ ॥
ਜੰਗਲ ਜੂਹਾਂ ਮੱਲ ॥

———

''ਚੱਕ ਗੁਰੂ ਕਾ'' ਰੱਖਿਆ ॥
ਉਸ ਨੱਗਰ ਦਾ ਨਾਮ ॥
ਅੰਮ੍ਰਿਤਸਰ ਜੋ ਅੱਜ ਦਾ ॥
ਜਾਣੇ ਜੱਗ ਤਮਾਮ ॥

———

'ਮਹਿਲ ਗੁਰੂ ਕੇ' ਵੱਜਦੇ ॥
ਸੱਚੇ ਗੁਰ ਦਾ ਧਾਮ ॥
ਸੌ ਸੌ ਵਾਰੀ ਓਸ ਨੂੰ ॥
ਬੰਦੇ ਦਾ ਪਰਨਾਮ ॥

———

ਲਿਆ ਵਸਾਏ ਏਸ ਥਾਂ ॥
ਸਾਰੇ ਕਿੱਤੇ-ਦਾਰ ॥
ਕਾਰੀਗਰ ਹਰ ਕੰਮ ਦੇ ॥
ਆਏ ਪੈਂਡੇ ਮਾਰ ॥

———

ਪੈਸੇ ਦੇ ਦੇ ਗੁਰਾਂ ਨੇ ॥
ਆਖਿਆ, 'ਕਰੋ ਵਪਾਰ' ॥
'ਭਾਗ ਸਤਿਗੁਰੂ ਲਾਏਗਾ ॥
'ਰੱਖੋ ਨਿਸਚਾ ਧਾਰ ॥

———

ਪੰਦਰਾਂ ਸੌ ਤਿਹੇਤਰਾ ॥
ਸੰਨ ਜਾਂ ਪੁੱਜਾ ਆਣ ॥
ਇਹ ਸਰੋਵਰ ਗੁਰੂ ਜੀ ॥
ਲੱਗੇ ਫੇਰ ਪੁਟਾਣ ॥

———

ਏਸ ਸਰੋਵਰ ਨ੍ਹਾਤਿਆਂ ॥
ਉਤਰਨ ਸਾਰੇ—ਪਾਪ ॥

ਹਰਦਮ ਜਿੱਥੇ ਹੋ ਰਿਹਾ ॥
'ਸਤਿਨਾਮ' ਦਾ ਜਾਪ ॥

---

## ਗੁਰੂ ਅਰਜਨ

ਪੰਜਵੇਂ ਗੁਰਾਂ ਵਸਾਇਆ ॥
ਫਿਰ ਏਕੇ ਦਾ ਮੀਂਹ ॥
ਰਖਵਾਈ ਮੀਆਂ ਮੀਰ ਤੋਂ ॥
ਹਰਮੰਦਿਰ ਦੀ ਨੀਂਹ ॥

---

ਏਥੇ ਈ ਆਦਿ-ਗ੍ਰੰਥ ਦੀ ॥
ਕੀਤੀ ਬੀੜ ਤਿਆਰ ॥
ਜਨਮ ਜਨਮ ਦੇ ਭਟਕਦੇ
ਪਾਪੀ ਦਿੱਤੇ ਤਾਰ ॥

---

## ਗੁਰੂ ਹਰ ਗੋਬਿੰਦ ਜੀ

ਏਥੇ ਹਰ ਗੋਬਿੰਦ ਨੇ ॥
ਲੋਹ-ਗੜ੍ਹ ਕਿਲਾ ਬਣਾ ॥
ਜਾਬਰ, ਹਾਕਮ ਸਮੇਂ ਦੇ ॥
ਦਿੱਤੇ ਸੋਚੀਂ ਪਾ ॥

---

## ਗੁਰੂ ਤੇਗ਼ ਬਹਾਦਰ

ਤੇਗ਼ ਬਹਾਦਰ ਗੁਰੂ ਨੇ ॥
ਏਥੇ ਲੈ ਅਵਤਾਰ ॥
ਦਿੱਤਾ ਅੰਮ੍ਰਿਤਸਰ ਨੂੰ ॥
ਸੁਰਗਾਂ ਤੀਕ ਉਸਾਰ ॥

---

ਕਥਾ ਅਕੱਥ, ਸ਼ਹੀਦ ਦੀ ॥
ਕਿਸ ਬਿਧ ਕਰਾਂ ਬਿਆਨ ?

ਇੱਕ ਇੱਕ ਚੋਜ ਅਗੰਮ ਦਾ ॥
ਕਰਦਾ ਜਾਏ ਹਰੈਂਨ ॥

---

## ਬਚਪਨ ਖੇਡਾਂ

ਹਰ ਗੋਦੀ ਵਿੱਚ ਖੇਡਦਾ ॥
ਨਿੱਤ ਨਿੱਕਾ ਜਿਹਾ ਚੰਦ ॥
ਸਿੱਪਾਂ ਵਰਗੀਆਂ ਬੁੱਲੀਆਂ ॥
ਮੋਤੀਆਂ ਵਰਗੇ ਦੰਦ ॥

---

ਚਿਹਰਾ ਫੁੱਲ ਗੁਲਾਬ ਦਾ ॥
ਖਿੜਿਆ ਸਦਾ—ਬਹਾਰ ॥
ਜਿਦੀ ਸੁਗੰਧੀ ਖਿੱਲਰੀ ॥
ਸਾਰੇ ਅੰਦਰ ਬ੍ਹਾਰ ॥

---

ਨਿੱਕੇ ਨਿੱਕੇ ਰੇਸ਼ਮੀ ॥
ਸਿਰ ਤੇ ਕੂਲੋ-ਕੇਸ ॥
ਪਵੇ ਭੁਲੇਖਾ ਰੱਬ ਜਿਓਂ ॥
ਆਇਆ ਬਾਲ ਵਰੇਸ ॥

---

ਵਿੱਚ ਪੰਘੂੜੇ ਖੇਡਦਾ ॥
ਖੇਡ ਖਿਡਾਵਣ ਹਾਰ ॥
ਮਾਤਾ ਦੇ ਵੱਲ ਉਲੱਰੇ ॥
ਮੁੜ ਮੁੜ ਹੁਬਕੀਆਂ ਮਾਰ ॥

---

ਵਿਹੜੇ ਦੇ ਵਿੱਚ 'ਹੱਸਦਾ' ॥
'ਰਿੜ੍ਹਦਾ' ਗੋਡਿਆਂ ਭਾਰ ॥
ਚੀਜੀ ਮੰਗੇ ਭੈਣ ਤੋਂ ॥
ਦਾਤਾਂ ਦਾ ਭੰਡਾਰ ॥

---

ਇੱਕ 'ਗਡੀਹਰਾ' ਰੰਗਲਾ ॥
ਦੇ ਗਿਆ ਇੱਕ ਤ੍ਰਖਾਣ ॥

ਟੁਰੇ ਗਡੀਹਰੇ ਆਸਰੇ ॥
ਆਸਰਾ ਦੋ ਜਹਾਨ ॥

———

'ਬਹਿੰਦਾ,' 'ਰਿੜ੍ਹਦਾ,' 'ਉੱਠਦਾ' ॥
ਲੱਗਾ ਫੇਰ ਖਲੋਣ ॥
ਉਸ ਤੋਂ ਵੱਧ ਪ੍ਰਵਾਰ ਦੇ ॥
ਚਾਉ ਉਚੇਰੇ ਹੋਣ ॥

———

ਟੁਰਦਾ ਉਂਗਲੀ ਪਕੜ ਕੇ ॥
ਹੱਸੇ ਤਾੜੀ ਮਾਰ ॥
ਦਾਲੁ ਸਵਾਰਦੀ ਭੈਣ ਦੀ ॥
ਦੇਵੇ ਦਾਲ ਖਿਲਾਰ ॥

———

ਘੁੱਗੂ ਸੀਟੀਆਂ ਛਣਕਣੇ ॥
ਖੇਡੇ ਖੇਡਾਂ ਨਾਲ ॥
ਵੇਖ ਵੇਖ ਗੁਰ-ਪਿਤਾ ਜੀ ॥
ਹੋਂਦੇ ਬਹੁਤ ਨਿਹਾਲ ॥

———

ਸੋਟੀ ਕਦੀ ਉਹ ਪਕੜਕੇ
ਲੈ ਲੱਤਾਂ ਵਿਚਕਾਰ ॥
ਆਖੇ, 'ਅਗਿਓਂ ਹੱਟ ਜਾਓ' ॥
'ਆਇਆ ਘੋੜ-ਸਵਾਰ' ।

———

ਕਦੀ ਬਣਾ ਕੇ ਢੇਰੀਆਂ ॥
ਡੱਕੇ ਵਿੱਚ ਅੜਾ ॥
ਨਾਲ ਛਟੀ ਸੱਭ ਪੁਟਦਾ ॥
ਘੋੜਾ ਉਵੇਂ ਦੁੜਾ ॥

———

ਆਖੇ, 'ਨੇਜ਼ਾਬਾਜ਼ ਨੇ ॥
ਕਿੱਲੇ ਫੁੰਡੇ ਸੱਤ ॥

'ਜਿੱਤਣ ਸਦਾ ਮਦਾਨ ਚੋਂ ॥
'ਜਿਨ੍ਹਾਂ ਪੱਲੇ ਸੱਫ ॥

———

ਮਾਤਾ ਵੇਖ ਕੇ ਹੱਸਦੀ ॥
ਆਖੇ ਨਾਲ ਪਿਆਰ ॥
'ਰੋਟੀ ਖਾਓ ਲਾਲ ਜੀ ॥
'ਘੋੜਾ ਦਿਓ ਖਲ੍ਹਾਰ' ॥

———

ਚਾਰੇ ਵੀਰ ਹੀ ਓੱਸ ਨੂੰ
ਸੌ ਸੌ ਲਾਡ ਲਡਾਣ ॥
ਉਹਦੀ ਹਰ ਮੁਸਕਾਣ ਤੋਂ ॥
ਵਾਰੀ ਸਦਕੇ ਜਾਣ ॥

———

ਦਾਦੀ ਗੰਗਾ ਉਹਨਾ ਨੂੰ ॥
ਗੋਦੀ ਵਿੱਚ ਬਿਠਾਲ ॥
ਨਾਲ ਪਿਆਰ ਦੇ ਵਾਹੁੰਦੀ ॥
ਕਿਰਨਾਂ ਵਰਗੇ ਵਾਲੇ ॥

———

'ਚਟਣੀ' ਕਦੀ ਬਦਾਮ ਦੀ ॥
ਗਿਰੀਆਂ ਦਰੜ ਕਰਾ ॥
ਮੱਖਣ ਦੂਣਾ ਪਾ ਕੇ ॥
ਮਿੱਠਾ ਲਵੇ ਮਿਲਾ ॥

———

ਫ਼ਜਰੇ ਫੇਰ 'ਤਿਆਗ' ਨੂੰ ॥
ਮੂਹੜੇ ਚੁੱਕ ਬਿਠਾ ॥
ਨਾਲ ਉਂਗਲੀ ਪਿਆਰ ਥੀਂ ॥
ਚਟਣੀ ਦਵੇ ਚਟਾ ॥

———

ਬਾਤਾਂ ਕਦੀ ਸੁਣਾਓਂਦੀ ॥
ਦਾਦੀ ਨਾਲ ਪਿਆਰ ॥

ਹੋਏ ਕਿਵੇਂ ਸ਼ਹੀਦ ਸਨ ?
ਪੰਜਵੇਂ ਗੁਰ ਅਵਤਾਰ ?

——

ਸੁਣ ਦਾਦੇ ਦੀਆਂ ਕਰਨੀਆਂ ॥
ਕਹਿੰਦਾ ਹੋ ਵਿਸਮਾਦ ॥
ਜਾਬਰ ਤਾਈਂ ਵਖਾਵਸਾਂ ॥
ਜਬਰ ਕਰਨ ਦਾ ਸੁਆਦ ।

——

"ਬਚਪਨ ਖੇਡਾਂ ਖੇਡਦਾ ॥"
"ਹੁੰਦਾ ਗਿਆ ਜੁਆਨ ॥"

# ਸਰਗ 2

ਖੇਡਣ ਜਾਂਵਦਾ,
ਹਾਣੀਆਂ ਨਾਲ ਬਾਹਿਰ ॥
ਖੇਡਾਂ ਬਾਲ 'ਤਿਆਗ',
ਪਿਆਰੀਆਂ ਸੀ ॥
'ਦਾਈਆਂ ਦੂਹਕੜੇ'
'ਛੂਹਣ ਛਲੀਕੀਆਂ ਵੀ
'ਊਠਕ ਬੈਠਕਾਂ ਭੰਡਾ ਭੰਡਾਰੀਆਂ' ਸੀ ॥
ਕਦੀ, 'ਘੋੜ ਪਲਾਕੀ' ਤੇ 'ਗੁੱਲੀ ਡੰਡਾ' ॥
ਬੂੱਗਾਂ ਲਾਂਵਦਾ
ਖੂਬ ਕਰਾਰੀਆਂ ਸੀ ॥
'ਪੀਹਚੋ ਬੱਕਰੀ'
'ਜੰਡ ਪਲਾਂਘੜਾ' ਵੀ
'ਅੱਡੇ ਖੱਡੇ' ਵਿੱਚ
ਨਰਦਾਂ ਖਿਲਾਰੀਆਂ ਸੀ ॥
'ਅੱਨ੍ਹਾ ਝੋਟਾ'
ਤੇ 'ਚੋਰ ਸਿਪਾਹੀ' ਕਿਧਰੇ ॥
'ਲੁੱਕਣ ਮੀਟੀਆਂ'
ਅਜਬ ਨਿਆਰੀਆਂ ਸੀ ॥
'ਸ਼ੱਕਰ-ਭਿੱਜੀਆਂ'
'ਕੋਡ-ਬੱਡੀਆਂ' ਵੀ
'ਬਾਰਾਂ ਟਾਹਣੀਆਂ'
ਟਾਹਣਾ ਖਿਲਾਰੀਆਂ ਸੀ ॥

ਕਿਧਰੇ 'ਸੌਂਚੀਆਂ, ਪੱਕੀਆਂ'
'ਖਿੱਦੋ' ਖੂੰਡੀ ॥
ਕਿਧਰੇ 'ਕੋਟੜੇ'
ਲਾਸਾਂ ਉਭਾਰੀਆਂ ਸੀ ॥
'ਲੱਲ੍ਹੇ ਮੱਲਣੇ' ਤੇ ॥
'ਖਿੱਦੋ ਖੋਹ' ਕਰਨੀ
'ਕੁਸ਼ਤੀ' ਲੜਨੀ
ਤੇ ਬੁਗਦਰ ਉਸਾਰੀਆ ਸੀ ॥
ਖੇਡਾਂ ਖੂਬ ਸਨ ਇਹ ਵੀ ॥
ਪਰ ਓਸ ਦੀਆਂ,
ਇਹਨਾਂ ਖੇਡਾਂ ਤੋਂ,
ਖੇਡਾਂ ਨਿਆਰੀਆਂ ਸੀ ॥

———

## "ਅੱਟਲ ਰਾਏ"

ਬਹੁਤਾ ਖੇਡਦਾ
ਨਾਲ ਅੱਟਲ ਰਾਏ ॥
ਵੱਡਾ ਵੀਰ ਸੀ
ਦੋ ਕੁ ਸਾਲ ਜਿਹੜਾ ॥
ਨਹੀਂ ਸੀ ਏਸਦਾ ॥
ਜੋ ਵਿਸਾਹ ਕਰਦਾ ॥
ਇਹਨੂੰ ਵੇਖਕੇ
ਰਹਿੰਦਾ ਨਿਹਾਲ ਜਿਹੜਾ ॥
ਕੰਵਲ ਫੁੱਲ ਦੇ ਵਾਂਗ
ਨਿਰਲੇਪ ਜਿਹੜਾ ॥
ਸਦਾ ਚੱਲਦਾ
ਭਗਤਾਂ ਦੀ ਚਾਲ ਜਿਹੜਾ ॥
ਇਹ 'ਬੰਦਾ, ਯਾ 'ਰੱਬ' ?
ਯਾਂ 'ਰੂਪ ਉਹਦਾ' ?
ਬਣਿਆਂ ਲੋਕਾਂ ਲਈ
ਇੱਕ ਸਵਾਲ ਜਿਹੜਾ ॥

ਇੱਕ ਸੂਰ ਜੋ
ਰੱਬ ਦੇ ਨਾਲ ਰਹਿੰਦਾ ॥
ਰੱਖਦਾ ਰਿੱਦੇ ਵਿੱਚ
ਉਹਨੂੰ ਸੰਭਾਲ ਜਿਹੜਾ ॥
ਨਿੱਤ ਵਾਂਗ ਪ੍ਰਛਾਂਵੇਂ,
ਜੋ ਸਦਾ ਸੰਗੀ ॥
ਏਨਾ ਰੱਖਦਾ
ਉਹਦਾ ਖ਼ਿਆਲ ਜਿਹੜਾ ॥
ਤਿਆਗ ਮੱਲ ਦੇ ਬਿਨਾਂ
ਨ ਚਿੱਤ ਲਾਵੇ ॥
ਸੁੱਤੇ ਪਏ ਨੂੰ
ਲਵੇ ਉਠਾਲ ਜਿਹੜਾ ॥
ਆਪ ਓਸ ਦੀ ਪੀੜ ਨੂੰ
ਝੱਲਦਾ ਸੀ ॥
ਵਿੰਗਾ ਹੋਣ ਨ ਦੇਂਦਾ ਸੀ
ਵਾਲ ਜਿਹੜਾ ॥

———

## ਮਸੀਹਾ

ਗੁੜ ਛਕਦੇ ਸਨ ਤੇਗ਼ ਜੀ ॥
ਇੱਕ ਦਿਨ ਦੀ ਹੈ ਗੱਲ ॥
ਬਾਲ ਸਣੇ ਇੱਕ ਬੁੱਢੜੀ
ਆਈ ਉਹਨਾ ਵੱਲ ॥

———

ਆਖਣ, ਲੱਗੀ, "ਆਪ ਜੀ"
"ਕਰ ਕੇ ਮਿਹਰ ਮਹਾਨ"
ਮੇਰੇ ਪੁੱਤ—"ਬੀਮਾਰ ਦੀ" ॥
"ਕਰ ਦੇਵੋ ਕਲਿਆਨ" ॥

———

ਤਿਆਗ ਮੱਲ ਤਦ ਬੋਲਿਆ,
"ਆਓਣਾ ਚੌਥੇ ਰੋਜ਼"

"ਲੱਭੂ ਡੇਰੇ ਲਾਲ ਦੇ"
"ਸਿਰੋਂ, ਬੀਮਾਰੀ ਬੋਝ ॥"

———

ਚੌਥੇ ਦਿਨ ਫਿਰ ਆ ਗਈ ॥
ਮਾਈ ਬੱਚੇ ਨਾਲ ॥
ਮਾਈ : "ਦਾਰੂ ਮੇਰੇ ਬਾਲ ਨੂੰ ॥"
"ਛੇਤੀ ਦਿਓ ਪਿਆਲ ॥"

———

ਏਦਾਂ ਫਿਰ ਉਸ ਮਾਈ ਨੂੰ,
ਆਪ ਲੱਗੇ ਸਮਝਾਣ ॥
ਤਿਆਗ ਮੱਲ : "ਇਹ ਰਾਜ਼ੀ ਹੋ ਜਾਏ ਗਾ ॥"
"ਗੁੜ ਨ ਦੇਣਾ ਖਾਣ ॥

———

ਮਾਈ : "ਤੁਸਾਂ ਏਹੋ ਗੱਲ ਆਖਣੀ"
"ਹੈਸੀ ਜੇ ਮਹਾਰਾਜ" ॥
"ਕੀਤਾ ਕਿਓਂ ਨ ਓਸ ਦਿਨ"
"ਏਹੋ ਤੁਸਾਂ ਇਲਾਜ ?"

———

ਤਿਆਗ ਮੱਲ : "ਉਸ ਰੋਜ਼ ਮੈ ਭੋਲੀਏ"
"ਗੁੜ ਖਾਂਦਾ ਸਾਂ ਆਪ" ॥
ਇਸ ਨੂੰ "ਕੀਕਣ ਆਖਦਾ"
"ਗੁੜ ਖਾਣਾ ਹੈ ਪਾਪ" ?

———

"ਜੋ ਹੋਰਾਂ ਲਈ ਵਰਜੀਏ" ॥
"ਆਪ ਨ ਕਰੀਏ ਮੂਲ"
"ਮੱਤ ਕਿਸੇ ਨੂੰ ਦੇਣ ਤੋਂ"
"ਪਹਿਲਾਂ, ਕਰੋ ਕਬੂਲ" ॥

———

## ਵਿੱਦਿਆ

ਹਰ ਗੋਬਿੰਦ, ਗੁਰ ਸੋਚਿਆ,
ਵੱਡਾ ਹੋ ਗਿਆ ਲਾਲ ॥
ਇਸ ਨੂੰ ਲੈਣ ਲਈ ਵਿੱਦਿਆ ॥
ਛੇਤੀ ਦਿਓ ਬਿਠਾਲ ॥

———

ਪੜ੍ਹਨੇ ਪਾਇਆ ਤਿਆਗ ਨੂੰ
"ਬਾਬੇ ਬੁੱਢੇ" ਕੋਲ ॥
ਭਰ ਦਿੱਤੀ "ਗੁਰਦਾਸ" ਨੇ
ਨਾਲ ਗੁਣਾਂ ਦੇ ਝੋਲ ॥

———

ਧਰਮ, ਸ਼ਾਸਤ੍ਰ-ਅਰਥ ਵੀ ॥
ਪੜ੍ਹਦੇ ਨਾਲੋ ਨਾਲ ॥
ਚੁੱਗ ਚੁੱਗ ਮੋਤੀ
ਇਲਮ ਦੇ
ਹੋ ਗਏ ਮਾਲਾ ਮਾਲ ॥

———

ਸ਼ਸਤ੍ਰ ਵਿੱਦਿਆ ਦੇ ਰਹੇ ॥
"ਜੈਤਾ" ਬਿੱਧੀ ਚੰਦ' ॥
ਆਖੇ, "ਜ਼ਾਲਮ ਰਾਜ ਦੇ"
"ਖੱਟੇ ਕਰਨੇ ਦੰਦ" ॥

———

ਮਲ੍ਹਟੀ ਵਾਂਗੂ ਫੇਰਦਾ
ਵੱਡ-ਜੋਧਾ ਤਲਵਾਰ ।
ਤੀਰਾਂ ਮੀਂਹ ਵਰ੍ਹਾਵੰਦਾ ॥
ਕਰਦਾ ਮਾਰੋ ਮਾਰ ॥

———

ਸਿੱਖੇ ਸਾਰੇ ਪੈਂਤੜੇ
ਵੱਡ ਭਲੱਥੇ-ਬਾਜ਼ ॥
ਕੱਨ-ਪਟੀਆਂ ਭੇ 'ਚੀਰ' ਦੇ
ਬੁੱਝੇ ਸੱਭੇ ਰਾਜ਼ ॥

ਸਿਰ ਦੇ ਵਾਰ ਨੂੰ ਰੋਕਦਾ ॥
ਅੱਗੇ ਕਰਕੇ ਢਾਲ ॥
ਵਾਰ ਉਹ ਗਿੱਟੇ ਵਾਢਵਾਂ ॥
ਕਰਦਾ ਫੁਰਤੀ ਨਾਲ ॥

——

ਏਦਾਂ ਤੀਰ ਚਲਾਓਂਦਾ
''ਬਿਧੀ ਚੰਦ'' ਦੇ ਕੋਲ ॥
ਜਿਵੇਂ 'ਦਰੋਨਾ ਚਾਰੀਆ' ॥
'ਅਰਜਨ' ਆਂਦਾ ਟੋਲ ॥

——

ਘੋੜੇ ਚੜ੍ਹਦੇ ਚੜ੍ਹਦਿਆਂ ॥
ਬਣ ਗਿਆ ਸ਼ਾਹ-ਅਸਵਾਰ ॥
ਤਿੱਖੇ ਛੇਜ਼-ਤਰਾਰ ਤੇ ॥
ਚੜ੍ਹੇ ਪਲਾਕੀ ਮਾਰ ॥

——

'ਦੁੜਕੀ', 'ਪੋਈਏ' ਪਾਓਂਦਾ ॥
'ਏਵੀਆਂ ਕਦੀ 'ਦੁਗਾਮ'
ਖੁੱਲੀ 'ਗਾਮ' ਵੀ ਟੋਰਦਾ
ਢਿੱਲੀ ਛੱਡ ਲਗਾਮ ॥

——

'ਤਿਨ ਪੈਰਾ,' ਵੀ ਟੋਰਦਾ
'ਸ਼ੁਤਰੀ'-ਕਦੀ 'ਰੁਹਾਲ' ॥
ਹਰ ਘੋੜੇ ਦੀ ਕੱਢਦਾ
ਹਰ ਇੱਕ ਚਾਲ ਕਮਾਲ ॥

——

ਘੋੜਾ ਅੜੀਅਲ ਕੋਈ ਵੀ ॥
ਉਹਨੂੰ ਦਿਓ ਦਿਖਾ ॥
ਕਾਬੂ ਕਰਦਾ ਪਲਾਂ ਵਿੱਚ ॥
ਹੱਥ, ਅਯਾਲ੍ਹੀਂ ਪਾ ॥

——

ਝੱਟ ਪਲਾਕੀ ਮਾਰ ਕੇ ॥
ਦਏ ਸਰਪੱਟ ਦੁੜਾ ॥
'ਅੱਟੀ ਗੇੜ' ਚੜ੍ਹਾ ਕੇ
ਲੈਂਦਾ ਝੱਟ ਹਫ਼ਾ ॥

---

ਮੁੜ੍ਹਕੋ ਮੁੜ੍ਹਕੀ ਹੋ ਕੇ ॥
ਘੋੜੇ ਜਾਣ ਖਲੋ ॥
ਪਲਾਂ 'ਚ' ਅੱਗੇ ਓਸ ਦੇ
ਸਿੱਧੇ ਜਾਂਦੇ ਹੋ ॥

---

ਹੁੰਦੇ ਜਿਹੜੇ 'ਸੀਖ-ਪਾ'
ਕੱਢਣ ਜੋ 'ਪਿਸਤੰਗ'
ਲੈਂਦਾ ਆਪਣੇ ਚੜ੍ਹਨ ਲਈ
"ਬਿਧੀ-ਚੰਦ" ਤੋਂ ਮੰਗ ॥

---

ਕੁੱਲ ਦੁਗਾੜੇ, ਟੀਟਣੇ
ਹੋਣ, ਚਲਾਣੇ ਬੰਦ ॥
ਧੌਣਾ ਸੁੱਟ ਖਲੋਵੰਦੇ
ਜੀਕੂੰ ਹੋਵੇ ਕੰਧ ॥

---

ਵਿੱਦਿਆ ਲੈ ਨ ਰੱਜਦਾ ॥
ਵਿੱਦਿਆ ਦਾ ਸ਼ੌਕੀਨ ॥
ਹਰ ਵਿੱਦਿਆ ਵਿੱਚ ਹੋ ਰਿਹਾ ।
ਦਿਨਾਂ ਵਿੱਚ ਪ੍ਰਬੀਨ ॥

## ਰਾਗ ਵਿੱਦਿਆ

'ਅਬਦੁੱਲਾ', 'ਨੱਥਾ', ਬਾਬਕਾ' ॥
ਵੱਡੇ ਰੁਬਾਬੀ ਸੱਨ ॥
ਰਾਗੀ ਸਹੇ ਹਜ਼ੂਰੀਏ ॥
ਦੁਨੀਆਂ ਆਖੇ ਧੱਨ ॥

---

ਓਹਨਾਂ ਕੋਲੋਂ ਲੱਗ ਪਏ,
ਰਾਗ ਵਿੱਦਿਆ ਲੈਣ ॥
ਬਾਣੀ ਪੜ੍ਹਦਿਆਂ ਜਾਗਦੇ ॥
ਬਾਣੀ ਪੜ੍ਹਦੇ ਸੈਣ ॥

———

ਇੰਜ ਰਾਗ ਦੀ ਸੂਝ ਨੇ ॥
ਸੋਝੀ ਦਿੱਤੀ ਹੋਰ ॥
ਬਿਰਤੀ ਵਿੱਚ ਸਮਾ ਗਿਆ ॥
ਕੋਈ ਇਲਾਹੀ ਲੋਰ ॥

———

ਘੋੜ-ਸਵਾਰੀ ਵਿੱਦਿਆ ॥
ਦਰਸ਼ਨ, ਤੇ ਇਤਿਹਾਸ ॥
ਸਾਹਿਤ ਅਤੇ ਸੰਗੀਤ ਵਿੱਚ
ਲਈ ਮਹਾਰਤ ਖ਼ਾਸ ॥

———

ਕਲਾਕਾਰ ਤੇ ਸੂਰਮਾਂ ॥
ਬਣਦਾ ਗਿਆ ਮਹਾਨ ॥
ਸਿੱਖੀ ਦੀ ਚਮਕਾਵਣੀ
ਜਿਸ ਨੇ ਜੱਗ ਤੇ ਸ਼ਾਨ ॥

———

## ਅਟੱਲ ਰਾਏ ਦਾ ਵਿਛੋੜਾ

ਇੱਕ ਦਿਨ ਸਨ
ਖੇਡਦੇ ਲੁਕਣ ਮੀਟੀ ॥
ਬਾਹਰ ਪਿੰਡ ਤੋਂ
ਰੱਲ ਕੇ ਯਾਰ ਸਾਰੇ ॥
ਹਾਸੇ ਟਣਕਦੇ
ਸ਼ਾਮ ਦੇ ਘੁਸ-ਮੁਸੇ ਵਿੱਚ ॥
ਖੇਡਣ ਪਿੰਡ ਦੇ
ਬਾਲਿਕ ਸ਼ਿੰਗਾਰ ਸਾਰੇ ॥

———

ਕਿਧਰੇ
ਥਾਂ ''ਕੁਸੁੱਸਰੇ'' 'ਚ'
ਲੁਕਣ ਲੱਗਿਆਂ ॥
'ਸੱਪ,'
'ਮੋਹਨ' ਵਿਚਾਰੇ ਦੇ ਲੜ ਗਿਆ ਸੀ ॥
ਪੈਰ ਦੂਜਾ ਨ ਓਸ ਤੋਂ ਪੁੱਟ ਹੋਇਆ ॥
ਸ਼ੋਹਦਾ
ਥਾਂ ਦੀ ਥਾਂ ਹੀ ਮਰ ਗਿਆ ਸੀ ॥
ਉਹਨੂੰ ਝੂਣ
'ਅੱਟਣ' ਜੀ ਕਹਿਣ ਲੱਗੇ
''ਏਦਾਂ ਯਾਰ ਕੋਈ''
''ਯਾਰਾਂ ਸੰਗ ਰੁੱਠਦਾ ਨਹੀਂ''
''ਮੂੀਟੀ'' ਦੇਣ ਦੀ ਵਾਰੀ,
'ਕਿਓਂ ਘੇਸ ਮਾਰੀ ?'
'ਉਠ ਸੱਜਣਾ'
''ਕਾਸ ਤੋਂ ਉੱਠਦਾ ਨਹੀਂ'' ?
ਏਨੀ ਕਹਿਣ ਦੀ ਦੇਰ ਸੀ
'ਮੋਹਣ', ਕਹਿੰਦੇ
''ਸਤਿਨਾਮ'' ਉਚਾਰਦਾ
ਉੱਠ ਬੈਠਾ ॥
ਅੱਖਾਂ ਖੋਹਲੀਆਂ
ਆਕੜਾਂ ਭੱਨਦਾ ਹੀ ॥
ਓਹੋ
ਲੀੜੇ ਸਵਾਰਦਾ
ਉੱਠ ਬੈਠੇ ॥

——

ਗੁਰਾਂ ਕੋਲ
ਆ ਪਲਾਂ ਵਿੱਚ
ਖ਼ਬਰ ਪਹੁੰਚੀ ॥
ਮੋਇਆ ਮਿੱਤ੍ਰ
ਅਟੱਲ, ਜੀਵਾਲਿਆ ਏ ॥

ਹੋਣੀ ਕਿਸੇ ਤੋਂ
ਜਿਹੜੀ ਨ ਟਾਲ ਹੋਵੇ ॥
ਓਹਨੇ ਓਸ ਨੂੰ
ਟਾਲ ਵਿਖਾਲਿਆ ਏ ॥

— —

ਗੁਰੂ ਹਰ ਗੋਬਿੰਦ
ਉਦਾਸ ਹੋ ਕੇ
ਏਦਾਂ, ਨਾਲ ਨਾਰਾਜ਼ਗੀ
ਕਹਿਣ ਲੱਗੇ ॥
ਬਣ ਕੇ ਅਸੀਂ
ਸ਼ਰੀਕ ਪਰਮਾਤਮਾਂ ਦੇ
ਇੱਕ ਘੜੀ ਨਹੀਂ
ਜਗ ਤੇ ਰਹਿਣ ਲੱਗੇ ॥
ਸਿੱਖੀ ਵਿੱਚ ਵਿਵਰਜ਼ਤ ਨੇ ਕਰਾਮਾਤਾਂ
ਕਰਾਮਾਤ ਤਮਾਸ਼ਾ ਮਦਾਰੀਆਂ ਦਾ
ਹਰਦਮ ਉਹਦੀ ਰਜ਼ਾ ਦੇ ਵਿੱਚ ਰਹਿਣਾ
ਏਹੋ ਕਰਮ ਸਿੱਖ ਸੰਗਤਾਂ
ਪਿਆਰੀਆਂ ਦਾ ॥

———

ਪਤਾ ਲੱਗਾ ਜਾਂ
ਪਿਤਾ ਨਾਰਾਜ਼ ਹੋਏ ॥
ਬਿਹਬਲ ਚਿੱਤ
ਅੱਟਲ ਦਾ ਹੋਣ ਲੱਗਾ ॥
ਕੇਹੀ ਮੈਂ ਅਵੱਗਿਆ
"ਕਰ ਬੈਠਾ—"
ਚੱਕੀ ਗ਼ਮਾਂ ਦੀ
ਚਿੱਤ ਵਿੱਚ ਝੋਣ ਲੱਗਾ ॥
ਮਹਾ ਪਾਪ ਮੈਂ ਕੀਤਾ ਹੈ
ਏਸਦੇ ਲਈ
ਪਸ਼ਚਾਤਾਪ ਮੈਨੂੰ

ਕਰਨਾ ਚਾਹੀਦਾ ਹੈ ॥
ਏਦਾਂ ਪਿਤਾ ਜੀ ਸਾਹਮਣੇ
ਜੀਣ ਨਾਲੋਂ ॥
ਅਪਣੇ ਆਪ ਮੈਨੂੰ
ਮਰਨਾ ਚਾਹੀਦਾ ਹੈ ॥

———

ਬਾਹਰ ਜਾ
ਸਮਾਧੀ ਸਥਿੱਤ ਹੋਕੇ
ਉਨ੍ਹਾ ਆਪਣਾ ਆਪ
ਤਿਆਗ ਦਿੱਤਾ ॥
ਗ਼ਲਤੀ ਸਹਿਜ ਸੁਭਾ
ਜੋ ਹੋ ਗਈ ਸੀ—
ਜਿੰਦ ਵਾਰ ਕੇ
ਧੋ ਉਹ ਦਾਗ਼ ਦਿੱਤਾ

———

ਟੁਰ ਗਏ ਸਦਾ ਲਈ
ਜਦੋਂ ਅੱਟਲ ਰਾਏ ॥
'ਤਿਆਗ ਮੱਲ' ਨੂੰ
ਬੜਾ ਹੀ ਰੋਣ ਆਇਆ ॥
ਧੋਤਾ ਜਾਏ ਨ
'ਵੀਰ ਪਿਆਰ' ਚਿੱਤੋਂ,
ਹਰ ਇੱਕ ਅੱਥਰੂ
ਮੁੱਖੜਾ ਧੋਣ ਆਇਆ ॥

———

ਐਸੀ ਸੱਟ
ਕਲੇਜੜੇ ਵਿੱਚ ਵੱਜੀ ॥
ਉੱਕਾ ਦੁਨੀਆਂ ਤੋਂ
ਉਹ ਉਪਰਾਮ ਹੋ ਗਏ ॥

ਨਾਸ਼ਵੰਤ, ਜਹਾਨ ਨ ਰਾਸ ਆਵੇ ॥
ਮੂਧੇ ਖ਼ੁਸ਼ੀਆਂ ਪਿਆਰਾਂ ਦੇ ਜਾਮ ਹੋ ਗਏ ॥

———

ਸਦਾ ਵਿੱਚ ਤਨਹਾਈ ਦੇ
ਰਹਿਣ ਲੱਗੇ ॥
ਉਹਨੂੰ ਹਸਣਾ
ਮੂਲ ਨ ਭਾਉਂਦਾ ਸੀ ॥
ਜਿਨਾ ਜੱਗ ਉਹਦੇ ਨੇੜੇ ਲੱਗਦਾ ਸੀ ॥
ਓਨਾ ਈ ਦੂਰ ਜਗੋਂ,
ਹੁੰਦਾ ਜਾਂਵਦਾ ਸੀ ॥

———

ਗੱਲ ਕੀ, ਕਿ ਕਈ ਚਿਰ
ਚਿੱਤ ਉਹਦਾ ॥
ਖ਼ੁਸ਼ੀਆਂ ਖੇੜਿਆਂ ਵਿੱਚ
ਨ ਆ ਸਕਿਆ ॥
ਭੁੱਲ ਗਏ ਉਹਨੂੰ
ਜੱਗ ਦੇ ਸੁੱਖ ਸਾਰੇ,
ਉਹ, ਅਟੱਲ ਨੂੰ
ਪਰ ਨ ਭੁਲਾ ਸਕਿਆ ॥

———

ਉਹਦੇ ਲਈ ਸੰਸਾਰ
ਇੱਕ ਸੀ ਸੁਪਨਾ ॥
ਮਾਈ ਬਾਪ
ਤੇ ਭੈਣ ਭਰਾ ਸੁਪਨਾ ॥
ਸੱਭੇ ਸਾਕ ਨੇ
ਸਾਕ ਜਿਊਂਦਿਆਂ ਦੇ ॥
ਮੋਏ ਹੋਇਆਂ ਲਈ
ਕੁੱਲ ਵਡਾ ਸੁਪਨਾ ॥

———

ਜੋ ਜੱਮਿਆਂ
ਓਸ ਮਰ ਜਾਵਣਾ ਹੈ ।
ਰਹਿਣਾ ਕੋਈ ਨ
ਵਿੱਚ ਜਹਾਨ ਬਾਕੀ ॥
ਐਪਰ ਬਾਲ ਤਿਆਗ ਦੀ ॥
ਹਿੱਕ ਉੱਤੇ''
'ਵੀਰ ਪਿਆਰ' ਦੇ
ਰਹਿਣੇ ਨਿਸ਼ਾਨ ਬਾਕੀ ॥

---

# ਸ਼ਾਹਜਹਾਨ ਦਾ ਰਾਜ

ਜਹਾਂਗੀਰ ਦੇ ਮਰਨ ਤੇ ॥
ਦੱਕਨੋ ਛੇਤੀ ਆਨ ॥
ਹਿੰਦੁਸਤਾਨ ਦੇ ਤਖ਼ਤ ਤੇ ॥
ਬੈਠਾ ਸ਼ਾਹ-ਜਹਾਨ ॥

——

ਕੱਟੜਪੁਣਾ ਦਿਖਾਣ ਲਈ ॥
ਦੁਨੀਆਂ ਤਾਈਂ ਓਸ ॥
ਹਿੰਦੂਆਂ ਤਾਈਂ ਲਿਤਾੜਿਆ ॥
ਮੋਮਨ ਲਏ ਪਲੋਸ ॥

——

ਵਿੱਚ ਬਨਾਰਸ ਬਣ ਰਹੇ ॥
ਮੰਦਰ ਸੱਠ ਮਹਾਨ ॥
ਸ਼ਾਹੀ ਹੁਕਮ ਦੜ੍ਹਾ ਕੇ ॥
ਲੱਗਾ ਤੁਰਤ ਗਿਰਾਨ ॥

——

ਬਾਉਲੀ ਸਾਹਬ ਲਾਹੌਰ ਦੀ ॥
ਉਸ ਛਡਵਾਈ ਪੂਰ ॥
ਧਰਮ ਕਰਮ ਤੋਂ ਚਾਹੁੰਦਾ ॥
ਹਿੰਦੂ ਰੱਖਣੇ ਦੂਰ ॥

——

ਕੁੱਝ ਸਮੇਂ ਤੋਂ ਬਾਦ ਹੀ ॥
ਜੋ ਸੀ ਖ਼ਾਨ ਵਜ਼ੀਰ ॥
ਭਗਤ ਗੁਰਾਂ ਦਾ ਚਿਰਾਂ ਤੋਂ ॥
ਵੱਡ ਯੋਧਾ ਬਲਬੀਰ ॥

——

ਸੂਬੇ-ਦਾਰ ਲਾਹੌਰ ਦਾ ॥
ਕੀਤਾ ਸ਼ਾਹ-ਜਹਾਨ ॥
ਉਹ ਇਨਸਾਫ਼ ਈਮਾਨ ਦਾ ॥
ਲੱਗਾ ਰਾਜ ਕਮਾਨ ॥

---

ਕੁੱਝ ਚਿਰ ਪਿੱਛੋਂ ਓਸ ਨੇ ॥
ਸੱਦਿਆ 'ਸ਼ਾਹ ਜਹਾਨ' ॥
ਆਇਆ ਵਿੱਚ ਪੰਜਾਬ ਦੇ
ਝਬਦੇ ਫੇਰਾ ਪਾਣ ॥

---

ਸ਼ਾਹੀ ਲਸ਼ਕਰ ਸਾਥ ਲੈ ॥
ਠਾਠ ਬਾਠ ਦੇ ਨਾਲ ॥
ਆਇਆ ਸ਼ਾਹ ਜਹਾਨ ਸੀ ॥
ਪਾਉਂਦਾ ਹੋਇਆ ਭੁਚਾਲ ॥

---

ਏਧਰ ਗੁਰੂ ਵਿਰੋਧੀਆਂ
ਪੂਰੇ ਹੋ ਤੱਯਾਰ ॥
ਸ਼ਾਹ ਅੱਗੇ ਕਰ ਚੁਗਲੀਆਂ
ਦਿੱਤਾ ਜ਼ਹਿਰ ਖਿਲਾਰ ।

---

ਆਖਣ ਛੇਵਾਂ ਗੁਰੂ ਹੈ ॥
ਨਿੱਡਰ—ਬੇਪ੍ਰਵਾਹ ॥
ਮਾੜਾ ਮੋਟਾ ਕੱਢਦਾ ॥
ਉਸ ਅੱਗੇ ਨ ਸਾਹ ॥

---

ਆਪੂੰ ਸੱਚਾ ਪਾਤਸ਼ਾਹ ॥
ਉਹ ਅਖਵਾਏ ਅੱਜ ॥
ਝੂਠੇ ਹੋਰ ਜਹਾਨ ਦੇ
ਸ਼ਹਿਨਸ਼ਾਹ ਨਿਰਲੱਜ ॥

---

ਇੱਕ ਥੜ੍ਹੇ ਦਾ ਨਾਮ ਉਸ ॥
ਰੱਖਿਆ 'ਤਖ਼ਤ ਅਕਾਲ' ॥
ਓਥੋਂ ਹੁਕਮ ਚਲਾਓਂਦਾ ॥
ਸ਼ਾਹੀ ਠਾਠਾਂ ਨਾਲ ॥

———

ਗ਼ੁੱਸਾ ਸ਼ਾਹ ਜਹਾਨ ਨੂੰ ॥
ਚੜ੍ਹਿਆ ਖਾ ਖਾ ਗੱਚ ॥
ਹਰ ਗੋਬਿੰਦ ਦੇ ਨਾਮ ਤੋਂ
ਬਿਨ ਅਗਨੀ ਗਿਆ ਮੱਚ ॥

———

ਅੰਮ੍ਰਿਤਸਰ ਯੁਧ ਬਾਜ਼ ਦਾ ॥
'ਹਰਗੋਬਿੰਦ' ਪੁਰ ਹੋਰ ॥

# ਸਰਗ 3

ਇੱਕ ਦਿਨ ਗਏ ਸ਼ਿਕਾਰ ਸਨ ॥
ਗੁਰੂ ਗਰੀਬ-ਨਿਵਾਜ਼ ॥
ਸਿੱਖਾਂ ਦੇ ਹੱਥ ਲੱਗਿਆ
ਚਿੱਟਾ, ਸ਼ਾਹੀ ਬਾਜ਼ ॥

———

ਓਸੇ ਬਾਜ਼ ਨੂੰ ਭਾਲਦੀ ॥
ਮੁੱਠ ਕੁ ਸ਼ਾਹੀ—ਫ਼ੌਜ ॥
ਪੁੱਜੀ ਪਾਸ ਹਜ਼ੂਰ ਦੇ ॥
ਜੰਗਲ ਦੇ ਵਿੱਚ ਖੋਜ ॥

———

ਸ਼ਾਹੀ ਧੌਂਸ ਜਮਾਣ ਦੀ
ਛੱਡੀ ਕਸਰ ਨ ਕਾ ॥
ਫੜਿਆ ਸ਼ਾਹੀ ਬਾਜ਼ ਜੋ
ਸਾਨੂੰ ਦਿਓ ਫੜਾ ॥

———

ਆਖਿਆ ਗੁਰਾਂ, "ਸ਼ਿਕਾਰ ਦਾ"
"ਪੱਕਾ ਇਹੋ ਅਸੂਲ ॥"
',ਬਾਜ਼ ਜ਼ਿਦੇ ਹੱਥ ਆਵੰਦਾ"
"ਉਹ ਨ ਮੋੜੇ ਮੂਲ" ॥

———

'ਪੁੱਠੀ ਧੌਂਸ, ਸ਼ਿਕਾਰੀਆਂ"
"ਦਿੱਤੀ ਨ, ਅੱਜ ਤੱਕ" ॥
"ਬਾਜ਼ ਜ਼ਿਦੇ ਹੱਥ ਆ ਗਿਆ"
"ਬਾਜ਼ ਉਸੇ ਦਾ ਹੱਕ ॥"

ਮੁਢੋਂ ਵਿੱਚ ਸ਼ਕਾਰੀਆਂ ॥
ਚੱਲਿਆ ਆਏ ਰਿਵਾਜ ॥
ਬਾਜ਼ ਜ੍ਹਿਦੇ ਹੱਥ ਆ ਜਵੇ ॥
ਓਸੇ ਦਾ ਹੈ ਬਾਜ਼ ॥

———

ਅੱਗੋਂ ਸ਼ਾਹੀ ਜਲਾਲ ਵਿੱਚ
ਉਹ ਲੱਗੇ ਫ਼ਰਮਾਨ ॥
"ਕਾਹਨੂੰ, ਸਾਨੂੰ ਡਰੇ ਹੋ"
"ਸਮਝਿਆਂ ਨੂੰ ਸਮਝਾਨ" ?

———

"ਸ਼ਾਹਾਂ ਤੇ ਨਹੀਂ ਚੱਲਦੇ ॥"
"ਲੋਕਾਂ ਦੇ ਕਾਨੂੰਨ ॥"
"ਕਿਧਰੇ ਚਿੱਟੇ ਬਾਜ਼ ਲਈ,"
"ਵਗੇ ਨ ਸੂਹਾ ਖ਼ੂਨ ॥"

———

"ਕਰੂ ਕੀ, ਸ਼ਾਹੀ ਲਸ਼ਕਰਾਂ"
"ਸਾਹਵੇਂ ਕੋਈ ਭਲਾ ?"
ਸਾਡੇ ਲੱਖਾਂ ਸੂਰਮੇਂ"
"ਤੇਰੀ ਮੁੱਠ ਸਿਪਾਹ "॥

———

ਗੁਰਾਂ ਕਿਹਾ, "ਡਰ ਸੂਰਮੇਂ"
"ਸੱਚ ਨ ਦੇਂਦੇ ਛੱਡ ॥"
"ਮਰਦ ਨ ਮੂਲੋਂ ਪੁੱਟਦੇ ॥"
ਦੇਣ ਜੇ ਝੰਡਾ ਗੱਡ ॥

———

ਬੁੜ ਬੁੜ ਕਰਦੇ ਟੁਰ ਗਏ ॥
ਕੁੱਲ ਸਿਪਾਹੀ ਵੀਹ ॥
ਅੱਜ ਸ਼ਾਹੀ ਸਨਮਾਨ ਦੀ
ਕੀਤੀ ਗੁਰਾਂ ਕਰੀਹ ॥

———

ਹਾਕਮ ਉਨ੍ਹਾਂ ਲਾਹੌਰ ਦਾ
ਬੜਾ ਭਖਾਇਆ ਆਨ ॥
ਅਪਣੇ ਆਪ ਤੇ ਗੁਰੂ ਨੂੰ
ਡਾਢਾ ਹੈ ਅਭਿਮਾਨ ॥

———

ਹੱਥ ਪਾਇਆ ਅੱਜ ਬਾਜ਼ ਨੂੰ
ਕੱਲ ਖੋਹੇ ਗਾ ਤਾਜ ॥
ਜੱਮਦੀ ਤਿੱਖੀ ਸੂਲ ਦਾ ॥
ਅੱਜੇ ਕਰੋ ਇਲਾਜ ॥

———

ਆਖਿਆ ਹਾਕਮ ਮੁਗਲ ਨੇ
"ਕਰੋ ਚੜ੍ਹਾਈ ਝੱਬ ॥
"ਬੱਨ੍ਹ ਲਿਆਓ ਗੁਰੂ ਨੂੰ"
"ਬਾਜ਼ ਲਿਆਓ ਲੱਭ ॥"

———

ਏਧਰ ਗੁਰਾਂ ਸੀ ਰੱਖਿਆ ॥
ਵੀਰੋ ਦਾ ਵੇਵਾਹ ॥
ਸ਼ਾਹੀ ਲਸ਼ਕਰ ਚੜ੍ਹ ਪਏ ॥
ਓਧਰ ਵਾਹੋਦਾਹ ॥

———

## ਲੜਾਈ

ਸੱਤ-ਹਜ਼ਾਰੀ ਫ਼ੌਜ਼ਦਾਰ,
ਯੋਧਾ ਮੁਖਲਿਸ ਖ਼ਾਨ ॥
ਬਿੱਫਰੀ ਸ਼ਾਹੀ ਫ਼ੌਜ ਦੀ ॥
ਸਾਂਭੀ ਜਿਨ੍ਹੇ ਕਮਾਨ ॥

———

ਘੋੜੇ ਧੂੜਾਂ ਪੁੱਟਦੇ ॥
ਕੁੱਦਣ ਤੇ ਹਿਣਕਾਣ ॥
ਬੈਠ ਸੂਰਮੇਂ ਕਾਠੀਏਂ ॥
ਨੇਜ਼ਿਆਂ ਨੂੰ ਲਹਿਰਾਨ ॥

———

ਧੂੜਾਂ ਸੂਰਜ ਕੱਜਦੀਆਂ ॥
ਚੜ੍ਹ ਚੜ੍ਹ ਕੇ ਅਸਮਾਨ ॥
ਯੋਧੇ ਸ਼ਾਹੀ ਫ਼ੌਜ ਦੇ ॥
ਉੱਚੀ ਨਾਅਰੇ—ਲਾਣ ॥

———

ਡਰ ਡਰ ਸਹਿਮੀਆਂ ਝਾੜੀਆਂ
ਸੁੰਗੜ ਸੁੰਗੜ ਜਾਣ ॥
ਛੱਡ ਪਖੇਰੂ ਆਹਲਣੇ
ਕਾਵਾਂ—ਰੌਲੀ ਪਾਣ ॥

———

ਕੀਤਾ 'ਮੁਖ਼ਲਿਸ ਖ਼ਾਨ' ਨੇ
ਹੱਲਾ ਅੱਚਨ ਚੇਤ ॥
ਕਈ ਹਵੇਲੀਆਂ ਮਾੜੀਆਂ
ਓਸ ਰਲਾਈਆਂ ਰੇਤ ॥

———

ਅੰਮ੍ਰਿਤਸਰ ਵਿੱਚ ਦੜਕਦਾ
'ਮੁਖ਼ਲਿਸ ਖ਼ਾਨ' ਪਰੇਤ ॥
ਲੁੱਟਣ ਲੱਗਾ ਸ਼ਹਿਰ ਨੂੰ ॥
ਸਾਰੀ ਫ਼ੌਜ ਸਮੇਤ ॥

———

ਬੱਚਿਆਂ, ਬੁੱਢਿਆਂ, ਵਿੱਚ ਨ ॥
ਉਹ ਰੱਖੇ ਭਿੰਨ ਭੇਤ ॥
ਮਾਰਨ ਲਈ ਮਸੂਮ ਨੂੰ ॥
ਹੱਦੋਂ ਵੱਧ ਸੁਚੇਤ ॥

———

ਪਤਾ ਲੱਗਦਿਆਂ, ਗੁਰੂ ਜੀ ॥
ਆ ਪੁੱਜੇ ਰਣ—ਖੇਤ ॥
ਤੂੰ ਨਹੀਂ ਯੋਧਾ 'ਮੁਖ਼ ਲਿਸਾ'
ਤੂੰ ਹੈਂ ਇੱਕ ਡਕੈਤ ॥

———

ਮਾਰੀ "ਹਰ-ਗੋਬਿੰਦ" ਨੇ
ਆਂਓਦਿਆਂ ਹੀ ਲਲਕਾਰ ॥
"ਹਰਗੋਬਿੰਦ, ਮੈਂ ਆ ਗਿਆ"
"ਹੋ ਜਾ ਹੁਣ ਤੱਯਾਰ ॥"

———

"ਸਨਮੁੱਖ ਹੋ ਕੇ ਜੂਝੀਏ ॥"
"ਕਰ ਤੂੰ ਪਹਿਲਾ ਵਾਰ ॥"
"ਫੇਰ ਨ ਆਖੀਂ ਗੁਰਾਂ ਨੇ"
"ਛਿੱਪ ਕੇ ਦਿੱਤੇ ਮਾਰ ॥

———

ਉੱਡਣ ਸ਼ਰਾਰੇ ਢਾਲ ਚੋਂ ॥
ਜਾਂ ਪੈਂਦੀ ਤਲਵਾਰ ॥
'ਮੁਖ਼ਲਿਸ ਖ਼ਾਂ' ਦੇ ਵਾਰ, ਗਏ
ਖ਼ਾਲੀ ਪੂਰੇ ਚਾਰ ॥

———

ਤਾਂ ਫਿਰ ਹਰਗੋਬਿੰਦ ਨੇ ॥
ਇਕ ਲਲਕਾਰਾ ਮਾਰ ॥
ਆਖਿਆ, 'ਸੰਭਲ, ਮੁਖ਼ਲਿਸਾ' ॥
"ਆਇਆ ਮੇਰਾ ਵਾਰ ॥"

———

ਵਾਰ ਜਿਹਾ ਤਲਵਾਰ ਦਾ ॥
ਕੀਤਾ ਗੁਰ ਬਲਬੀਰ ॥
ਲਹਿ ਗਿਆ ਸੱਜੇ ਮੋਢਿਓਂ ॥
ਖੱਬੀ ਵੱਖੀ ਚੀਰ ॥

———

ਘੋੜਿਓਂ ਡਿੱਗਾ ਧਰਤ ਤੇ ॥
ਲੱਥ ਪੱਥ ਲਹੂ ਸਰੀਰ ॥
ਵਿਹੰਦਿਆਂ ਹੀ ਦਿਲ ਛੱਡ ਗਈ ॥
ਕੁੱਲ ਦੀ ਕੁੱਲ ਵਹੀਰ ॥

———

ਨੱਸ ਉਠੇ ਰਣ-ਖੇਤ ਚੋਂ ॥
ਕੋਈ ਨ ਬੱਨ੍ਹੇ ਧੀਰ ॥
ਧੂਆਂ ਕਰਦੇ ਸਾਰ ਹੀ ॥
ਉੱਡੇ ਜਿਵੇਂ ਮਖੀਰ ॥

---

ਥਾਂ ਥਾਂ ਦਿੱਸੇ ਝਪਟਦੀ
ਸਿੱਖਾਂ ਦੀ ਸ਼ਮਸ਼ੀਰ ॥
ਫੱਟੜ ਲੋਟਣ ਇਸ ਤਰ੍ਹਾਂ
ਜਿਓਂ ਭੰਗਾਂ ਪੀ ਫ਼ਕੀਰ ॥
ਮੀਰੀ ਪੀਰੀ ਵਾਲੜਾ
ਜਿੱਤਿਆ ਗੁਰੂ ਅਖ਼ੀਰ ॥

---

ਸ਼ਾਹੀ ਫ਼ੌਜ ਤੇ, ਗੁਰਾਂ ਦੀ ॥
ਇਹ ਸੀ ਪਹਿਲੀ ਜਿੱਤ ॥
ਤਿਆਗ ਮੱਲ ਜੀ ਹੋਰਾਂ ਦੇ ॥
ਗੱਲ ਸਮਾ ਗਈ ਚਿੱਤ ॥

---

ਬਿਨਾ 'ਤੇਗ' ਦੇ ਜੱਗ ਤੇ
ਬਣ ਨਹੀਂ ਸਕਦੀ ਗੱਲ ॥
ਏਹੋ ਔਖੇ ਮਸਲਿਆਂ
ਤਾਈਂ ਕਰਦੀ ਹੱਲ ॥

---

ਸ਼ਾਸਤ੍ਰਾਂ ਦੀ ਰੱਖਿਆ ॥
ਦੁਨੀਆਂ ਦੇ ਵਿਚਕਾਰ ॥
ਸ਼ਸਤ੍ਰ ਬਾਝ ਨਾ ਹੋਵਣੀ
ਲੱਖ ਕਰੋ ਤਕਰਾਰ ॥

---

'ਸ਼ਸਤ੍ਰ', 'ਸ਼ਾਸਤ੍ਰ' ਲਈ ਹੈ ॥
'ਦਿਹ' ਲਈ ਜਿਵੇਂ 'ਪਰਾਨ' ॥
'ਬਿਨ ਸ਼ਸਤ੍ਰ, ਸਤਿਕਾਰ ਥੀਂ'
'ਜੀਂਦਾ ਨਹੀਂ ਇਨਸਾਨ ॥'

'ਗੁਰਦਿੱਤਾ' ਜੀ ਨਾਲ ਹੀ ॥
'ਤਿਆਗ ਮੱਲ ਜੀ' ਫੇਰ ॥
ਸ਼ਸਤ੍ਰ ਸਿੱਖਣ ਵਿੱਚ ਸਨ ॥
ਸਮਾਂ ਬਿਤਾਂਦੇ ਢੇਰ ॥

— —

ਅਗਲੀ ਜੰਗ 'ਚ', ਸੋਚਦੇ
ਦੇਣੇ ਹੱਥ ਵਿਖਾਲ ॥
ਨ ਵੀ ਆਖਣ ਸਤਿਗੁਰੂ
ਜਾਣਾ, ਧੱਕੇ ਨਾਲ ॥

———

ਏਦਾਂ ਜੂਝਣ ਵਾਸਤੇ ॥
ਰੁਚੀ ਲਗਾਵਣ ਖ਼ਾਸ ॥
ਤੀਰ ਅਤੇ ਤਲਵਾਰ ਦਾ
ਰੋਜ਼ ਕਰਨ ਅਭਿਆਸ ॥

———

**(ਬੀਬੀ ਵੀਰੋ ਦਾ ਵਿਆਹ)**

ਏਦਾਂ ਸ਼ਾਹੀ ਫ਼ੌਜ ਨੂੰ
ਜਿੱਤਣ ਤੋਂ ਉਪਰੰਤ ॥
ਵਿਆਹ 'ਵੀਰੋ' ਦਾ ਰੱਖਿਆ
ਵਿੱਚ ਝਬਾਲ ਤੁਰੰਤ ॥

———

ਵੀਰੋ ਤਾਈਂ ਵਿਆਹਿਆ ॥
'ਸਾਧੂ ਰਾਮ' ਦੇ ਨਾਲ ॥
ਜੋ ਇੱਕ ਸੋਹਣਾ ਗੱਭਰੂ ॥
ਨਾਲੇ ਕਵੀ ਕਮਾਲ ॥

———

## "ਅਡੋਲਤਾ"

ਹਰ ਗੋਬਿੰਦ ਗੁਰ ਸੂਰਮਾ ॥
ਸਮਰੱਥ ਸਦਾਇਆ ॥
ਹਰਖ ਸੋਗ ਨ ਕਦੀ ਵੀ
ਹਿਰਦੇ ਤੇ ਲਿਆਇਆ ॥
ਜੰਗ ਜੂਝਦਿਆਂ ਮੂਲ ਨ ॥
ਵੱਟ ਮੱਥੇ ਪਾਇਆ ॥
ਜੰਗ ਜਿੱਤ ਕੇ ਮੁਗ਼ਲ ਤੇ ॥
ਹੰਕਾਰ ਨ ਭਾਇਆ ॥
ਕੋਈ ਭਾਰ ਨ ਚਿੱਤ ਤੇ ॥
ਜਦ ਕਾਜ ਰਚਾਇਆ ॥
ਚੰਗਾ ਮਾੜਾ ਜਿਵੇਂ ਕੁਝ ॥
ਨ ਹੋਇਆ ਹਵਾਇਆ ॥
ਸਾਹਿਬਜ਼ਾਦਿਆਂ ਚਿੱਤ ਗੁਰ
ਪ੍ਰਮੇਸ਼ਰ ਛਾਇਆ ॥
ਬ੍ਰਹਮ ਗਿਆਨੀ ਗੁਰੂ ਹੈ ॥
ਧਰਤੀ ਤੇ ਆਇਆ ॥
ਇੰਜ ਭਾਈ ਗੁਰਦਾਸ ਨੇ ॥
ਜਸ ਉਹਦਾ ਗਾਇਆ ॥

---

"ਹਰਖਹੁੰ ਸੋਗਹੁੰ ਬਾਹਿਰਾ
ਹਰਣ ਭਰਣ ਸਮਰੱਥ ਸਰੰਦਾ ॥
ਰਸ ਕਸ ਰੂਪ ਨ ਰੇਖ ਵਿੱਚ
ਰਾਗ ਰੰਗ ਨਿਰਲੇਪੁ ਰਹੰਦਾ ॥
ਗੋਸ਼ਟ ਗਿਆਨ ਅਗੋਚਰਾ
ਬੁੱਧ ਬਲ ਬਚਨ ਬਿਬੇਕ ਨ ਛੰਦਾ ॥

ਗੁਰ ਗੋਵਿੰਦ ਗੋਵਿੰਦ ਗੁਰ ॥
ਹਰਗੋਵਿੰਦ ਸਦਾ ਵਿਗਸੰਦਾ ॥
ਅਚਰਜ ਨੋਂ ਅਚਰਜ ਮਿਲੈ
ਵਿਸਮਾਦੇ ਵਿਸਮਾਦ ਮਿਲੰਦਾ ॥
ਗੁਰਮੁਖ ਮਾਰਗ ਚੱਲਣਾ ॥
ਖੰਡੇ—ਧਾਰ ਕਾਰ ਨਿਬਹੰਦਾ ॥''

(ਭਾਈ ਗੁਰਦਾਸ ਵਾਰ ੨੪, ੨੧)

ਵਿਹਲੇ ਹੋ ਕੇ ਸ਼ਾਦੀਓਂ
ਹਰ ਗੋਬਿੰਦ ਦਾਤਾਰ ॥
ਕਰਨ ਯਾਤਰਾ ਟੁਰ ਪਏ
ਲੈ ਸਾਰਾ ਪ੍ਰਵਾਰ ॥

———

ਤਰਨਤਾਰਨ ਜਾ ਪਹੁੰਚਿਆ
ਜੱਗ ਦਾ ਤਾਰਨ ਹਾਰ ॥
ਇਸ਼ਨਾਨ ਸਾਰਿਆਂ ਆਣ ਕੇ ॥
ਕੀਤਾ ਨਿਹਚਾ ਧਾਰ ॥

———

ਦਰਸ਼ਨ ਫੇਰ ਖਡੂਰ ਦੇ ॥
ਸਾਰਿਆਂ ਕੀਤੇ ਆਨ ॥
'ਵਾਸੂ', 'ਦਾਤੂ', ਦੋਹਾਂ ਨੇ
ਸੇਵਾ ਕਰੀ ਮਹਾਨ ॥

———

ਓਥੋਂ ਚੱਲ ਮਹੇਣ ਜਾਂ ॥
ਪਹੁੰਚਿਆ ਗੋਇੰਦਵਾਲ ॥
ਦਰਸ਼ਨ ਕਰ ਅਸਥਾਨ ਦੇ
ਹੋਏ ਬੜੇ ਨਿਹਾਲ ॥

———

ਜਦੋਂ ਇਹ 'ਪਹਿਲੀ ਯਾਤਰਾ'
ਕੀਤੀ, ਪਿਤਾ ਦੇ ਸੰਗ ॥
ਤਿਆਗ ਮੱਲ ਦੇ ਰਿਦੇ ਵਿੱਚ ॥
ਉਠਣ ਬੜੇ ਤਰੰਗ ॥

ਕੁਝ ਦਿਨ ਹੋਏ ਰਹਿੰਦਿਆਂ
ਗੋਇੰਦਵਾਲ ਦੇ ਵਿੱਚ ॥
ਜੂਹਾਂ ਉਹ ਹਰਿਆਲੀਆਂ ॥
ਕਿਣਕੇ ਕਿਣਕੇ ਖਿੱਚ ॥

---

ਓਧਰ ਹਰ ਗੋਬਿੰਦ ਪੁਰ
ਹੋਈ ਅਨੋਖੀ ਗੱਲ ॥
ਭਗਵਾਨਾ ਘੇਰੜ ਨਗਰ ਨੂੰ
ਜ਼ੋਰੀਂ ਬੈਠਾ ਮੱਲ ॥

---

ਸਮਝੇ ਨ ਸਮਝਾਇਆਂ ॥
ਗੱਲ ਸੁਣੇ ਨ ਮੂਲ ॥
ਉਲਟਾ ਅੱਗੋਂ ਗੁਰਾਂ ਨੂੰ ॥
ਬੋਲੇ ਊਲ—ਜਲੂਲ ॥

---

ਚੰਦੂ ਦਾ ਵੀ ਸਾਕ ਸੀ
ਦੂਰੋਂ ਨੇੜਿਓ ਉਹ ॥
ਗੁਰ--ਘਰ ਉੱਤੇ ਚਿਰਾਂ ਤੋਂ ॥
ਉਹਨੂੰ ਆਉਂਦਾ ਰੋਹ ॥

---

ਆ ਗਏ ਗੁਰੂ ਸੰਭਾਲ ਕੇ ॥
ਸ਼ਸਤ੍ਰ ਫੇਰ ਅਖ਼ੀਰ ॥
ਘੇਰੜ ਨੂੰ ਵੰਗਾਰ ਕੇ ॥
ਸੁੱਟਿਆ ਲੱਕੋਂ ਚੀਰ ॥

---

'ਰਤਨ ਚੰਦ', ਪੁੱਤ ਓਸ ਦਾ ॥
ਬੜੀ ਬੁਜ਼ਦਿਲੀ ਨਾਲ਼ ॥
ਨੱਠਾ ਛੱਡ ਮਦਾਨ ਨੂੰ
ਵੇਖ ਪਿਤਾ ਦਾ ਹਾਲ ॥

---

ਆਨ ਜਲੰਧਰ ਪੁੱਜਿਆ ॥
ਪਾਓਂਦਾ ਹਾਹਾ–ਕਾਰ ॥
ਫ਼ੌਜਦਾਰ ਹੰਕਾਰਿਆ ॥
'ਅਬਦੁੱਲਾ' ਬੇਕਾਰ ॥

---

ਚੜ੍ਹਿਆ ਗੁੱਸੇ ਨਾਲ ਉਹ ॥
'ਰਤਨ ਚੰਦ' ਦੇ ਨਾਲ ॥
ਆਖੇ ਛੇਵੇਂ ਗੁਰੂ ਦਾ ॥
ਬੁਰਾ ਕਰੂੰ ਗਾ ਹਾਲ ॥

---

ਯੁੱਧ ਹੋਇਆ, ਗਹਿ ਗੱਚਵਾਂ ॥
ਦੂਜੀ ਵਾਰੀ ਫੇਰ ॥
'ਅਬਦੁੱਲੇ' ਨੂੰ ਮਾਰ ਕੇ ॥
ਕੀਤਾ ਓਥੇ ਢੇਰ ॥

---

ਰਤਨ ਚੰਦ ਵੀ ਓਸ ਥਾਂ ॥
ਫੇਰ ਬੁਲਾਇਆ ਪਾਰ ॥
ਚੰਦੂ ਦਾ ਪੁੱਤ 'ਕਰਮ ਚੰਦ'
ਉਹ ਵੀ ਦਿੱਤਾ ਮਾਰ ॥

---

ਪਿੱਛੇ, 'ਗੁਰ ਪ੍ਰਵਾਰ' ਦੀ,
ਜੋ ਸੀ ਗੋਇੰਦਵਾਲ ॥
ਸਨ ਭਾਈ ਗੁਰਦਾਸ ਜੀ ॥
ਕਰਦੇ ਖ਼ੂਬ ਸੰਭਾਲ ॥

---

ਤਿਆਗ ਮੱਲ ਜੀ ਦੱਸਦੇ ॥
ਨਿੱਤ, ਨਵਾਂ ਉਤਸ਼ਾਹ ॥
ਉਹ, ਨਾ ਦਿਲੋਂ ਭਰ ਥੱਕਦੇ ॥
ਤੇਗਾਂ ਖੰਡੇ ਵਾਹ ॥

---

ਖ਼ਬਰਾਂ, ਜੋ ਵੀ ਆਉਂਦੀਆਂ ॥
ਗੁਰਦਾਸ ਹੋਰਾਂ ਦੇ ਕੋਲ ॥
ਤਿਆਗ ਮੱਲ ਦੇ ਤਾਈਂ ਉਹ ॥
ਦਸਦੈ ਪੂਰੀਆਂ ਖੋਹਲ ॥

---

ਖ਼ਬਰ ਕੌਲਾਂ ਦੀ ਮੌਤ ਦੀ ॥
ਕੀਤਾ ਚਿੱਤ ਉਦਾਸ ॥
ਐਪਰ ਗੁਰਾਂ ਦੀ ਜਿੱਤ ਨੇ
ਦਿੱਤਾ ਬੜਾ ਹੁਲਾਸ ॥

---

ਇੱਛਾ ਯੋਧੇ ਬਣਨ ਦੀ ॥
ਨਿੱਤ ਹੁੰਦੀ ਬਲਵਾਨ ॥
ਸਾਂਭ ਸਾਂਭ ਕੇ ਰੱਖਦਾ
ਅਪਣੀ ਤੀਰ ਕਮਾਨ ॥

---

ਦਿਨ ਦਿਨ ਜਾਵੇ ਪੱਕਦੀ ॥
ਯੁੱਧ ਕਰਨ ਦੀ ਰੀਝ ॥
ਰੁੱਖ ਬਣਨ ਨੂੰ ਲੋਚਦੇ ॥
ਸੂਰਮਗਤੀ ਦੇ ਬੀਜ ॥

---

## "ਜੂਝਨ ਕੋ ਚਾਓ"

ਖੇਡਾਂ ਖੇਡਣ ਖਾੜੇ ਅੰਦਰ ॥
ਮੁੰਡੇ ਖੁੰਡੇ ਸਾਰੇ ॥
'ਤਿਆਗ ਮੱਲ' ਦੇ ਸੀਨੇ ਅੰਦਰ ॥
ਜ਼ਿੰਦਗੀ ਠਾਠਾਂ ਮਾਰੇ ॥

---

ਆਖਣ ਲੱਗੇ ਹਾਣੀਆਂ ਦੀਆਂ
ਟੋਲੀਆਂ ਦੋ ਬਣਾਈਏ ॥
ਨਾਲ ਗੱਤਕੇ ਦੋਹਾਂ ਧਿਰਾਂ ਵਿੱਚ ॥
ਨਕਲੀ ਜੰਗ ਮਚਾਈਏ ॥

ਮੋਹਰੇ ਆ ਬਈ ਮੋਹਰੀ ਰਾਮਾ ॥
ਤੈਨੂੰ ਗੱਲ ਸਮਝਾਵਾਂ ॥
ਮੁਗਲਾਂ ਦਾ ਸਾਲਾਰ ਤੂੰ ਬਣ ਜਾ ॥
ਮੈਂ ਏਧਰ ਹੋ ਜਾਵਾਂ ॥

---

ਅੱਧੇ ਮੁੰਡੇ ਛਾਂਟ ਕੇ ਲੈ ਲੈ ॥
ਬਾਕੀ ਮੇਰੇ ਹੋਏ ॥
ਮੱਲ ਜੁੱਧ ਜਰਨੈਲਾਂ ਵਾਂਗੂੰ ॥
ਪਿੱਛੋਂ ਕਰਸਾਂ ਦੋਏ ॥

---

ਲੈ ਬਈ, ਜਿਸ ਦੇ ਗੱਤਕਾ ਵੱਜੇ ॥
ਧੌਣ ਦੇ ਉੱਤੇ ਆ ਕੇ ॥
ਉਹਨੂੰ ਮਰਿਆ ਹੋਇਆ ਗਿਣਨੈ ॥
ਸੁਟਣੈ ਬਾਹਰ ਚਾ ਕੇ ॥

---

ਜੋ ਕਨਪਟੀਆਂ ਹੂਲ ਨਾ ਰੋਕੇ ॥
ਉਹ ਭੀ ਮੋਇਆ ਜਾਣੋ ॥
ਖੱਬਾ ਸੱਜਾ ਚੀਰ ਨ ਡੱਕੇ ॥
ਫੱਟੜ ਹੋਇਆ ਮਾਨੋ ॥

---

ਨਕਲੀ ਹੋਣ ਲੜਾਈ ਲੱਗੀ ॥
ਚੱਲਣ ਗੱਤਕੇ ਫਰ੍ਹੀਆਂ ॥
ਲੈਣ ਪੈਂਤੜੇ, ਢਾਈ ਪੈਰੇ ॥
ਚੋਟਾਂ ਕਰਦੇ ਖਰੀਆਂ ॥

---

'ਚੀਰ ਵਾਢਵੇਂ' ਕਰਨ ਦੁਪਾਸੀਂ ॥
ਹੂਲਾਂ ਤੇ ਕਨਪਟੀਆਂ ॥
'ਸਿਰ ਦੀ' ਰੋਕਣ 'ਗਿੱਟੇ' ਠੋਕਣ ॥
ਦੋਵੇਂ ਫੌਜਾਂ ਡਟੀਆਂ ॥

---

ਰੋਕ ਗਿੱਟੇ ਦੀ ਉਕੱਣ ਜਿਹੜੇ ॥
ਫੱਟੜ ਹੋ ਕੁਰਲਾਂਦੇ ॥
ਕਈਆਂ ਕੋਲੋਂ "ਹੂਲ" ਨ ਰੁਕਦੀ
ਉਹ ਸ਼ੋਹਦੇ ਮਰ ਜਾਂਦੇ ॥

---

ਨਾਢੂ ਖਾਨ ਤਿਆਗ ਮੱਲ ਹੁਣ ॥
ਸਾਹਵੇਂ ਸਾਹਵੀਂ ਹੋਏ ॥
ਕੁੱਦ ਕੁੱਦ ਬਦਲ ਪੈਂਤਰੇ ਪੈਂਦੇ ॥
ਇੱਕ ਦੂਜੇ ਨੂੰ ਦੋਏ ॥

---

ਨਾਢੂ ਖਾਂ ਨੇ ਸਿਰ ਦੀ ਰੋਕੀ ॥
ਗਿਟੇ ਚੋਟ ਉਲਾਰੀ ॥
ਗਿਟਾ ਰੋਕ ਤਿਆਗ ਮੱਲ ਨੇ
ਝੱਬਦੇ ਸਿਰ ਦੀ ਮਾਰੀ ॥

---

ਠਾਹ ਵਜੀ ਸਿਰ ਨਾਢੂ ਖ਼ਾਂ ਦੇ ॥
ਮੌਤ ਓਸ ਦੀ ਹੋਈ ।
ਤਿਆਗ ਮੱਲ ਦੇ ਸਾਹਵੇਂ ਆਕੇ ॥
ਜਿੱਤਿਆ ਹੋਰ ਨ ਕੋਈ ॥

---

ਸਾਰੇ ਪਿੜ ਵਿੱਚ ਪੈ ਗਿਆ ਰੌਲਾ
ਸਾਰੇ ਦੇਣ ਵਧਾਈ ॥
ਸਿੱਖਾਂ ਨੇ ਮੁਗ਼ਲਾਂ ਦੇ ਉੱਤੇ ॥
ਜਿੱਤ ਹੋਰ ਇੱਕ ਪਾਈ ॥

---

ਜੰਗ ਜਿੱਤ ਕੇ ਤਿਆਗ ਮੱਲ ਜੀ ॥
ਸਿੱਧੇ ਓਥੇ ਆਏ ॥
ਜਿੱਥੇ ਹਰ ਗੋਬਿੰਦ ਸਨ ਬੈਠੇ ॥
ਇੱਕ ਦਰਬਾਰ ਲਗਾਏ ॥

---

ਸਤਿਗੁਰ ਦੇ ਪੱਟਾਂ ਵਿੱਚ ਵੜ ਕੇ ॥
ਲੱਕ ਨੂੰ ਜੱਫੀ ਪਾ ਕੇ ॥
ਆਖਣ ਲੱਗਾ, "ਮੈਂ ਮੁਗਲਾਂ ਦੀ" ॥
"ਆਇਆਂ ਬਸ ਕਰਾ ਕੇ" ॥

---

"ਨਾਦੂ ਖਾਂ ਜਰਨੈਲ ਮਾਰਿਆ ॥
ਸਾਰੇ ਮੁਗਲ ਹਰਾਏ ॥
ਹਰ ਇੱਕ ਵਾਰ ਦੇ ਨਾਲ ਉਹਨਾ ਨੂੰ ॥
ਮੈਂ ਤਾਰੇ ਦਿਖਲਾਏ ॥"

---

ਜੱਫੀ ਛੱਡ ਕੇ ਫੇਰ ਖਲੋਤਾ ॥
ਭਾਰ ਪੱਬਾਂ ਦੇ ਹੋ ਕੇ ॥
"ਵੇਖੋ ਹੁਣ ਮੈਂ ਕਿੱਡਾ ਹੋ ਗਿਆ ॥
ਨਿੱਤ ਨਿੱਤ ਦੂੰਘਦਾ ਡੋਕੇ ॥"

---

"ਅਗਲੀ ਜੰਗ 'ਚ ਹੁਣ ਤੇ ਮੈਨੂੰ ॥
ਸਤਿਗੁਰ ਨਾਲ ਲਜਾਓ ॥
ਵਾਹ ਤਲਵਾਰਾਂ ਹੱਥ ਵਿਖਾਵਾਂ ॥
ਮੇਰੀ ਆਸ ਪੁਜਾਓ ॥"

---

ਸਤਿਗੁਰ ਬੋਲੇ, ਮੇਰੇ ਯੋਧੇ ॥
ਕਿੱਥੇ ਮੁਗਲ ਹਰਾਏ ॥
ਨਾਦੂ ਖਾਂ ਨੂੰ ਕਦੋਂ ਮਾਰਿਆ ॥
ਕਿੱਥੇ ਪੂਰ ਖਪਾਏ ॥

---

"ਆਖੇ, ਪਿੰਡ ਦੀ ਲਹਿੰਦੀ ਬਾਹੀ ॥
ਗਹਿ ਗੱਚ ਹੋਈ ਲੜਾਈ ॥
ਮੋਹਰੀ ਨਾਦੂ ਖਾਂ ਸੀ ਬਣਿਆਂ ॥
ਮੈਂ ਇੱਕ ਤਿਰਾ ਸਿਪਾਹੀ ॥"

---

"ਮੈਂ ਗਿੱਟੇ ਦਾ ਵਾਰ ਰੋਕ ਕੇ ॥
ਸਿੱਧੀ ਸਿਰ ਨੂੰ ਵਾਹੀ ॥
ਨਕਲੀ ਯੁੱਧ 'ਚ' ਨਾਦੂ ਖ਼ਾਂ ਦੀ ॥
ਧੌਣ ਸਤਿਗੁਰੋ ਲਾਹੀ ॥"

---

ਖਿੜ ਖਿੜ ਹੱਸੇ ਹਰ ਗੋਬਿੰਦ ਜੀ ॥
ਸੱਭ ਸੰਗਤ ਹਰਸਾਈ ॥
ਥਾਪੀ ਦੇ ਤਿਆਗ ਮੱਲ ਨੂੰ ॥
ਘੁਟ ਕੇ ਜੱਫੀ ਪਾਈ ॥

---

ਗੁਰਾਂ ਕਿਹਾ ਸ਼ਾਬਾਸੇ ਜੋਧਿਆ ॥
ਤੇਰੇ ਤੁਲ ਨ ਕੋਈ ॥
ਪਹਿਲੀ ਜਿੱਤ ਜੁਆਨਾ ਤੇਰੀ ॥
ਮੁਗ਼ਲਾਂ ਉਤੇ ਹੋਈ ॥

---

"ਕੱਦ ਵੀ ਤੇਰਾ ਕੇਡਾ ਹੋ ਗਿਆ ?
ਸਰੂਆਂ ਵਰਗਾ ਸ਼ੇਰਾ ॥
ਪਰ ਨਹੀਂ ਗੱਭਰੂਆਂ ਵਾਂਗੂੰ ਭਰਿਆ ॥
ਪੂਰਾ ਜੁੱਸਾ ਤੇਰਾ ॥"

---

"ਬੋਰੀ ਇਕ ਬਦਾਮ ਹੋਰ, ਬੱਸ ॥
ਘਾਟ ਖਾਣ ਦੀ ਬਾਕੀ ॥
ਇੱਕ ਮੁਕਾਣੀ ਪੈਣੀ ਤੈਨੂੰ ॥
ਭਰੀ ਘਿਓ ਦੀ ਚਾਟੀ ॥"

---

"ਤੈਨੂੰ ਫਿਰ ਮੈਂ ਨਾਲ ਆਪਣੇ" ॥
"ਜੰਗ ਜ਼ਰੂਰ ਦਿਖਾਊਂ" ॥
"ਚੰਗੇ ਕਿਸੇ ਮੁਗ਼ਲ ਯੋਧੇ ਸੰਗ"
"ਤੇਰਾ ਯੁੱਧ ਕਰਾਊਂ" ॥

---

ਓਥੋਂ ਖ਼ੁਸ਼ੀ 'ਚ' ਨੱਚਦਾ ਟੱਪਦਾ ॥
ਖਾੜੇ ਦੇ ਵਿੱਚ ਆ ਕੇ ॥
ਹਾਣੀਆਂ ਦੇ ਸੰਗ ਹੱਸਣ ਲੱਗਾ ॥
ਸਾਰੀ ਗੱਲ ਸੁਣਾ ਕੇ ॥

———

## ਸ਼ਰਦਾਈ

ਵਰਜ਼ਿਸ਼ ਪਿੱਛੋਂ ਸਾਰੇ ਗੱਭਰੂ ॥
ਪੀਂਦੇ ਨਿੱਤ ਸ਼ਰਦਾਈਆਂ ॥
ਰਗੜ ਰਗੜ ਕੇ ਅਪਣੇ ਹੱਥੀਂ
ਜਿਹੜੀਆਂ ਹੋਣ ਬਣਾਈਆਂ ॥

———

ਰਗੜਨ ਤੇ ਵੀ ਡੌਲਿਆਂ ਸੰਦੀ ॥
ਹੁੰਦੀ ਕਸਰਤ ਪੂਰੀ ॥
ਇੱਕ ਅਖਾੜੇ ਅੰਦਰ ਹੁੰਦੀ
ਏਥੇ ਹੁੰਦੀ ਦੂਹਰੀ ॥

———

ਤਿਆਗ ਮੱਲ ਹੁਣ ਅੱਗੇ ਨਾਲੋਂ ॥
ਡੰਡ ਵਧੇਰੇ ਲਾਵੇ ॥
ਤੱਕੜਾ ਹੋਣ ਲਈ ਛੇਤੀ ਹੀ ॥
ਹੋਰ ਖ਼ੁਰਾਕਾਂ ਖਾਵੇ ॥

———

ਇੱਕ ਟਾਹਣੇ ਨੂੰ ਮੋਛਾ ਪਾਕੇ ॥
ਇੱਕ ਸਿਰਾ ਘੜਵਾ ਕੇ ॥
ਦੂਜੇ ਸਿਰੇ ਨੂੰ ਸੰਗਲ ਜੜਿਆ ॥
ਛੱਤ 'ਚ ਕੁੰਡਾ ਪਾ ਕੇ ॥

———

ਕੋਠੇ ਜੇਡੇ ਕੂੰਡੇ ਦੇ ਵਿੱਚ ॥
ਗੱਭਰੂ ਰਗੜੇ ਲਾਂਦੇ ॥
ਛਿੱਲਾਂ ਛਿੱਲ ਬਦਾਮਾਂ ਦੀਆਂ
ਧੜੀਏ ਗਿਰੀਆਂ ਪਾਂਦੇ ॥

———

ਚਾਰੇ ਮਗਜ਼ ਤੇ ''ਖਸਖਸ'' ਰਜਵੀਂ
''ਫੁੱਲ ਗੁਲਾਬ'' ਸੁਕਾਏ ॥
''ਕਾਲੀਆਂ ਮਿਰਚਾਂ'' ''ਸੌਂਫ'' ਕਾਸ਼ਨੀ''
ਲੈਂਦੇ ''ਲੌਂਗ'' ਮਿਲਾਏ ॥

———

ਵਾਰੀ ਵਾਰੀ ਕੂੰਡਾ ਫੜਦੇ ॥
ਰਗੜਨ ਵਾਰੋ ਵਾਰੀ ॥
ਰਗੜ ਰਗੜ ਢੰਡਿਆਈ ਕਰਦੇ
ਛੋਟੀ ਵਰਗੀ ਸਾਰੀ ॥

———

ਮਿੱਠਾ ਲੋੜ ਮੁਤਾਬਕ ਪਾ ਕੇ ॥
ਫਿਰ ਪਾਣੀ ਵਿੱਚ ਪਾਂਦੇ ॥
ਮੁੜ ਖੱਦਰ ਦੇ ਪੋਣੇ ਵਿੱਚੋਂ
ਮਲ੍ਹ ਮਲ੍ਹ ਪੁਣਦੇ ਜਾਂਦੇ ॥

———

ਭਰ ਬਾਟੇ ਤੇ ਛੰਨੇ ਗੱਭਰੂ ॥
ਅੰਦਰ ਸੁੱਟੀਂ ਜਾਂਦੇ ॥
ਦਹਿ ਦਹਿ ਛੰਨੇ ਛਕ ਕੇ ਕਿਧਰੇ
ਫੇਰ ਡਕਾਰ ਲਗਾਂਦੇ ॥

———

ਪੋਣੇ ਚੋਂ ''ਨੁਗਦੇ'' ਦੀਆਂ ਮੁੱਠੀਆਂ ॥
ਭਰ ਭਰ ਬਾਹਰ 'ਵਗ੍ਹਾਂਦੇ' ॥
''ਮੁਗ਼ਲੂ ਮਾਰਿਆ'',''ਤੁਰਕੂ ਮਾਰਿਆ ॥''
ਰਲ ਕੇ ਨਾਅਰੇ ਲਾਂਦੇ ॥

———

ਏਦਾਂ ਵਧ ਵਧ ਹੋਣ ਕਸਰਤਾਂ ।
ਵੱਧ ਵੱਧ ਮਿਲਣ ਖ਼ੁਰਾਕਾਂ ॥
ਯੋਧਿਆਂ ਦੀ ਇੱਕ ਫ਼ੌਜ ਬਣਾ ਲਈ ॥
ਕੀ ਸਤਿਗੁਰ ਦੀਆਂ ਬਾਤਾਂ ॥

———

## ਬੁਢਾ ਜੀ ਦਾ ਵਿਛੋੜਾ

ਸਮਾਂ ਬੀਤਿਆ ਕੁਝ ਕੂ ॥
ਸ਼ਾਂਤ ਸਹਿਜ ਇੱਕਸਾਰ ॥
ਸੰਗਤਾਂ ਰਹਿੰਦੀਆਂ ਜੁੜਦੀਆਂ ॥
ਸੱਚੇ ਗੁਰਦਰਬਾਰ ॥

———

ਚਾਣਚੱਕ ਰਮਦਾਸ ਤੋਂ ॥
ਸਿੱਖ ਲੱਗਾ ਆ ਕਹਿਣ ॥
ਬਾਬਾ ਬੁਢਾ ਸਤਿਗੁਰੋ ॥
ਕਾਫ਼ੀ ਢਿੱਲੇ ਹੈਣ ॥

———

ਓਸੇ ਵੇਲੇ ਗੁਰੂ ਜੀ ॥
ਲੈ ਸਾਰਾ ਪ੍ਰਵਾਰ ॥
ਟੁਰ ਪਏ ਵੱਲ ਰਾਮਦਾਸ ਦੇ ॥
ਦਿਲ ਹੋਇਆ ਬੇਜ਼ਾਰ ॥

———

ਦਰਸ਼ਨ ਕਰ ਕੇ ਗੁਰਾਂ ਦੇ ॥
ਬੁੱਢਾ ਹੋਇਆ ਨਿਹਾਲ ॥
"ਅੰਤ ਸੁਖਾਲਾ ਹੋ ਗਿਆ" ॥
"ਤੇਰੀ ਕਿਰਪਾ ਨਾਲ ॥

———

ਚੌਦਾਂ ਮੱਘਰ ਸੱਨ ਸੀ
ਕੱਤੀ ਸੋਲਾਂ ਸੌ ॥
ਮੌਤ ਨੂੰ ਮਿਲਿਆ ਹੱਸ ਕੇ ॥
ਗੁਰਸਿੱਖ ਲਾਹ ਕੇ ਭੌ ॥

———

ਹੱਥਾਂ ਵਿੱਚ ਮਹਰਾਜ ਦੇ
"ਬੁੱਢੇ ਛੱਡੇ ਸੁਆਸ ॥
"ਮਰਨੇ ਕੀ ਚਿੰਤਾ ਨਹੀ" ॥
"ਜੀਵਨ ਕੀ ਨਹੀਂ ਆਸ"

———

ਨੈਣ ਵਰ੍ਹੇ ਗੁਰਦੇਵ ਦੇ ॥
ਬੱਨ੍ਹ ਹੰਝੂਆਂ ਧਾਰ ॥
ਧੀਰਜ ਦਿੱਤੀ ਸੱਭ ਨੂੰ ॥
ਕਰ ਹੱਥੀਂ ਸਸਕਾਰ ॥

———

ਇੱਕੋ ਵਾਰੀ ਰੋਏ ਸਨ ॥
ਸਤਿਗੁਰ ਜ਼ਿੰਦਗੀ ਵਿੱਚ ॥
ਬੁੱਢਾ ਜੀ ਦੇ ਪ੍ਰੇਮ ਦੀ ॥
ਹੈਸੀ ਏਡੀ ਖਿੱਚ ॥

———

ਏਥੇ ਪੁੱਜੇ ਕਾਬਲੋਂ ॥
ਇੱਕ ਮਸੰਦ ਨੇ ਆ ॥
ਰੋ ਰੋ ਕੀਤੀ ਬੇਨਤੀ ॥
ਗਲ੍ਹ ਵਿੱਚ ਪੱਲਾ ਪਾ ॥

———

"ਘੋੜੇ ਆਂਦੇ ਆਪ ਲਈ"॥
"ਕਰ ਕੇ ਲੰਮਾ ਪੰਧ"
"ਖੋਹ ਲਏ 'ਲੱਲਾ ਬੇਗ ਨੇ'' ॥
"ਦੋਵੇਂ ਸੂਰਜ ਚੰਦ ॥"

———

ਸਤਿਗੁਰ ਕਿਹਾ ਮਸੰਦ ਨੂੰ ॥
ਦੇ ਕੇ ਇੰਜ ਧਰਵਾਸ ॥
"ਆਪਣੇ ਹੋਏ, ਤਾਂ ਆਣਗੇ" ॥
"ਘੋੜੇ ਅਪਣੇ ਪਾਸ ॥"

———

"ਬਿਧੀ ਚੰਦ" ਨੂੰ ਸੱਦ ਫਿਰ ॥
ਆਖਿਆ ਕੋਲ੍ਹ ਬਿਠਾਲ ॥
"ਘੋੜੇ ਤੁਸਾਂ ਲਿਆਵਣੇ" ॥
"ਕਰ ਕੇ ਕੋਈ ਕਮਾਲ ॥"

———

ਆਗਿਆ ਲੈ ਕੇ ਗੁਰਾਂ ਦੀ ॥
"ਬਿਧੀ ਚੰਦ" ਬਲਵਾਨ ॥
ਟੁਰਿਆ ਵੱਲ ਲਹੌਰ ਦੇ ॥
ਧਰ ਸਤਿਗੁਰ ਦਾ ਧਿਆਨ ॥

---

ਘਾਹੀ ਬਣ ਕੇ ਕੱਢਿਆ
ਪਹਿਲਾ ਘੋੜਾ ਏਸ ॥
ਦੂਜਾ ਫੇਰ ਉੜਾ ਲਿਆ ॥
ਧਾਰ ਨਜੂਮੀ ਵੇਸ ॥

---

ਕੁੱਝ ਮਹੀਨੇ ਬਾਦ ਹੀ ॥
ਗੋਂਦਵਾਲ ਵਿਚਕਾਰ ॥
ਫਿਰ "ਭਾਈ ਗੁਰਦਾਸ" ਜੀ
ਟੁਰ ਗਏ ਖੇਡ ਖਿਲਾਰ ॥

---

ਇਸ ਘਟਨ ਦੇ ਨਾਲ ਤਾਂ ॥
ਹੋਇਆ ਮੰਦੜਾ ਹਾਲ ॥
"ਤਿਆਗ ਮੱਲ" ਸੀ ਹੋ ਗਿਆ ॥
ਇਕ ਦਮ ਜਿਵੇਂ ਨਿਢਾਲ ॥

---

ਬਾਬਾ ਬੁੱਢਾ ਹੋਰ ਇੱਕ ॥
ਘਾਓ ਗਿਆ ਲਗਾ ॥
ਹੁਣ ਗੁਰਦਾਸ ਦੀ ਪੀੜ-ਦਾ
ਥਾਹ ਨ ਕੋਈ ਰਿਹਾ ॥

---

ਕੱਲਾ ਬਹਿ ਬਹਿ ਸੋਚਦਾ,
"ਇਹ ਝੂਠਾ ਸੰਸਾਰ" ॥
'ਥਿਰ ਨ ਏਥੇ ਕੋਈ ਵੀ"
"ਸੱਭ ਜਗ ਚੱਲਣ ਹਾਰ" ॥

---

''ਕਿਸ ਥੀਂ ਲਾਈਏ ਦੋਸਤੀ'' ?
''ਕਿਸ ਥੀਂ ਪਾਈਏ ਪਰੀਤ'' ?
''ਕੋਈ ਨਿਭਦਾ ਨਾਲ ਨ ॥''
''ਕਿਨੂੰ ਬਣਾਈਏ ਮੀਤ'' ॥

———

**ਸਮਾਂ**

'ਸਮਾਂ', ਬੜਾ ਬਲਵਾਨ ਹੈ ॥
ਸਮਾਂ ਹੈ, ''ਵੈਦ'' ਮਹਾਨ ॥
ਅਤਿ ਡੂੰਘੇਰੇ ਜ਼ਖ਼ਮ ਤੇ ॥
ਜਾਣੇ ਮਰਹਮ ਲਾਣ ॥

———

ਸਮਾਂ ਉਗਾਵੇ ਬੀਜ ਤੋਂ ॥
ਅੰਬਰ ਛੋਂਹਦੇ ਰੁੱਖ ॥
ਸਮਾਂ ਮਿਟਾਵੇ ਸਦਾ ਲਈ ॥
''ਸਿਰ ਦੁੱਖਾਂ ਦੇ ਦੁੱਖ'' ॥

———

ਸਮੇਂ ਨਾਲ ਆ ਜਾਂਵਦਾ ॥
ਫੱਟਾਂ ਤੇ ਅੰਗੂਰ ॥
ਪ੍ਰਬਤ 'ਗ਼ਮ' ਤੇ 'ਫ਼ਿਕਰ' ਦੇ ॥
ਸਮਾਂ ਕਰੇਂਦਾ ਚੂਰ ॥

———

ਢਾਹ ਢਾਹ, ਸਮਾਂ ਉਸਾਰਦਾ ॥
ਸਮਾਂ ਡੋਬਦਾ ਪੂਰ ॥
ਸਮਾਂ ਹਨੇਰੀ ਕੁੱਖ ਚੋਂ ॥
ਉਪਜਾ ਦੇਂਦਾ ਨੂਰ ॥

———

ਸਮਾਂ ਚੜ੍ਹਾਏ ਅੰਬਰੀਂ ॥
ਸਮਾਂ ਡੋਬਦਾ ਨੀਰ ॥
ਸਮਾਂ ਰੁਆਂਦਾ ਅੱਥਰੂ ॥
ਸਮਾਂ ਬਨ੍ਹਾਵੇ ਧੀਰ ॥

———

ਜਿਨ੍ਹਾਂ ਸੱਜਣਾ ਬਾਝ ਨ ॥
ਸਾਡਾ ਲੰਘੇ ਪੱਲ ॥
ਸਮੇਂ ਨਾਲ ਬਣ ਜਾਂਵਦੇ ॥
ਉਹ ਬੀਤੇ ਦੀ ਗੱਲ ॥

---

ਸਮਾਂ ਪੈਣ ਤੇ ਇਵੇਂ ਹੀ ॥
"ਤਿਆਗ ਮੱਲ" ਜੀ ਫੇਰ ॥
ਹੱਸਣ ਟਹਿਕਣ ਲੱਗ ਪਏ ॥
ਰੱਜਵੇਂ ਹੰਝੂ ਕੇਰ ॥

---

## ਖੇਡਾਂ ਕਬੱਡੀ

ਨਿੱਤ ਅਭਿਆਸ ਕਮਾਉਂਦਾ ॥
ਲਾ ਕੇ ਪੂਰਾ ਚਿੱਤ ॥
ਖੇਡੇ ਕੌਡ ਕਬੱਡੀਆਂ ॥
ਗੱਭਰੂ ਮਾਰੇ ਚਿੱਤ ॥

---

ਜੱਫਾ ਮਾਰਨ ਵੇਲੜੇ ॥
ਫੜਦਾ ਜਿਸਦਾ ਗੁੱਟ ॥
ਓਥੇ ਹੀ ਸਾਹ ਤੋੜ ਦਾ ॥
ਉਹ ਨ ਸਕਦਾ ਛੁੱਟ ॥

---

ਪਾੜੇ ਲਾਗੋਂ ਖਿੱਚਦਾ ॥
ਲੱਕੋਂ ਜੱਫਾ ਮਾਰ ॥
ਕਿਸੇ ਨੂੰ ਧੌਲ੍ਹਾਂ ਨਾਲ ਹੀ ॥
ਕੱਢੇ ਖਾੜਿਓਂ ਬ੍ਹਾਰ ॥

---

ਸੁਟਵੀਂ ਕੈਂਚੀ ਮਾਰਦਾ ॥
ਦੋਹਾਂ ਲੱਤਾਂ ਨਾਲ ॥
ਬਾਹਵਾਂ ਛੱਡ ਕੇ ਆਖਦਾ ॥
ਮਾਰ ਚੋਬਰਾ ਛਾਲ ॥

---

ਮਾਰ ਥਾਪੀਆਂ ਜਾਂਵੰਦਾ ॥
ਜਦੋਂ ਉਹ ਕੌਡੀ ਪਾਣ ॥
ਡਰਦੇ ਉਹਦੀ ਧੌਲ ਤੋਂ ॥
ਗੱਭਰੂ ਨੇੜ ਨ ਆਣ ॥

———

ਸ਼ੂਟਾਂ ਵੱਟਦਾ ਵੱਟਦਾ ॥
ਭਰਵੀਂ ਚੁੰਗੀ ਨਾਲ ॥
ਦੋ ਦੋ ਗੱਭਰੂ ਟੱਪਦਾ ॥
ਜਦੋਂ ਮਾਰਦਾ ਛਾਲ ॥

———

## ਕੁਸ਼ਤੀ

ਛਿੰਝਾਂ ਜਿਸਦਮ ਪੈਂਦੀਆਂ
ਵੱਜਦੇ ਟੱਪਕ ਢੋਲ ॥
ਗੱਭਰੂ ਖਾੜੇ ਕੁੱਦ ਦੇ ॥
ਜਿਨ੍ਹਾਂ ਘੁਲਣੇ ਘੋਲ ॥

———

ਹਰ ਗੋਬਿੰਦ ਖ਼ੁਦ ਵੇਖਦੇ ॥
ਬਹਿੰਦੇ ਖਾੜੇ ਆਨ ॥
ਜਾਂਦੇ ਮੱਥੇ ਟੇਕ ਕੇ ॥
ਕੁਸ਼ਤੀ ਲਈ ਭਲਵਾਨ ॥

———

"ਤਿਆਗ ਮੱਲ" ਜੱਦ ਕੱਸ ਕੇ ॥
ਕੱਛਾ ਹੋਂਦਾ ਤਿਆਰ ॥
ਮੰਤ੍ਰ ਇਹ ਉਚਾਰਦਾ ॥
ਮੂੰਹ ਵਿੱਚ ਦੋ ਤਿੰਨ ਵਾਰ ॥

———

"ਹਉ ਗੋਸਾਈ ਦਾ ਪਹਿਲਵਾਨੜਾ" ॥
"ਮੈ ਗੁਰ ਮਿਲਿ ਉਚ ਦੁਮਾਲੜਾ" ॥
"ਸੱਭ ਹੋਈ ਛਿੰਝ ਇਕੱਠੀਆਂ" ॥
ਦਯੁ ਬੈਠਾ ਵੇਖੈ ਆਪਿ ਜੀਉ" ॥੧੭॥

ਵਾਤ ਵੱਜਨਿ ਟੰਮਕ ਭੇਰੀਆ ॥
ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ
ਗੁਰ ਥਾਪੀ ਦਿੱਤੀ ਕੰਡਿ ਜੀਉ ॥੧੯॥
(ਸਿਰੀ ਰਾਗੁ ਮਹਲਾ ੫॥ ਪੰਨਾ ੭੪)

---

ਛਾਲਾਂ ਆਉਦਾ ਮਾਰਦਾ ॥
ਗੱਭਰੂ ਖਾੜੇ ਵੱਲ ॥
ਇੱਕ ਅਨੋਖੀ ਮੱਚਦੀ॥
ਖਾੜੇ ਵਿੱਚ ਤਰਥੱਲ ॥

---

ਹੱਥ ਮਿਲਾਉਂਦਿਆਂ ਕੱਢਦਾ ॥
ਬਾਂਹ ਉਹ ਫੁਰਤੀ ਨਾਲ ॥
'ਠਿੱਬੀ' ਮਾਰ ਜੁਆਨ ਨੂੰ ॥
ਸੁੱਟੇ ਧਰਤ ਛਪਾਲ੍ਹ ॥

---

ਕਿਸੇ ਦਾ "ਗਿੱਟਾ ਕੱਢਦਾ" ॥
"ਪੁੱਟੇ ਕਦੀ ਨਿਕਾਲ੍ਹ" ॥
ਬਾਲਾ ਕੱਢ ਜੁਆਨ ਦਾ ॥
ਤਾਰੇ ਦਵੇ ਦਿਖਾਲ ॥

---

'ਦਾਤੀ ਚੀਰ' ਵੀ ਮਾਰਦਾ ॥
"ਪੱਟੀਂ ਪੈਂਦਾ" ਝੱਟ ॥
ਕਦੀ ਚਲਾਵੇ "ਕਲਾ-ਜੰਗ" ॥
ਚਾਹੜੇ ਬਾਂਹ ਨੂੰ ਵੱਟ ॥

---

ਕਦੀ ਸਵਾਰੀ ਪਾ ਕੇ ॥
ਮਾਰੇ ਭਰਵੀਂ ਘੀਸ ॥
ਧਰਤੀ ਧੌਣ ਧਸਾਉਂਦਾ ॥
ਉਹਦੀ ਨ ਕੋਈ ਰੀਸ ॥

ਗੰਡਾ ਰੱਖੇ ਧੌਣ ਤੇ ॥
ਚੱਡੀਂ ਪਾ ਕੇ ਹੱਥ ॥
ਗੱਭਰੂਆਂ ਦੀ ਹੌਂਕਣੀ ॥
ਜਾਵੇ ਪਲਾਂ 'ਚ' ਲੱਥ ॥

---

ਦਾਅ ਜੰਦਰੇ ਦਾ ਮਾਰ ਕੇ ॥
ਹਿੱਲਣ ਦਏ ਨ ਮੂਲ ॥
ਲਾਉਣਾਂ ਜ਼ੋਰ-ਜੁਆਨ ਦਾ ॥
ਹੁੰਦਾ ਫੇਰ ਫ਼ਜ਼ੂਲ ॥

---

ਗਫੂਆ ਜਿਨੂੰ ਚੜ੍ਹਾਉਂਦਾ ॥
ਆਨੇ ਆਵਣ ਬ੍ਹਾਰ ॥
ਲੱਤ ਅੜਾ ਕੇ ਸੁੱਟਦਾ ॥
ਗਰਦਨ ਕੱਛੇ ਮਾਰ ॥

---

ਸਿਰ ਪਰਨੇ ਖਲਿਹਾਰਦਾ ॥
ਇੰਜ ਨਕਾਲੋਂ ਕੱਢ ॥
ਅੜਾਖੋੜ ਕ੍ਰਿਸਾਨ ਨੇ ॥
ਜੀਕੂੰ ਦਿੱਤਾ ਗੱਡ ॥

---

ਦਿਨ ਦਿਨ ਉਸ ਗਭਰੂਟ ਦੇ ॥
ਫੁਰਦੇ ਆਉਂਦੇ ਅੰਗ ॥
'ਤੇਗਾਂ' ਆਖਣ 'ਤਿਆਗ' ਨੂੰ ॥
ਕਦੀ ਵਿਖਾਓ ਜੰਗ ॥

---

## ਸ਼ਿਕਾਰ

ਹਰ ਗੋਬਿੰਦ ਗੁਰੂ ਜੀ ਪਿਆਰੇ ॥
ਜਦੋਂ ਸ਼ਿਕਾਰ ਨੂੰ ਜਾਂਦੇ ॥
ਤਿਆਗ ਮੱਲ ਦੇ ਤਾਈਂ ਵੀ ਉਹ
ਅਪਣੇ ਨਾਲ ਲਜਾਂਦੇ ॥

---

ਗੁਰੂ ਸਾਹਿਬ ਦੇ ਰੱਖੇ ਹੋਏ ॥
ਖ਼ੂਬ ਸ਼ਿਕਾਰੀ ਕੁੱਤੇ ॥
ਸੇਵਾਦਾਰ ਕਰਨ ਲਈ ਸੇਵਾ ॥
ਦੋ ਦੋ ਇੱਕ ਇੱਕ ਉੱਤੇ ॥

——

ਇੱਕ ਕੁੱਤੇ ਦਾ ਨ ਸੀ 'ਸ਼ਿਕਰਾ'
ਉਡਦਾ ਤਿੱਤਰ ਝੱਫੇ ॥
ਮੋਟੇ ਮੋਟੇ ਗਿੱਦੜਾਂ ਛਾਈਂ
ਪਾ ਲੈਂਦਾ ਝਟ ਜੱਫੇ ॥

——

ਇੱਕ 'ਸ਼ੀਂਹਾਂ', ਸ਼ੀਂਹ ਵਰਗੀਆਂ ਅੱਖਾਂ ॥
ਛਾਤੀ ਜਿਸਦੀ ਭਾਰੀ ॥
ਤਿੱਖੀ 'ਬੂਥੀ' 'ਗਾਮਚੀ' ਲੰਮੀ
ਪੂਛਲ ਜਿਵੇਂ ਕਟਾਰੀ ॥

——

ਇਕ ਸ਼ਿਕਾਰੀ ਕੁੱਤੀ ਵਧੀਆ ॥
'ਬਿਜਲੀ' ਜੋ ਸਦਵਾਵੇ ॥
ਤੇਜ਼ ਤੋਂ ਤੇਜ਼ 'ਸਹੇ', 'ਲੂੰਬੜ' ਤੇ
ਬਣ ਬਿਜਲੀ ਪੈ ਜਾਵੇ ॥

——

ਪੱਟ ਦੇ ਲੱਛੇ ਵਰਗਾ ਪਿੰਡਾ ॥
ਇੱਕ ਦਮ ਭੂਰਾ ਸਾਰਾ ॥
ਮੱਥੇ ਉੱਤੇ ਡੱਬ ਇਕ ਚਿੱਟੀ ॥
ਲੱਗਦਾ ਬੜਾ ਪਿਆਰਾ ॥

——

ਜਿੱਦ ਜਿੱਦ "ਡੋਰਾਂ ਪੈਂਦੀਆ", 'ਕੱਲਰੀਂ' ॥
ਝਾੜੀਓਂ ਸਹੇ ਉਠਾ ਕੇ ॥
'ਸਹੇ', 'ਕੱਲਰਾਂ', 'ਮੜ੍ਹੀਆਂ' ਵਿਚਲੇ ॥
ਕੁੱਤੇ ਛੱਡਣ ਹਫ਼ਾ ਕੇ ॥

——

''ਖੰਡੇ'', ਖੁੱਡਾਂ ਸੁੰਘ ਸੁੰਘ ਕੇ ਤੇ ॥
ਘਤੇ ਸ਼ਿਕਾਰ ਦੇ ਲਾਂਦੇ ॥
ਉਹਦੀ ਸ਼ਿਕਾਰੀ 'ਟਊਂ ਟਊਂ' ਸੁਣ ਕੇ ॥
ਝਾੜੀਏਂ ਝਾੜੇ ਪਾਂਦੇ ॥

———

ਕੱਠੇ ਕੁੱਤੇ ਛੱਡੇ ਜਾਂਦੇ
ਮਗਰ ਸਹਿਆਂ ਦੇ ਜਿਦ ਕੇ ॥
ਇਕ ਦੂਜੇ ਤੋਂ ਮੂਹਰੇ ਜਾਵਣ
ਉਹ ਕੁੱਤੇ ਬਿੱਦ ਬਿੱਦ ਕੇ ॥

———

'ਬਿਜਲੀ' ਪਹਿਲੀਆਂ ਛਾਲਾਂ ਵਿੱਚ ਹੀ ॥
ਸਿਰ ਚੜ੍ਹ ਜਾਂਦੀ ਜਾ ਕੇ ॥
ਸਹੇ ਝਕਾਨੀਆਂ ਦੇ ਦੇ ਨੁਸਣ ॥
ਅਪਣੀ ਜਾਨ ਬਚਾ ਕੇ ॥

———

'ਸ਼ੀਹਾਂ, 'ਸੱਟ' ਖਰੀ ਕਰ ਜਾਂਦਾ ॥
'ਠਿੱਬੀ' ਪੈਰ ਦੀ ਮਾਰੇ ॥
ਸਹਿਆ ਹਵਾ ਵਿਚ ਗੇੜੇ ਖਾਂਦਾ ॥
ਡਿਗਦੇ ਨੂੰ ਮੂੰਹ ਮਾਰੇ ॥

———

'ਸ਼ਿਕਰਾ' ਕਦੇ ਮਾਰ ਕੇ 'ਲਫੜਾ'।
ਸਹੇ ਦੀ ਹੋਸ਼ ਭੁਲਾਵੇ ॥
ਕਦੀ ''ਫੇਟ'' ਦੇ ਨਾਲ ਓਸ ਨੂੰ
ਗੇੜੇ ਕਈ ਖੁਆਵੇ ॥

———

'ਲੂੰਬੜ' ਕਦੇ ਜੇ ਅੱਗੋਂ ਨਿਕਲੇ ॥
ਪੈਣ ਕੁੱਤੇ ਗੱਚ ਖਾ ਕੇ ॥
ਲੂੰਬੜ ਬਚਦਾ ਕੁਤਿਆਂ ਦੇ ਮੂੰਹ
ਅਪਣੀ ਪੂਛ ਚੜ੍ਹਾ ਕੇ ॥

———

ਵਾਲ ਪੂਛ ਦੇ ਸੰਘ 'ਚ' ਫਸਦੇ ॥
ਖੰਘ ਖੰਘ ਕੁੱਤੇ ਹਫ਼ਦੇ ॥
ਪਰ ਇਹ ਕੁੱਤੇ ਉਹ ਹੁੰਦੇ ਜੋ ॥
ਹੋਰ ਸ਼ਿਕਾਰੀ ਰਖਦੇ ॥

---

ਗੁਰਾਂ ਦੇ ਕੁੱਤੇ 'ਸ਼ੀਹਾਂ', 'ਚਿਤਰਾ'
ਜਾ ਲੂੰਬੜ ਸਿਰ ਚੜ੍ਹਦੇ ॥
ਪੂਛਲ ਦੀ ਥਾਂ ਲੂੰਬੜ ਨੂੰ ਉਹ
ਲੱਕੋਂ ਧੌਣੋ ਫੜਦੇ ।

---

ਚੰਗਿਆਂ ਕੁੱਤਿਆਂ ਦੇ ਮਾਲਿਕ ਨੂੰ
ਦੇਣ ਇਨਾਮ ਬਥੇਰਾ ॥
ਇਓਂ ਖੇਡਾਂ ਵਿੱਚ ਪੈਦਾ ਕਰਦੇ ॥
ਉਹ ਇੱਕ ਸ਼ੌਕ ਉਚੇਰਾ ॥

---

ਇੰਜ ਉਹਨਾਂ ਦੀਆਂ ਖੇਡਾਂ ਬਾਰੇ
ਹੈ ਗੁਰਦਾਸ ਅਖੰਦਾ:- ॥
"ਇੱਕਤ ਥਾਂ ਨ ਬਹੇ ਟਿਕੰਦ੍ਹਾ"
"ਕੁੱਤੇ ਰੱਖ ਸ਼ਿਕਾਰ ਖਲੰਦਾ ॥"

---

ਏਦਾਂ ਸ਼ੌਕ ਗੁਰਾਂ ਖੇਡਾਂ ਦਾ
ਵਿੱਚ ਪੰਜਾਬ ਜਗਾਇਆ
ਖੇਡਾਂ ਦੇ ਉਤਸ਼ਾਹ ਦਾ ਸਮਝੋ ॥
ਝੰਡਾ ਉਹਨਾ ਝੁਲਾਇਆ ॥

---

ਹਰ ਗੋਬਿੰਦ ਗੁਰੂ ਦਾ ਸਦਕਾ ॥
ਸਾਡੇ ਅੱਜ ਖਿਡਾਰੀ ॥
ਖੇਡਾਂ ਦੇ ਪਿੜ ਅੰਦਰ ਜੱਗ ਵਿੱਚ
ਜਾਂਦੇ ਮੱਲਾਂ ਮਾਰੀ ॥

## "ਜੰਗ ਮਰ੍ਹਾਜ"
### (ਸਿਰਖਿੰਡੀ)

'ਲੱਲਾ ਬੇਗ' ਲਹੌਰੀ ॥
ਪੀਂਹਦਾ ਦੰਦੀਆਂ ॥
ਹੱਲਾ ਕਰਨਾ ਫੌਰੀ ॥
"ਹਰ ਗੋਬਿੰਦ" ਤੇ ॥
ਘੋੜੇ ਦੌਏ ਪਸ਼ੌਰੀ ॥
ਵਾਪਸ ਮੋੜਨੇ ॥
ਲੜਿਆਂ ਬਾਝ ਨ ਸੌਰੀ ॥
ਵਿਗੜੀ ਗੱਲ ਕੋਈ ॥

---

'ਕਮਰ ਬੇਗ' ਸੀ ਯਾਰ ॥
ਉਹਦਾ ਜਲੰਧਰੀ ॥
ਫ਼ੌਜਦਾਰ ਸਰਦਾਰ ॥
ਵੱਡਾ ਮੁਗ਼ਲ ਦਾ ॥
ਕਰ ਲਿਆ ਨਾਲ ਤਿਆਰ ॥
'ਲੱਲਾ ਬੇਗ' ਨੇ ॥
ਮਾਰੀਏ ਗੁਰਾਂ ਨੂੰ ਮਾਰ ॥
ਭੁੱਲਣ ਕਦੀ ਨ ॥

---

ਸਤਿਗੁਰ "ਹਰਗੋਬਿੰਦ" ॥
ਹੈਸਣ ਮਾਲਵੇ ॥
ਸੰਗਤਾਂ ਨੂੰ ਬਖ਼ਸ਼ਿੰਦ ॥
ਤਾਰਨ ਗਏ ਸਨ ॥
ਪਰਚਾਰ, ਸਿੱਖੀ ਦੀ ਜਿੰਦ ॥
ਉਹਨਾ ਅਰੰਭਿਆ ॥
ਖ਼ਬਰ ਲੱਗੀ, 'ਤੁਰਕਿੰਦ'
ਚੜ੍ਹ ਕੇ ਆ ਗਏ ।

---

'ਮਰ੍ਹਾਜ', 'ਨਥਾਣੇ ਲਾਗੇ ॥
ਹੈਸਣ ਸ਼ਤਗੁਰੂ ॥

ਤੇਗਾਂ, ਖੰਡੇ ਜਾਗੇ ॥
ਭੱਨਦੇ ਆਕੜਾਂ ॥
ਗੁਰੂ ਨਾਥ ਦੀ ਢਾਬੇ ॥
ਕੰਢੇ ਮੱਲ ਲਏ ॥
ਦੇਣੇ ਜੋੜ ਸੁਹਾਗੇ ॥
ਸਿੰਘਾਂ ਮੁਗ਼ੱਲ ਤੇ ॥

———

ਰਾਏ ਜੋਧ ਪਿਆਰਾ ॥
ਬੰਦਾ ਰੱਬ ਦਾ ॥
ਮੋਮਨ ਉਹੋ ਨਿਆਰਾ ॥
ਪਾਖੂ ਸੱਚ ਦਾ ॥
ਹਰ ਗੋਬਿੰਦ ਦਾ ਭਾਰਾ ॥
ਦਿੱਤਾ ਸਾਥ ਉਸ ॥
ਸਤਿਗੁਰ ਉਹਦਾ ਸਹਾਰਾ
ਬਣਿਆ ਸਦਾ ਲਈ ॥

———

ਵੈਰੀਆਂ ਕੀਤਾ ਹੱਲਾ ॥
ਪੂਰੇ ਜ਼ੋਰ ਦਾ ॥
ਗੁਰੂ ਨੂੰ ਇਨਸ਼ਾ ਅੱਲਾ ॥
ਜੀਂਦਿਆਂ ਫੜਾਂ ਗੇ ॥

———

ਹੋਇਆ ਯੁੱਧ ਦੁਵੱਲਾ ॥
ਫਿਰ ਗਹਿ—ਗੱਚਵਾਂ ॥
ਮੁਗ਼ਲਾਂ ਰਾਹ ਕੁਵੱਲਾ ॥
ਫੜਿਆ ਮੌਤ ਦਾ ॥

———

ਹੋਂਦੀ ਰਹੀ ਲੜਾਈ ॥
ਦੋ ਦਿਨ ਡੱਟਵੀਂ ॥
'ਕਾਬਲੀ ਬੇਗ', ਦੀ ਲਾਹੀ ॥
ਗਰਦਨ ਗੁਰਾਂ ਨੇ ॥
ਨਾਲੇ ਜਿੰਦ ਮੁਕਾਈ ॥

'ਲੱਲੇ ਬੇਗ' ਦੀ ॥
'ਜੇਠੇ' ਲੋਥ ਰੁਲਾਈ ॥
'ਕਾਸਮ ਬੇਗ' ਦੀ ॥

---

ਬਿਧੀ ਚੰਦ ਨੇ ਮਾਰਿਆ ॥
'ਸ਼ਮਸ ਵੰਗਾਰ ਕੇ ॥
"ਕਮਰ ਬੇਗ" ਲਹੂ ਤਾਰਿਆ
"ਰਾਏ ਜੋਧ" ਨੇ ॥
ਜ਼ੀਹਦੇ ਵੱਲ ਉਲਾਰਿਆ ॥
ਖੰਡਾ ਸਤਗੁਰਾਂ ॥
ਦਮ ਨ ਉਹਨੇ ਮਾਰਿਆ ॥
ਮੁੜਕੇ ਇਕ ਵੀ ॥

---

ਫ਼ੌਜ ਮੁਗ਼ਲ ਦੀ ਸ਼ਾਹੀ ॥
ਨੱਸੀ ਯੁੱਧ ਚੋਂ ॥
ਖਾ ਕੇ ਹਾਰ ਕਰਾਰੀ ॥
ਜੰਗ ਮਰੂਜ਼ ਚੋਂ ॥
ਪਾਂਉਂਦੇ ਹਾਹਾਕਾਰੀ ॥
ਜਾਂਦੇ ਧਾੜਵੀ ॥
ਸਭਿਗੁਰ ਦੀ ਦੋਧਾਰੀ ॥
ਤੇਗ਼ ਨ ਹਾਰਦੀ ॥

---

ਸਤਿਗੁਰ ਨੇ ਬਣਵਾਇਆ ॥
ਓਥੇ ਤਾਲ ਇੱਕ ॥
ਨਾਮ ਉਹਦਾ ਰਖਵਾਇਆ ॥
ਗੁਰਾਂ ਨੇ "ਗੁਰੂ ਸਰ" ॥
ਤੀਰਥ ਅਜਬ ਬਣਾਇਆ ॥
ਸੱਚ ਦੀ ਜਿੱਤ ਦਾ ॥
ਅੰਤ ਕਿਸੇ ਨ ਪਾਇਆ ॥
ਉਹਦੀ ਮਿਹਰ ਦਾ ॥

---

# ਸਰਗ 4

ਜਿੱਤ ਲਈ ਜਾਂ ਗੁਰਾਂ ਨੇ,
ਵੱਡੀ ਜੰਗ ਮਹ੍ਰਾਜ਼ ॥
ਸਾਰੇ ਸ਼ਾਹੀ ਫੌਜ ਦੇ,
ਮਾਰ ਦਿੱਤੇ ਜੰਗਬਾਜ਼ ॥
ਕਰਤਾਰ ਪੁਰੇ ਵਿੱਚ ਗੁਰਾਂ ਨੇ,
ਡੇਰਾ ਕੀਤਾ ਫੇਰ ॥
ਲੱਗੇ ਗੱਫੇ ਨਾਮ ਦੇ,
ਵੰਡਣ ਸ਼ਾਮ ਸਵੇਰ ॥

---

ਤਿਆਗ ਮੱਲ ਦੇ ਵੱਲ ਜਾਂ,
ਇੱਕ ਦਿਨ ਕੀਤਾ ਧਿਆਨ ॥
ਚਿੱਤ ਕਰੇ ਕਿ ਓਸ ਨੂੰ,
ਏਦਾਂ ਈ ਵੇਖੀਂ ਜਾਣ ॥

---

ਭਰਵਾਂ ਜੁਸਾ ਸ਼ੇਰ ਦਾ,
ਖੁੱਲ੍ਹੇ ਚੌੜੇ ਮੌਰ ॥
ਨੇਤ੍ਰ ਮੁੱਖ ਗੁਲਾਬ ਤੇ,
ਆ ਬੈਠੇ ਜਿਓਂ ਭੌਰ ॥

---

ਲੰਮੀਆਂ ਬਾਹਵਾਂ ਲਾਟਕੂ,
ਹਿੱਕ ਨ ਗਜ਼ ਤੋਂ ਘੱਟ ॥
ਗਿੱਟੇ ਪਤਲੇ ਸੂਤਵੇਂ,
ਗੇਲੀਆਂ ਵਰਗੇ ਪੱਟ ॥

---

ਡੌਲਿਆਂ ਸੰਦੀਆਂ ਮਛਲੀਆਂ,
ਕੁੜਤੇ ਚੋਂ ਮੁਸਕਾਣ ॥
ਲੰਮੀ ਧੌਣ ਜੁਆਨ ਦੀ,
ਜੁੱਸਾ ਵਾਂਗ ਚਟਾਨ ॥

———

ਹੱਡ ਪੈਰ ਨੇ ਮੋਕਲੇ,
ਭਰਵੇਂ ਭਰਵੇਂ ਅੰਗ ॥
ਮੱਥਾ ਦੱਗ ਦੱਗ ਕਰ ਰਿਹਾ,
ਗੋਰਾ ਗੋਰਾ ਰੰਗ ॥

———

## ਵਿਆਹ

ਬੈਠੀ ਇਕ ਦਿਨ "ਨਾਨਕੀ",
ਲੱਗੇ ਗੁਰ ਫ਼ਰਮਾਣ ॥
ਸਾਹਿਬਜ਼ਾਦੇ ਵਾਸਤੇ,
ਲੱਭੋ ਕੋਈ ਹਾਣ ॥

———

ਚੜ੍ਹੇ ਜੁਆਨੀ ਏਸ ਤੇ,
ਗਿੱਠ ਗਿੱਠ ਦੇ ਕੇ ਵਾਰ ॥
ਜੁੱਸਾ ਅਹਿਰਣ ਵਾਂਗਰਾਂ,
ਵੱਡ ਯੋਧਾ ਬਲਕਾਰ ॥

———

ਕੰਨਿਆਂ ਕੋਈ ਭਾਗ-ਸ਼ੀਲ,
ਸੋਹਣੀ ਇਹ ਦੇ—ਵਾਂਗ ॥
ਵਰ ਕੋਈ ਲੱਭੇ ਮੇਚਵਾਂ,
ਮੇਰੀ ਹੈ ਇਹ ਤਾਂਘ ॥

———

"ਤਿਆਗ ਮੱਲ" ਜੀ ਹੋਰਾਂ ਤੋਂ,
ਵੱਡਾ ਸੂਰਜ ਮੱਲ ॥
ਵਿਆਹਿਆ ਸੀ ਕਰਤਾਰ ਪੁਰ,
ਸਰਦਿਆਂ ਪੁੱਜਦਿਆਂ ਵੱਲ ॥

———

ਏਥੋਂ ਦਾ ਇਕ ਖੱਤਰੀ,
ਲਾਲ ਚੰਦ ਸੀ ਨਾਮ ॥
ਆਖਣ ਲੱਗਾ ਗੁਰਾਂ ਨੂੰ,
ਇੱਕ ਦਿਨ ਕਰ ਪਰਨਾਮ ॥

———

ਦਾਸ ਗ਼ਰੀਬ ਨਿਮਾਨੜਾ,
ਨ ਕੋਈ ਜ਼ਾਤ ਸਿਫ਼ਾਤ ॥
'ਛੋਟੇ ਮੂੰਹ' ਚੋਂ ਲੱਗਿਆ,
ਕਰਨ ਮੈਂ 'ਵੱਡੀ ਬਾਤ' ॥

———

ਨਾਲ ਸ਼ਤੀਰਾਂ ਜੱਫੀਆਂ,
ਜਿਓਂ ਕਿਰਲੀ ਦੀ ਜ਼ਾਤ ॥
ਹੰਸਾਂ ਨਾਲ ਟਟੀਹਰੀਆਂ,
ਰਖਣ ਨ ਔਕਾਤ ॥

———

ਆਖਿਆ ਗੁਰਾਂ ਪਿਆਰ ਥੀਂ,
'ਗੁਰਸਿੱਖ', ਸਦਾ ਮਹਾਨ ॥
ਕਦੀ ਕਿਸੇ ਤੋਂ ਉਹਨਾਂ ਦੀ,
ਘੱਟ ਨ ਹੁੰਦੀ ਸ਼ਾਨ ॥

———

ਕੀ ਚਾਹੁੰਦੇ ਹੋ ਆਖਣਾ,
ਆਖੋ ਤੁਸ਼ੀਂ ਨਿਝੱਕ ॥
ਮਿਹਰ ਗੁਰੂ ਦੀ ਤੁਸਾਂ ਤੇ,
ਰਹਿੰਦੀ ਦੁਨੀਆਂ ਤੱਕ ॥

———

ਲਾਲ ਚੰਦ ਫਿਰ ਬੋਲਿਆ,
ਗਲ੍ਹ ਵਿੱਚ ਪੱਲਾ ਘੱਤ ॥
ਲਾਲ ਚੰਦ :- 'ਉੱਚੀ ਗੱਲ' ਨ ਕਰ ਸਕੇ,
ਮੇਰੀ 'ਨੀਵੀਂ ਮੱਤ' ॥

———

"ਧੀ ਮੇਰੀ ਇੱਕ ਲਾਡਲੀ",
"ਗੁਜਰੀ ਜਿਸਦਾ ਨਾਮ" ॥
"ਕੱਤਣ - ਤੁੱਮਣ, ਜਾਣਦੀ",
"ਘਰ ਦੇ ਕੰਮ ਤਮਾਮ" ॥

———

ਕੱਢੇ ਓਹੋ ਕਰੋਸ਼ੀਆ,
ਦਰੀਆਂ ਖੇਸ ਬੁਣੇਂ ॥
ਲਿੱਪਣ ਪੋਚਣ ਜਾਣਦੀ,
ਮੰਜੀਆਂ ਪਲੰਘ ਉਣੇ ॥

———

"ਚੌਂਕੇ ਚੱਲ੍ਹੇ" ਵਿੱਚ ਹੈ,
"ਉਹ ਸੁਚਿਆਰੀ ਧੀ" ॥
"ਫੁੱਲ ਕੱਢੇ ਫੁਲਕਾਰੀਏਂ",
ਲਾ ਕੇ ਪੂਰਾ ਜੀ" ॥

———

"ਰੋਟੀ ਟੁੱਕ ਦਾ ਓਸ ਨੂੰ",
"ਪੂਰਾ ਪੂਰਾ ਚੱਜ" ॥
ਮੇਰਾ ਘਰ ਤੇ ਗਿਹਾ ਹੈ"
"ਨਾਲ ਓਸ ਦੇ ਸੱਜ"

———

"ਬੀਬੀਆਂ ਵਰਗੀ ਸਾਊ ਹੈ",
"ਦੇਵੀਆਂ ਵਰਗੀ ਮੱਤ" ॥
"ਜਿੱਥੇ ਜਾਏ. ਵਧਾਏ ਗੀ",
"ਆਪਣੀ ਇੱਜ਼ਤ ਪੱਤ" ॥

———

"ਅਰਜ਼ ਕਰੇਂਦਾ ਪਾਤਸ਼ਾਹ",
"ਮੈਂ ਸਿਰ ਨੀਵਾਂ ਕਰ" ॥
"ਉਸ ਦੇ ਲਈ ਹਾਂ ਮੰਗਦਾ",
"ਤਿਆਗ—ਮੱਲ' ਦਾ ਵਰ ॥

———

"ਮੈਂ ਇੱਕ ਸਿੱਖ ਗਰੀਬੜਾ,
ਦੇਵਣ ਜੋਗ ਨ ਕੱਛ ॥
ਤੁਸੀਂ ਹੋ ਸੱਚੇ ਪਾਤਸ਼ਾਹ,
ਮੈਂ ਇੱਕ ਸੇਵਕ ਤੁੱਛ" ॥

———

"ਤੇਰਾ ਦਿੱਤਾ ਖਾ ਰਿਹਾ,
ਮੇਰੇ ਗੁਰੂ ਮਹਾਨ ॥
ਤੇਰਾ ਤੈਨੂੰ ਦੇਣ ਵਿੱਚ,
ਕਾਹਦਾ ਕਰਾਂ ਗੁਮਾਨ ?"

———

"ਮੇਰਾ ਮੁੱਝ ਮੇਂ ਕਛੁ ਨਹੀਂ,
ਜੋ ਕਿੱਛ ਹੈ ਸੁ ਤੇਰਾ ॥
ਤੇਰਾ ਤੁਝ ਕੋ ਸੌਂਪਤੇ,
ਕਿਆ ਲਾਗੇ ਮੇਰਾ" ?

———

ਗੁਰੂ ਜੀ :— "ਲਾਲ ਚੰਦ ਜੀ, ਅਸਾਂ ਨੂੰ,
ਹੋਈ ਖ਼ੁਸ਼ੀ ਅਪਾਰ ॥
ਇਹ ਰਿਸ਼ਤਾ ਮਨਜ਼ੂਰ ਹੈ,
ਉਸ ਸੱਚੇ ਦਰਬਾਰ" ॥

———

"ਪਾਲ ਪੋਸ ਕੇ ਅਪਣੀ,
ਜਿਸ ਦੇ ਦਿੱਤੀ ਧੀ ॥
ਦੱਸੋ ਪਿੱਛੇ ਓਸ ਨੇ,
ਰੱਖ ਲਿਆ ਫਿਰ ਕੀ ?"

———

"ਫਿਰ ਬੋਲਿਆ ਗੁਰ ਰਖਵਾਲਾ,"
"ਤੁਮ ਦੀਨੀ ਸਕਲ ਬਿਸਾਲਾ" ॥
"ਜਿਨ ਤਨਜਾ ਅਰਪਨ ਕੀਨੀ,"
ਕਿਆ ਪਾਛੇ ਤਿਨ ਰੱਖ ਲੀਨੀ" ॥
ਸੂਰਜ ਪ੍ਰਕਾਸ਼ ਰਾਸ ੮ ॥ ਅੰਕ ੭॥

———

ਲਾਲ ਚੰਦ ਨੇ ਖੁਸੀ ਹੋ,
ਸਿਰ ਤੋਂ ਪੈਰਾਂ ਤੀਕ ॥
ਪੱਕੀ ਕੀਤੀ ਗੁਰਾਂ ਸੰਗ,
ਸ਼ਗਨਾਂ ਦੀ ਤਾਰੀਖ਼ ॥

———

## ਮੰਗਣੀ

———

### ਕੋਰੜਾ

ਮੰਗਣੇ ਦਾ ਦਿਨ,
ਪੁੱਜਾ ਛਾਲਾਂ ਮਾਰਦਾ ॥
ਵਿਹੜਿਆਂ ਦੇ ਵਿੱਚ,
ਖ਼ੁਸ਼ੀਆਂ ਖਿਲਾਰਦਾ ॥

———

ਗੀਤ ਗੁਰੂ ਘਰ ਵਿੱਚ,
ਗਾਣ ਬੀਬੀਆਂ ॥
ਬਾਣੀ ਨਾਲ ਸੁਰਾਂ ਦੇ,
ਸੁਨਾਣ ਬੀਬੀਆਂ ॥

———

ਲੰਗਰ ਗੁਰੂ ਕਾ,
ਬੈਠੇ ਖਾਣ ਸੰਗਤਾਂ ॥
ਛੱਕ ਛੱਕ ਹੋਂਦੀਆਂ,
ਨਿਹਾਲ ਸੰਗਤਾਂ ॥

———

ਲਾਲ ਚੰਦ ਆਏ,
ਭਾਈ—ਚਾਰੇ ਨਾਲ ਸੀ ॥
ਸਤਿਗੁਰੂ ਵੇਖ,
ਹੋ ਗਏ ਨਿਹਾਲ ਸੀ ॥

———

ਪੱਟੀਆਂ ਤੇ,
ਆਏ ਗਏ ਨੂੰ ਬਿਠਾਲ ਕੇ ॥
ਚਿੱਤ ਵਿੱਚ ਸੈਆਂ,
ਖ਼ੁਸ਼ੀਆਂ ਹੰਗਾਲ ਕੇ ॥

———

ਕੀਤਾ ਪ੍ਰਕਾਸ਼,
"ਆਦਿ ਗ੍ਰੰਥ" ਬੀੜ ਦਾ ॥
ਆਏ ਨ ਅੰਤ,
ਜੁੜੀ ਹੋਈ ਭੀੜ ਦਾ ॥

———

ਕੀਤਰਨ ਹੋਵੇ,
ਗੁਰਬਾਣੀ ਸੰਦੜਾ ॥
ਉੱਡਦਾ ਵਿਚਾਰ,
ਮਨਾਂ ਵਿਚੋਂ ਮੰਦੜਾ ॥

———

ਉਠ ਕੇ ਸੰਗਤ ਸਾਰੀ,
ਹੀ ਖਲੋ ਗਈ ॥
ਮੰਗਣੀ ਦੀ ਫੇਰ,
ਅਰਦਾਸ ਹੋ ਗਈ ॥

———

ਵਾਕ ਸੁਣ ਚੁੱਕੇ,
ਜਦੋਂ ਮਹਾਰਾਜ ਦਾ ॥
ਹੋ ਗਿਆ ਆਰੰਭ,
ਮੰਗਣੀ ਦੇ ਕਾਜ ਦਾ ॥

———

ਚੌਂਕੀ ਉੱਤੇ ਸਜ ਗਏ,
ਤਿਆਗ ਮੱਲ ਜੀ ॥
ਖ਼ੁਸ਼ੀਆਂ ਦੀ ਸੰਗਤਾਂ 'ਚ'
ਲਹਿਰ ਚੱਲ ਪਈ ॥

———

ਫੇਰ ਲਾਲ ਚੰਦ ਹੋਰੀਂ,
ਹੱਥ ਬੰਨ੍ਹ ਕੇ ॥
ਲਾਣ ਲੱਗੇ ਸ਼ਗਨ,
ਗੁਰਾਂ ਨੂੰ ਮੰਨ ਕੇ ॥

——

ਪੱਲੇ ਤਿਆਗ ਮੱਲ ਦੇ,
ਰੁਪੱਈਆ ਪਾਏ ਕੇ ॥
ਮੁੱਖ ਤਾਈਂ ਉਹਨਾਂ ਦੇ,
ਛਹਾਰਾ ਲਾਏਕੇ ॥

——

ਪਾਏ ਉਹਨਾ ਥਾਲ 'ਚ'
'ਛੁਹਾਰੇ' ਸੱਤ ਵੀ ॥
ਰੱਖੀਂ ਜਾਂਦੇ ਥਾਲ ਦੀ,
'ਪਤਾਸ਼ੇ' ਪੱਤ ਵੀ ॥

——

'ਖੋਪਾ' 'ਸੌਗੀ', 'ਕੂਜਾ',
ਮਿਸ਼ਰੀ 'ਬਦਾਮ' ਨੇ ॥
ਸੱਤੇ ਚੀਜ਼ਾਂ,
ਸ਼ਗਨਾਂ ਦੀਆਂ ਤਮਾਮ ਨੇ ॥

——

ਭੇਟਾ ਫੇਰ ਗੁਰਾਂ ਨੂੰ;
ਦੁਸ਼ਾਲਾ ਕਰ ਕੇ ॥
ਢੱਠਾ ਰਿਹਾ,
ਚਰਨਾ ਤੇ ਸੀਸ ਧਰ ਕੇ ॥

——

ਗੁਰਾਂ ਉਹ ਨੂੰ ਚੁੱਕ,
ਸੀਨ ਨਾਲ ਲਾ ਲਿਆ ॥
ਅਪਣੇ ਹੀ ਕੋਲ,
ਫੜ ਕੇ ਬਿਠਾ ਲਿਆ ॥

——

ਆਖ਼ਰ ਵਿਆਹ ਦੀ,
ਤਰੀਕ ਧਰ ਕੇ ॥
ਲਾਲ ਚੰਦ ਤਾਈਂ,
ਆਏ ਵਿਦਾ ਕਰ ਕੇ ॥

———

### ਵਿਆਹ

ਢੁੱਕਾ ਦਿਹੋਂ ਵਿਆਹ ਦਾ,
ਜੁੜਨ ਲੱਗਿਆ ਮੇਲ ॥
ਲਾਗੀ ਦੇਣ ਮੁਬਾਰਕਾਂ,
ਵਧੇ ਗੁਰਾਂ ਦੀ ਵੇਲ ॥

———

ਦੂਰੋਂ ਦੂਰੋਂ ਆ ਰਹੇ,
ਪਿਆਰੇ ਪਿਆਰੇ ਸਿੱਖ ॥
ਸ਼ਸਤ੍ਰ ਯੋਧਿਆਂ ਵਾਂਗਰਾਂ,
ਸਾਧੂਆਂ ਵਰਗੀ ਦਿੱਖ ॥

———

'ਗੋਇੰਦਵਾਲ', 'ਖਡੂਰ' ਤੋਂ,
'ਭੱਲੇ' ਅਤੇ 'ਤ੍ਰਿਹਣ' ॥
ਖ਼ੁਸ਼ੀਏਂ ਖੀਵੇ ਹੋ ਰਹੇ,
ਬੈਠ ਨਿਓਂਦੇ ਦੇਣ ॥

———

''ਰਾਏ ਜੋਧ'' ਤੇ ਓਸਦੀ,
ਬੇਗਮ ਆਈ ਨਾਲ ॥
'ਫ਼ਤਿਹ ਮੁਹੰਮਦ' ਉਨ੍ਹਾਂ ਦਾ,
ਨਾਲ ਗੱਭਰੂ ਲਾਲ ॥

———

'ਭਾਈ ਰੂਪਾ' ਪੁੱਜਿਆ,
ਕੁੱਲ ਪ੍ਰਵਾਰ ਸਮੇਤ ॥
'ਸਾਧੂ', 'ਧਰਮਾ' ਨਾਲ ਸਨ,
ਪੁੱਤ੍ਰ ਦੋਏ ਸੁਚੇਤ ॥

———

ਆਏ ਖ਼ੁਸ਼ੀ ਮਨਾਓਂਦੇ,
ਸਾਰੇ ਸਾਕ ਸਬੰਧ ॥
ਵਿਹੜੇ ਦੇ ਵਿੱਚ ਖਿੱਲਰੀ,
ਮਿੱਠੀ ਪਿਆਰ ਸੁਗੰਧ ॥

———

ਬੀਬੀ ਵੀਰੋ ਅੱਪੜੀ,
ਖ਼ੁਸ਼ੀਆਂ ਚਾਵਾਂ ਨਾਲ ॥
ਤਿਆਗ ਮੱਲ ਜੀ ਭੈਣ ਨੂੰ,
ਹੋਏ ਵੇਖ ਨਿਹਾਲ ॥

———

## ਨ੍ਹਾਈ ਧੋਈ

———

ਇੱਕ ਫੂਲਕਾਰੀ ਤਾਣ ਲਈ,
ਨਾਨਕੀਆਂ ਨੇ ਆਣ ॥
ਚੌਂਕੀ ਚਾਹੜ ਬਿਠਾਲਿਆ,
ਤਿਆਗ ਮੱਲ ਬਲਵਾਨ ॥

———

ਆਟਾ ਲੈ ਕੇ 'ਜਵਾਂ' ਦਾ,
ਹਲਦੀ ਰਤਾ ਮਿਲਾ ॥
ਗੋਰੇ ਨਿਸ਼ੂ ਸਰੀਰ ਤੇ,
ਵਟਣਾ ਰਹੀਆਂ ਲਗਾ ॥

———

ਇੱਕ ਦੋ ਪਿੰਡਾ ਮਿਲਦੀਆਂ,
ਇੱਕ ਦੋ ਪਾਣੀ ਪਾਣ ॥
ਲਾ ਲਾ ਸੁਰਾਂ ਰਸੀਲੀਆਂ,
ਗੀਤ ਰਸੀਲੇ ਗਾਣ ॥

———

## ਗੀਤ

———

ਪਹਿਲੀ ਟੋਲੀ :- "ਆਂਗਣ ਚਿੱਕੜ ਕਿਨ ਕੀਤਾ ਨੀ
ਕਿਨ ਡੋਹਲਿਆ ਪਾਣੀ ?"

ਦੂਜੀ ਟੋਲੀ :- "ਦਾਦੇ ਦਾ ਪੋਤਰਾ ਨ੍ਹਾਤੜਾ ਨੀ
ਉਹਨੇ ਡੋਹਲਿਆ ਪਾਣੀ" ॥

---

ਪਹਿਲੀ ਟੋਲੀ :- "ਕਿਹੜੇ ਜੋ ਦਾਦੇ ਦਾ ਪੋਤਰਾ ਨੀ ?
ਉਹਦੀ ਕੀ ਨੀ, ਕਮਾਈ ?"

ਦੂਜੀ ਟੋਲੀ :- 'ਅਰਜਨ' ਦਾਦੇ ਦਾ ਪੋਤਰਾ ਨੀ,
ਜਿੱਨੇ ਰੱਖ ਵਿਖਾਈ ॥
ਜਿੰਦ ਧਰਮ ਦੀ ਓਸ ਨੇ ਨੀ,
ਜਿੰਦ ਵਾਰ ਬਚਾਈ ॥
ਜੇਹੀ ਸ਼ਹੀਦੀ 'ਓਸ ਨੇ ਨੀ,
ਸੰਸਾਰ ਤੇ ਪਾਈ ॥
ਯੁੱਗਾਂ ਯੁੱਗਾਂ ਤੱਕ ਰਹੇ ਗੀ ਨੀ,
ਉਹਦੀ ਅਮਰ—ਕਹਾਣੀ ॥
ਓਸ ਦਾਦੇ ਦਾ ਪੋਤਰਾ ਨੀ,
ਜਿਨੇ ਡੋਹਲਿਆ ਪਾਣੀ ॥

---

ਪਹਿਲੀ ਟੋਲੀ :- ਆਖੋ ਨੀ 'ਅਰਜਨ' ਧੰਨ ਗੁਰੂ,
ਜਿਸ ਕਰਮ ਕਮਾਇਆ ॥
ਜਿਸ ਵਾਰ ਕੇ ਆਪਾ ਆਪਣਾ ਨੀ,
ਸਾਨੂੰ ਜੀਣ ਸਿਖਾਇਆ ॥
ਉਹਦੀਆਂ ਮਿਹਰਾਂ ਦੀ ਕਦਰ ਨੀ,
ਦੱਸ ਕਿਸ ਨੇ ਪਾਣੀ ?
ਅੰਗਣ ਚਿੱਕੜ ਕਿਨ ਕੀਤਾ ਨੀ,
ਕਿਨ ਡੋਹਲਿਆ ਪਾਣੀ ?

---

ਦੂਜੀ ਟੋਲੀ :- ਦਾਦੇ ਉੱਤੇ ਪੋਤਰਾ ਨੀ,
ਜੱਗ ਚੱਲੀ ਕਹਾਣੀ ॥
ਏਸ ਵੀ ਦਾਦੇ ਵਾਂਗਰਾਂ,
ਧੁੰਮ ਆਨ ਹੈ ਪਾਣੀ ॥
ਦਾਦੇ ਦਾ ਪੋਤਰਾ ਨ੍ਹਾਤੜਾ ਨੀ,
ਉਹਨੇ ਡੋਹਲਿਆ ਪਾਣੀ ॥

---

ਪਹਿਲੀ ਟੋਲੀ :- ਅੰਗਣ ਚਿੱਕੜ ਕਿਨ ਕੀਤਾ ਨੀ ?
ਕਿਨ ਡੋਹਲਿਆ ਪਾਣੀ ?
ਦੂਜੀ ਟੋਲੀ :- ਦਾਦੇ ਦਾ ਪੋਤਰਾ ਲ੍ਹਾਂਤੜਾ ਨੀ
ਉਹਨੇ ਡੋਹਲਿਆ ਪਾਣੀ ॥

---

## ਤਿਆਰੀ

ਵੀਰੋ, ਕਰ ਕੇ ਵੀਰ ਨੂੰ,
ਸੌ ਸੌ ਲਾਡ ਪਿਆਰ ॥
ਬਦਲ ਪੁਸ਼ਾਕ ਸੁਹਾਵਣੀ,
ਕੀਤਾ ਫੇਰ ਤਿਆਰ ॥

---

ਰੇਬ ਪਜਾਮਾ ਰੇਸ਼ਮੀ,
ਜੋੜਾ ਤਿੱਲੇ—ਦਾਰ ॥
ਚੋਗਾ ਮੜ੍ਹਿਆ ਜ਼ਰੀ ਦਾ,
ਢਾਕੇ ਦੀ ਦਸਤਾਰ ॥

---

ਕਲਗੀ ਸਿਹਰਾ ਸੀਸ ਤੇ,
ਏਦਾਂ ਰਹੇ ਸੁਹਾ ॥
ਜਿਕੂੰ ਧਰਤ ਵਿਆਹਣ ਲਈ,
ਸੂਰਜ ਲੱਥਾ ਆ ॥

---

ਘੋੜੀ ਚੜ੍ਹਿਆ, ਫੱਬਦਾ,
ਬਾਂਕਾ ਸ਼ੇਰ ਜੁਆਨ ॥
ਮੜ੍ਹਿਆ ਚਾਂਦੀ ਨਾਲ ਸੀ,
ਘੋੜੀ ਦਾ ਸਾਮਾਨ ॥

---

ਨੀਂਗਰ ਸੋਹਣਾ ਪੁੱਜ ਕੇ,
ਸਿਰ ਤੋਂ ਪੈਰਾਂ ਤੀਕ ॥
ਨੈਣੀ ਘੱਤੀ ਭਾਬੀਆਂ,
ਪਿਆਰ ਕੱਜਲ ਦੀ ਲੀਕ ॥

---

ਪੈਰ ਕੰਵਲ ਦੇ ਫੁੱਲ ਨੇ,
ਰੱਤੇ ਰੱਤੇ ਨੌਂਹ ॥
ਇਹਨਾਂ ਚਰਨਾਂ ਵਿਚ ਹੀ,
ਭੌਰੇ ਜਾਂਦੇ ਸੌਂ ॥

——

ਗਿੱਟੇ ਪਤਲੇ ਸੂਤਵੇਂ,
ਪਿੰਨੀਆਂ ਗੁੰਦਵੀਆਂ ਗੋਲ ॥
ਪੱਟ ਚੰਨਣ ਦੀਆਂ ਗੇਲੀਆਂ,
ਕੀਤੇ ਲੜ ਲੜ ਘੋਲ ॥

——

ਪਤਲਾ ਲੱਕ ਜਿਓਂ ਸ਼ੇਰ ਦਾ,
ਛਾਤੀ ਵਾਂਗ ਚਟਾਨ ॥
ਗਰਦਨ ਲੰਮੀ ਹੱਥ ਭਰ,
ਮੱਥਾ ਚੰਨ ਸਮਾਨ ॥

——

ਬੁੱਲ੍ਹ ਗੁਲਾਬੀ ਪੱਤੀਆਂ,
ਨੱਕ ਤਿਖੀ ਤਲਵਾਰ ॥
ਮੱਥਾ ਵਾਂਗ ਸਰੋਵਰਾਂ,
ਰਿਹਾ ਏ ਦਮਕਾਂ ਮਾਰ ॥

——

ਨੈਣੀ ਡੋਰੇ ਰੱਤੜੇ,
ਮਸਤੀ ਜਹੀ ਚੜ੍ਹਾਣ ॥
ਕਿਰਨਾ ਵਰਗੇ ਕੇਸ ਨੇ,
ਮੁਖ ਸੂਰਜ ਦੀ ਸ਼ਾਨ ॥

——

ਝੁੱਕ ਝੁੱਕ ਜਾਪੇ ਤੱਕਦਾ,
ਓਹਨੂੰ ਪਿਆ ਅਕਾਸ਼ ॥
ਕਰਦਾ ਉਹਦੀ ਸਿਫ਼ਤ ਹੈ,
ਇੰਜ ਸੂਰਜ ਪ੍ਰਕਾਸ਼ ॥

——

''ਸ੍ਰੀ ਤੇਗ਼ ਬਹਾਦਰ ਸੋਹੈ'',
''ਨਰ ਨਾਰ ਰੂਪ ਪਿਖ ਮੋਹੈ'' ॥
''ਸਮ ਪਿਤ ਕੇ ਦੀਰਘ ਡੀਲੋ'',
''ਮੁੱਖ ਮੰਡਲ ਚੰਦ ਸੁਸ਼ੀਲੋ'' ॥
''ਭੁਜ ਲਾਂਬੀ ਆਯੁੱਤ ਛਾਂਤੀ'',
''ਬਿਸਤਿਰਤ ਆਖ ਕੁਛ ਗਾਤੀ ॥
''ਜੁਗ ਕੰਧ ਉਤੰਗ ਸੁਹਾਏ'',
''ਗਤਿ ਮੰਦ ਮੰਦ ਛਬ ਪਾਏ'' ॥

———

(ਸੂਰਜ ਪ੍ਰਕਾਸ਼ : ਰਾਸੀ ੮ ਅੰਸ਼ ੬)

''**ਜੰਵ**''

ਜੰਵ ਟੁਰੀ ਜੈਕਾਰੇ ਛੱਡਦੀ,
ਚੜ੍ਹਤਾਂ ਦੂਣ ਸਵਾਈਆਂ ॥
ਘੋੜੇ ਊਠ ਅਤੇ ਰੱਥ ਗੱਡੀਆਂ,
ਜਣਿਆਂ ਖ਼ੂਬ ਸਜਾਈਆਂ ॥

———

''ਸੱਭ ਤੋਂ ਛੋਟੇ ਵੀਰ ਦੇ ''ਵੀਰੋ'',
ਵਾਲ ਝੂਲੇਂਦੀ ਜਾਵੇ ॥
ਸੰਗ ਸਹੇਲੀਆਂ ਖ਼ੁਸ਼ੀ ਹੋ,
ਘੋੜੀਆਂ ਉਸ ਦੀਆਂ ਗਾਵੇ ॥

———

''ਹਰ ਗੋਬਿੰਦ ਗੁਰੂ ਜੀ ਤੱਕ ਕੇ,
ਮੰਦ ਮੰਦ ਮੁਸਕਾਇਆ ॥
ਆਖੇ ਕੋਈ ਫ਼ਰਿਸ਼ਤਾ ਨੂਰੀ,
ਉੱਤਰ ਅਕਾਸ਼ੋਂ ਆਇਆ ॥

———

ਇੱਕ ਇੱਕ ਜਾਂਞੀ ਹੁਬਿਆ ਫਿਰਦਾ
ਖ਼ੁਸ਼ੀਆਂ ਅੰਤ ਨ ਆਵੇ ॥
ਦੂਣਾ ਚੌਣਾ ਹੋ ਹੋ ਜਾਵੇ
ਜਾਮੇ ਨਹੀਂ ਸਮਾਵੇ ॥

ਨੀਲੀਆਂ ਪੀਲੀਆਂ ਲਾਲ ਮੂੰਗੀਆ
ਸੰਤਰੀ, ਬੱਨ੍ਹ ਦਸਤਾਰਾਂ ॥
ਪਤਝੜ ਵਿੱਚ ਵੀ ਗੱਭਰੂਆਂ ਨੇ
ਆਂਦੀਆਂ ਖਿੱਚ ਬਹਾਰਾਂ ॥

———

ਰੰਗ ਬਰੰਗੇ ਕੱਪੜੇ ਪਾਏ,
ਅਤਰ ਫੁਲੇਲ ਲਗਾਏ ॥
ਜਾਪੇ ਮਹਿਕਾਂ ਭਰਿਆ ਟੁਰਦਾ,
ਕੋਈ ਬਗੀਚਾ ਜਾਏ ॥

———

ਵਾਜੇ ਗਾਜੇ ਢੋਲ ਢਮੱਕੇ,
ਵਾਹਵਾਹ ਰੰਗ ਜਮਾਂਦੇ ॥
ਘੋੜੇ ਤਾਲ ਢੋਲ ਦੀ ਉੱਤੇ,
ਟੱਪਦੇ ਨੱਚਦੇ ਜਾਂਦੇ ॥

———

ਬੀਨਾਂ ਤੇ ਸ਼ਹਿਨਾਈਆਂ ਨੇ ਹੈ,
ਮਸਤੀ ਇੱਕ ਬਿਖਰਾਈ ॥
ਰੱਲ ਤੰਬੂਰਿਆਂ ਖੰਜਰੀਆਂ ਨੇ
ਧੰਬੜਧੱਸੀ—ਪਾਈ ॥

———

ਛਤਰ ਝੁਲੇਂਦਾ ਸਿਰ ਲਾੜੇ ਦੇ,
ਘੋੜੀ ਟੱਪਦੀ ਜਾਵੇ ॥
ਝਾਂਜਰਾਂ ਹਾਰ ਹਮੇਲਾਂ ਤਾਈਂ,
ਛਣ ਛਣ ਪਈ ਛਣਕਾਵੇ ॥

———

ਸੰਗ ਸੰਗ ਨੀਂਗਰ ਸਿਹਰੇ ਓਹਲਿਓਂ
ਮੰਦ ਮੰਦ ਮੁਸਕਾਏ ॥
ਜਿਓਂ ਵੇਲਾਂ ਦੇ ਪਿੱਛੋਂ ਕੋਈ,
ਸੂਰਜ ਚੜ੍ਹਦਾ ਆਏ ॥

———

ਪਿੰਡ ਦਾ ਗੇੜਾ ਕੱਢ ਕੇ ਪੂਰਾ,
ਜੰਞ ਬੂਹੇ ਤੇ ਆਈ ॥
ਜਾਂਞੀ ਮਾਂਞੀ ਇੱਕ ਦੂਏ ਨੂੰ,
ਮਿਲ ਮਿਲ ਦੇਣ ਵਧਾਈ ॥

———

ਸੱਭ ਤੋਂ ਪਹਿਲੋਂ ਮਿਲਣੀ ਸੰਦੇ
ਸ਼ਬਦ ਰਾਗੀਆਂ ਗਾਏ ॥
ਫਿਰ ਅਰਦਾਸ਼ ਕਰਨ ਤੋਂ ਪਿੱਛੋਂ
ਮਿਲਣੀ ਦਈ ਕਰਾਏ ॥

———

ਕੁੱਲ ਬਰਾਦਰੀ 'ਲਾਲ ਚੰਦ' ਨੇ
ਨਾਲ ਆਪਣੇ ਲੀਤੀ ॥
ਸਤਿ ਗੁਰ, ਹਰਿਗੋਬਿੰਦ ਕੁੜਮ ਦੀ
ਧਾ ਮਿਲਣੀ ਉਸ ਕੀਤੀ ॥

———

ਨਾਜ਼ਰ ਗੁਰਾਂ ਦੀ, ਪਸ਼ਮੀਨੇ ਦਾ
ਕਰ ਕੇ ਇੱਕ ਦੁਸ਼ਾਲਾ ॥
ਫਿਰ ਸਤਿਗੁਰ ਦੇ ਚਰਨੀ ਢਹਿ ਪਿਆ,
ਸੇਵਕ ਕਰਮਾਂ ਵਾਲਾ ॥

———

ਲਾਲ ਚੰਦ : "ਪ੍ਰਭ ਜੀ ਡੋਰੀ ਹਾਥ ਤੁਮਾਰੇ",
"ਇਹ ਮਨ ਤੁਮ ਸੰਗ ਲਾਗਾ ॥"
"ਮੁੱਲ ਖ਼ਰੀਦੀ ਲਾਲਾ ਗੋਲਾ",
"ਮੇਰਾ ਨਾਮ ਸੁਭਾਗਾ ॥

———

"ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ",
"ਤੂੰ ਮੇਰਾ ਬੰਧਪੁ ਤੂੰ ਮੇਰਾ ਭਰਾਤਾ ॥
"ਤੂੰ ਮੇਰਾ ਰਾਖਾ ਸਭਨੀ ਥਾਈਂ, "
"ਤਾ ਭਉ ਕੇਹਾ ਕਾੜਾ ਜੀਉ" ॥

(ਮਾਝ: ਮ: ੫)

"ਤੂੰ ਮੇਰੀ ਓਟ ਤੂੰ ਹੈਂ ਮੇਰਾ ਮਾਣਾ",
'ਤੁਧ ਬਿਨ ਦੂਜਾ ਅਵਰ ਨ ਜਾਣਾ" ॥ (ਗੁਰਬਾਣੀ)

———

"ਤੂੰ ਹੈਂ ਸਾਜਨੁ ਤੂੰ ਸੁਜਾਣੁ",
"ਤੂੰ ਆਪੇ ਮੇਲਣਹਾਰੁ" ॥
"ਗੁਰ ਸਬਦੀ ਸਲਾਹੀਐ,"
"ਅੰਤੁ ਨ ਪਾਰਾਵਾਰੁ" ॥ (ਗੁਰੂ ਨਾਨਕ)

———

ਝੱਟ ਸਤਿਗੁਰ ਨੇ ਬਾਹੋਂ ਫੜ ਕੇ,
ਚਰਨਾਂ ਵਿੱਚੋਂ ਉਠਾ ਕੇ ॥
ਘੁੱਟ ਕੇ ਜੱਫੀ ਦੇ ਵਿੱਚ ਲੀਤਾ,
ਨਾਲ ਮੁਹੱਬਤ ਧਾ ਕੇ ॥

———

ਮਿਲਣੀ ਪਿੱਛੋਂ ਰੋਟੀ-ਟੁਕ ਦੀ,
ਲੱਗੀ ਹੋਣ ਤਿਆਰੀ ॥
ਜੋਗਾਂ ਘੋੜਿਆਂ ਊਠਾਂ ਤਾਈਂ,
ਵੰਡੀ ਗਈ ਨਿਹਾਰੀ ॥

———

ਜੰਞ ਬੁਲਾ ਫਿਰ ਰੋਟੀ ਖ਼ਾਤਰ,
ਕੋਰਿਆਂ ਉੱਤੇ ਬਿਠਾਈ ॥
ਗੰਗਾ ਸਾਗਰ ਨਾਲ ਧੁਆਵਣ,
ਹੱਥ ਝੀਰ ਤੇ ਨਾਈ ॥

———

ਧਰਨ 'ਪਰੀਹੇ' ਲੱਗੇ ਸੱਭ ਦੇ,
ਅੱਗੇ ਇੱਕ ਇੱਕ ਥਾਲੀ ॥
ਵੱਨ ਸੁਵੱਨੀ ਮਠਿਆਈ ਵੀ,
ਰੱਖਣ ਕਾਹਲੀ ਕਾਹਲੀ ॥

———

'ਮੋਤੀ ਚੂਰ' ਦੇ 'ਲੱਡੂ' ਪਾਏ,
ਪਾਏ 'ਸ਼ੱਕਰ-ਪਾਰੇ' ॥

'ਮਠਾ' 'ਜਲੇਬ' ਤੇ 'ਅੰਮ੍ਰਿਤੀਆਂ' ਸੰਗ,
'ਘੇਵਰ' ਲਪਟਾਂ ਮਾਰੇ ॥

———

'ਗੁਲਾਬ ਜਾਮਣਾ' ਅਤੇ 'ਜਲੇਬੀ'
'ਕਲਾਕੰਦ' ਵਰਤਾਈ ॥
'ਗਾਜਰ ਪਾਕ' ਤੇ 'ਬਰਫ਼ੀ' 'ਬੂੰਦੀ'
ਰੱਜਵੀਂ ਰੱਜਵੀਂ ਪਾਈ ॥

———

'ਪੇੜੇ' 'ਮੇਸੂ' ਪੂਰੇ ਖ਼ਸਤਾ,
ਮੂੰਹ ਵਿੱਚ ਪਾਣੀ ਆਏ ॥
'ਪੇਠਾ' ਖ਼ੁਸ਼ਬੂਦਾਰ ਪਿਆਰਾ,
ਜੀਭ ਲਬਕਦੀ ਜਾਏ ॥

———

'ਚਾਵਲ' 'ਮੱਠਾ', 'ਦਾਲ' 'ਭਾਜੀਆਂ',
ਵਧੀਆ ਬੜੇ 'ਸਲੂਣੇ' ॥
'ਪੂਰੀਆਂ' ਅਤੇ 'ਕਚੌਰੀਆਂ' ਦੇਵਣ
ਰੂਹ ਨੂੰ ਬੜੇ ਹਲੂਣੇ ॥

———

ਖੱਟੀਆਂ ਮਿੱਠੀਆਂ 'ਚਟਣੀਆਂ' ਪਾਈਆਂ,
'ਮਾਹਲ ਪੂੜੇ' ਤੇ 'ਖੀਰਾਂ' ॥
ਛਕੋ ਛਕੋ ਦੀ ਵਾਜ ਉਡੀਕਣ,
ਚਿੱਤ ਨ ਬਨ੍ਹਦੇ ਧੀਰਾਂ ॥

———

ਏਨੇ ਚਿਰ ਨੂੰ ਕੁੜੀਆਂ ਬੋਲੀਆਂ
ਉੱਚੀ ਬੋਲ ਸੁਣਾ ਕੇ ॥
ਕੁੜੀਆਂ : "ਜਾਂਞੀਓ ! ਜ਼ੰਞ ਹਾਂ ਬੂਨਣ ਲੱਗੀਆਂ",
ਖਾਣਾ ਜੰਞ ਛੁੜਾ ਕੇ ॥

———

ਕੌਲੀਆਂ ਸਣੇ ਥਾਲ ਸੱਭ ਬੱਨੇ,
ਬੱਧੇ ਛੱਨੇ ਕੌਲੇ ॥
ਬੱਧੇ ਹੱਥ ਜੋ ਬੁਰਕੀ ਤੋੜਨ,
ਢਿੱਡ ਜਿਨ੍ਹਾਂ ਦੇ ਤੌਲੇ ॥"

"ਬੱਧੇ ਫੁਲਕੇ ਦਾਲੁ ਸਲੂਣੇ,
"ਬੱਧਾ ਅੱਨ ਤੇ ਪਾਣੀ ॥
"ਬੱਧੇ ਲੱਡੂ ਅਤੇ ਜਲੇਬੀ,
"ਬੱਧੇ ਲਾੜੇ ਹਾਣੀ" ॥

———

"ਬੂੰਦੀ ਪੇੜੇ ਮੇਸੂ ਪੇਠਾ,
ਗੱਲ ਕੀ ਕੁੱਲ ਮਿਠਾਈ ॥
ਰੋਟੀ ਖਾਣਾ ਹੱਕ ਨ ਜੇ ਕਰ,
ਤੁਸੀਂ ਨ ਜੰਞ ਛੁੜਾਈ ॥"

———

"ਤਿਆਗ ਮੱਲ" ਦੇ ਵੱਲ ਉਹਦਿਆਂ,
ਸੱਜਣਾਂ ਨਜ਼ਰ ਉਠਾਈ ॥
ਬੱਧੀ ਹੋਈ ਜੰਞ ਆਪਣੀ,
ਏਦਾਂ ਓਸ ਛੁੜਾਈ ॥

———

ਤਿਆਗ ਮੱਲ : "ਬੰਦੀ-ਛੋੜ' ਗੁਰਾਂ ਦੇ ਹੁੰਦਿਆਂ,
ਜੰਞ ਨ ਬੱਧੀ ਜਾਂਦੀ ॥
ਜਿਸ ਵੱਲ ਨਜ਼ਰ ਗੁਰਾਂ ਦੀ ਹੋਂਦੀ,
ਬੰਦ ਖਲਾਸ ਕਰਾਂਦੀ ॥"

———

"ਇਸ ਦੇ ਚੋਲੇ ਦੇ ਦਾਮਨ ਦੀਆਂ,
ਕਲੀਆਂ ਜਾਂਵੀ ਸਾਰੇ ॥
ਜਨਮ ਜਨਮ ਦੇ ਬੰਦੀਆਂ ਦੇ ਜਿਸ,
ਕਰ ਦਿੱਤੇ ਨਿਸਤਾਰੇ ॥"

———

"ਉਸ ਦਾ ਦਿੱਤਾ ਹੀ ਖਾਂਦੀ ਹੈ,
"ਜਗ ਤੇ ਖ਼ਲਕਤ ਸਾਰੀ ॥
"ਜਲ ਥਲ ਮਹੀਅਲ ਭਰਪੁਰ ਲੀਣਾ,
"ਘੱਟ ਘੱਟ ਜੋਤ ਤੁਮਾਰੀ ॥"

———

"ਖ਼ਾਲਿਕ ਖ਼ਲਕ, ਖ਼ਲਿਕ ਮਹਿ ਖ਼ਾਲਿਕ,
ਉਸ ਦਾ ਸਗਲ ਪਸਾਰਾ ॥
ਉਹ 'ਰਾਜ਼ਿਕ', ਹੱਥ ਰਿਜ਼ਕ ਓਸ ਦੇ,
ਬੰਦਾ ਕੌਣ ਵਿਚਾਰਾ ?"

——

"ਨੱਥ ਰਿਜ਼ਕ ਨੂੰ ਪੈ ਨ ਸਕਦੀ,
ਹਵਾ ਨ ਬੱਨ੍ਹੀ ਜਾਵੇ ॥
ਸੈਲ ਪੱਥਰ ਮਹਿ ਜੰਤ ਉਪਾਏ,
ਉਹਨਾਂ ਰਿਜ਼ਕ ਪੁਚਾਵੇ ॥"

——

"ਦੱਦਾ ਦਾਤਾ ਏਕ ਹੈ,"
"ਸੱਭ ਕੋ ਦੇਵਣਹਾਰ ॥"
"ਦੇਂਦਿਆਂ ਤੋਟ ਨ ਆਵਈ,"
ਅਗਣਤ ਭਰੇ ਭੰਡਾਰ ॥" (ਗੁਰਬਾਣੀ)

——

"ਦੇਵਣਹਾਰ ਦਾਤਾਰ ਦੇ ਤਾਈਂ,
ਹਿਰਦੇ ਨਿੱਤ ਚਿਤਾਰੋ ॥
ਰਿਜ਼ਕ ਦੀਆਂ ਖ਼ੁਦ ਬਣੋ ਨ ਰਾਜ਼ਕ,
ਗਰਭ ਗਹੇਲੀਓ ਨਾਰੋ ॥"

——

"ਦਾਣਾ ਪਾਣੀ ਸਦਾ ਗੁਰਾਂ ਦਾ,
"ਹੋਰ ਨ ਕਿਸੇ ਦਾ ਹੋਇਆ ॥
"ਬੰਦਾ ਤੇ ਬੱਸ ਉਹਦੇ ਦਰ ਦਾ,
"ਕੇਵਲ ਮੰਗਤਾਂ ਗੋਇਆ ॥"

——

"ਕਿਵੇਂ ਰਿਜ਼ਕ ਦੇ ਰੱਬ ਬਣਨ ਦੀ,
ਹਿੰਮਤ ਤੁਸਾਂ ਨੇ ਕੀਤੀ ?
ਸ੍ਰਿਸ਼ਟੀ ਦੇ ਮਾਲਿਕ ਦੀ ਕੀਕੂੰ,
ਬੱਨ੍ਹ ਸਮੱਗ੍ਰੀ ਲੀਤੀ ॥"

——

"ਸਰਨ ਪਉ ਤੇ ਆਖੋ, "ਬਖਸ਼ੇ,
ਪੂਰਨ ਪੁਰਖ ਬਿਧਾਤਾ ॥
ਹਮ ਭੀਖਕ ਭੇਖਾਰੀ ਤੇਰੇ,
ਤੂੰ ਨਿਜਪੱਤ ਹੈਂ ਦਾਤਾ ॥" (ਗੁਰਬਾਣੀ)

———

"ਸਦਾ ਸੁਤੰਤ੍ਰ ਸਿੱਖ ਗੁਰਾਂ ਦੇ,
ਇਹ ਨ ਬੱਨ੍ਹੇ ਜਾਂਦੇ ॥
ਸਿਰ ਸਿਰ ਰਿਜ਼ਕ ਸੰਬਾਹੇ ਤਾਈਂ,
"ਰੱਸੇ ਮੂਰਖ ਪਾਂਦੇ ॥"

———

"ਛਕੋ ਸੁਤੰਤ੍ਰ ਹੋ ਕੇ ਜਾਵੀਓ,
ਭੋਜਨ ਸੰਗ ਪਕਵਾਨਾ ॥
ਹਉਮੈਂ ਜਾਲ 'ਚ' ਬੱਨ੍ਹੀਆਂ ਗਈਆਂ,
ਇਹ ਨਾਰਾਂ ਨਾਦਾਨਾ ॥"

———

"ਲੱਗੀ ਜੰਞ ਛਕਣ ਪ੍ਰਸ਼ਾਦਾ,
ਖ਼ੁਸ਼ੀ ਖ਼ੁਸ਼ੀ ਹੋ ਸਾਰੀ ॥
ਹਰ ਗੋਬਿੰਦ ਪਿਤਾ ਮੁਸਕਾ ਕੇ,
ਝਾਤ ਲਾਲ ਵੱਲ ਮਾਰੀ ॥"

———

ਸੋਲਾਂ ਸੌ ਤੇ ਬੱਤੀ ਹੈਸੀ,
ਸੱਨ ਈਸਵੀ ਵਾਲਾ ॥
ਪੰਦਰਾਂ ਅੱਸੂ ਸ਼ਾਦੀ ਹੋਈ,
ਨ ਗਰਮੀ ਨ ਪਾਲਾ ॥

———

"ਲਾਲ ਚੰਦ ਦੇ ਘਰ ਵਿੱਚ ਹੋਈ,
ਰੌਣਕ ਸੁਬ੍ਹਾ ਸਵੇਰੇ ॥
ਰਾਗੀਆਂ ਬਾਣੀ ਗਾ ਗਾ ਕੇ ਤੇ,
ਮੂਹੋਂ ਮੋਤੀ ਕੇਰੇ ॥"

———

''ਗੁਜਰੀ ਤਾਈਂ ਉਹਦੀਆਂ ਸਖੀਆਂ,
ਹਾਰ ਸ਼ਿੰਗਾਰ ਕਰਾਇਆ ॥
ਇੱਕ ਇੱਕ ਅੰਗ ਓਸ ਦਾ ਉਹਨਾਂ,
ਰੀਝਾਂ ਨਾਲ ਸਜਾਇਆ ॥''

---

ਇੰਜ ਗੁਜਰੀ ਮੰਡਪ ਜਾਵਣ ਲਈ,
ਪੌੜੀਆਂ ਲਹਿੰਦੀ ਜਾਏ ॥
ਜਿਉਂ ਸ਼ਿਵਜੀ ਦੀਆਂ ਜਟਾਂ ਚੋਂ ਗੰਗਾ,
ਧਰਤ ਉੱਤਰਦੀ ਆਏ ॥''

---

''ਆਦਿ ਗ੍ਰੰਥ ਦੀ ਬੀੜ ਮੰਡਪ ਵਿਚ,
ਸਜੇ ਦੀਵਾਨ 'ਚ ਸੋਹਵੇ ॥
ਰੱਬੀ ਕਰਨ ਕੀਰਤਨ ਰਾਗੀ,
ਰਿੱਮ ਝਿੱਮ ਅੰਮ੍ਰਿਤ ਚੋਵੇ ॥''

---

'ਤਿਆਗ ਮੱਲ' ਦੇ ਲਾਗੇ ਕਰ ਕੇ,
'ਗੁਜਰੀ' ਤਾਈ ਬਿਠਾਇਆ ॥
ਫੇਰ ਗ੍ਰੰਥੀ ਸਿੱਖ ਦੇ ਕੋਲੋਂ,
ਅਰਦਾਸਾ ਸੁਧਵਾਇਆ ॥

---

''ਪੂਰਨ ਗੁਰ ਮਰਿਯਾਦਾ ਦੇ ਸੰਗ
ਹੋਏ ਲਾਵਾਂ ਫੇਰੇ ॥
ਸਤਿਗੁਰ ਲੱਖ ਸ਼ੁਕਰਾਨੇ ਕਰਦੇ,
ਸੰਗਤਾਂ ਚਾਓ ਘਨੇਰੇ ॥''

---

ਫੇਰ ਦੁਪਹਿਰੀਂ ਖੱਟ ਦਾ ਸੱਦਾ,
ਲਾਗੀ ਦਿੱਤਾ ਜਾ ਕੇ ॥
ਅਸਾਂ 'ਵਖਾਲਾ' ਪਾਇਐ, ਸਤਿਗੁਰ,
ਨਿਗ੍ਹਾ ਮਾਰ ਲਓ ਆ ਕੇ ॥

---

"ਵੇਖਣ ਗਏ 'ਵਿਖਾਲਾ', ਜਾਞੀਂ,
ਸਾਰੇ ਚਾਈਂ ਚਾਈਂ ॥
ਦਿਤਾ ਬੜਾ ਦਹੇਜ ਲਾਲ ਚੰਦ,
ਅੰਤ ਦਹੇਜ ਦਾ ਨਾਹੀ ॥"

———

ਪਲੰਘਾਂ ਮੰਜਿਆਂ ਉੱਤੇ ਹੈਸਣ,
ਵੱਖ ਵੱਖ ਤਿਓਰ ਸਜਾਏ ॥
ਇਤਲਸ, ਮਖ਼ਮਲ ਕੀਮਖ਼ਾਬ ਦੇ,
ਜੋੜੇ ਅਜਬ ਬਣਾਏ ॥

———

ਕਈ ਬਨਾਤ, ਰੇਸ਼ਮ ਦੇ ਲੀੜੇ,
ਗੋਟੇ ਜ਼ਰੀ ਕਢਾਏ ॥
ਹੋਰ ਪੱਟ ਹਲਵਾਨਾ ਸੂਸੀਆਂ ॥
ਇੱਕ ਤੋਂ ਇੱਕ ਸਵਾਏ॥

———

ਪਸ਼ਮੀਨੇ ਦੇ ਅਜਬ ਦੁਸ਼ਾਲੇ,
ਕਈ ਗ਼ਲੀਚੇ ਦਰੀਆਂ ॥
ਗੁਜਰੀ ਨਾਲ ਸੂਝ ਦੇ ਸੱਭੇ
ਅਪਣੇ ਹੱਥੀਂ ਕਰੀਆਂ ॥

———

ਇੱਕੀ ਗਰਮ ਬਿਸਤਰੇ ਵਧੀਆ,
ਰੇਸ਼ਮੀ ਨਾਲ ਰਜ਼ਾਈਆਂ ॥
ਡੱਬਿਆਂ ਵਾਲੇ ਖੇਸ ਚਾਦਰਾਂ,
ਰੰਗ ਬਰੰਗ ਤੁਲਾਈਆਂ ॥

———

ਕਈ ਚੁਤਹੀਆਂ ਮੱਞੂ ਲੂੰਗੀਆਂ,
ਭੂਰੇ ਕੰਬਲੇ ਨਿਆਰੇ ॥
ਕੁੜਤੀ ਝੱਗੇ ਤਿਓਰ ਬਥੇਰੇ,
ਦੇਣ ਲੈਣ ਲਈ ਸਾਰੇ ॥

———

ਵਿੱਚ ਫੁਲਕਾਰੀਆਂ ਵੱਨ ਸੁਵੰਨੀਆਂ,
ਬੂਟੀਆਂ ਰੰਗ ਬਰੰਗੀਆਂ ॥
ਕੀਹਨੂੰ ਵੇਖੀਏ ਕੀਹਨੂੰ ਛੱਡੀਏ,
ਇਕਦੂੰ ਇੱਕ ਚੜ੍ਹੰਦੀਆਂ ॥

———

ਤਿੱਤਰ ਚਿੜੀਆਂ ਉਹਨਾ ਉਤਲੇ,
ਉਡਦੇ ਦੇਣ ਦਿਖਾਈ ॥
ਸੂਈ ਨਾਲ ਘੋਲ਼ ਕੇ ਗੁਜਰੀ,
ਜਿੰਦ ਉਹਨਾਂ ਵਿੱਚ ਪਾਈ ॥

———

ਰੇਸ਼ਮ ਦੇ ਸੰਗ ਕੱਢੇ ਹੋਏ,
'ਚੋਪ' ਤੇ 'ਬਾਗ' ਬਥੇਰੇ ॥
ਪਾਏ ਡੱਬੇ ਅਠਕਲੀਏ ਵੀ,
ਰੀਝਾਂ ਨਾਲ ਘਨੇਰੇ ॥

———

ਥਾਨ ਤੇ ਰੇਜੇ ਸਾਕਾਂ ਦੇ ਲਈ,
ਰੱਖੇ ਤਿਓਰ ਸਜਾ ਕੇ ॥
ਖੁੱਮਣੀਆਂ ਵਿੱਚ ਬੱਧੇ ਹੋਏ,
ਵੱਖੋ ਵੱਖ ਫਬਾ ਕੇ ॥

———

ਸ਼ੀਸ਼ਿਆਂ ਵਾਲੀਆਂ ਪੱਖੀਆਂ ਪਈਆਂ,
ਰੰਗਲੀ ਝਾਲਰ ਲਾਈ ॥
ਮੋਰਾਂ ਦੇ ਖੰਭਾਂ ਦੀ ਕੱਤਣੀ,
ਰੀਝਾਂ ਨਾਲ ਬਣਾਈ ॥

———

ਵਿੱਚ ਦਾਜ ਦੇ ਛੱਬ ਦੇ ਰਹੀ,
ਸੁੰਦਰ ਸੁਹਾਗ ਪਟਾਰੀ ॥
ਕੱਲੀ ਕੱਲੀ ਚੀਜ ਨੂੰ ਜਾਂਵੀਂ
ਵੇਖਣ ਵਾਰੋ ਵਾਰੀ ॥

———

ਇੱਕ ਚੰਦਨ ਦੀ ਚਰਖੀ ਦਿੱਤੀ,
ਅਜਬ ਸ਼ੀਸ਼ਿਆਂ ਵਾਲੀ ॥
ਥੋਕ ਰੁਪਈਏ ਲੱਗੇ ਉਸਤੇ,
ਪੂਰੇ ਦੋ ਸੌ ਚਾਲੀ ॥

———

ਮੁੰਨਿਆਂ, ਗੁੱਡੀਆਂ ਉਹਦੀਆਂ ਉੱਤੇ
ਮੜ੍ਹੀ, ਬਥੇਰੀ ਚਾਂਦੀ ॥
ਘੁੰਗਰੀਆਂ ਵਾਲੀ, ਹੱਥੀ ਗੇੜਿਆਂ,
ਛਣਕ ਛਣਕ ਕੇ ਗਾਂਦੀ ॥

———

ਵੱਨ ਸੁਵੱਨੀਆਂ ਚਰਮ ਚਰਮਖਾਂ
ਤੱਕਲੇ ਦੇ ਵਿੱਚ ਪਾਈਆਂ ॥
ਦਮਕੜੇ ਬੀੜੀਆਂ ਰੰਗ ਬਰੰਗੀਆਂ,
ਰੀਝਾਂ ਨਾਲ ਸਜਾਈਆਂ ॥

———

'ਬੈੜ,' 'ਕਸਣ' ਤੇ 'ਮਾਹਲ' ਰੇਸ਼ਮੀ,
ਚਰਖੀ ਵਿਚ ਸੁਹਾਵੇ ॥
ਸ਼ੀਸ਼ਿਆਂ ਵਾਲੀ ਚਰਖੀ ਚੱਲੇ,
ਅਜਬ ਘੂਕਰਾਂ ਪਾਵੇ ॥

———

ਧੀ ਧਿਆਣੀ ਸੋਹਲ ਸੁਚੱਜੀ,
ਗੁਜਰੀ ਹੈ ਅਖਵਾਂਦੀ ॥
ਚੰਦ ਸੂਰਜ ਦੇ ਗੋਹੜੇ ਫੜ ਕੇ,
ਰਿਸ਼ਮਾ ਕੱਤੀ ਜਾਂਦੀ ॥

———

ਚੀਕੇ ਚਰਖੀ ਜਾਪੇ ਜੀਕੂੰ,
ਬੋਲਣ ਮੋਰ ਪਿਆਰੇ ॥
ਤਾਰਿਆਂ ਜਹੇ ਗਲੋਟੇ ਕੱਤ ਕੱਤ,
ਅੰਬਰ ਭਰੇ ਪਟਾਰੇ ॥

———

ਕੁੱਲ 'ਕੋਤਰ-ਸੌ' ਭਾਂਡਾ ਧਰਿਆ,
ਦਾਜ ਦੇ ਅੰਦਰ ਸਾਰਾ ॥
ਚਾਰ 'ਗਾਗਰਾਂ', ਪੰਜ 'ਪਤੀਲੇ,'
ਦੇਗ ਦਾ 'ਦੇਗਾ' ਭਾਰਾ ॥

———

ਪੰਜ ਭਰਤ ਦੇ 'ਦੇਗਚੇ' ਦਿੱਤੇ,
'ਤਪਲਬਾਜ' 'ਵਲਟੋਹੀਆਂ' ॥
ਤਿੱਨ 'ਤਾਂਬੀਏ,' ਪਿੱਤਲ ਸੰਦੇ,
ਨਾਲ ਪਿੱਤਲ ਦੀਆਂ 'ਡੋਈਆਂ' ॥

———

ਕਾਂਸੀ ਦੇ ਕਈ ਛੰਨੇ ਕੌਲੇ
ਥਾਲਾਂ ਵਿੱਚ ਸਜਾਏ ॥
ਗਿਆਰਾਂ ਚਮਚੇ ਚਾਂਦੀ ਦੇ ਜੋ,
ਰੀਝ ਨਾਲ ਬਣਵਾਏ ॥

———

'ਚੱਕਲੇ' 'ਵੇਲਣੇ' ਅਤੇ 'ਪਰਾਤਾਂ,
ਪਿੱਤਲ ਦੇ ਨੇ ਸਾਰੇ ॥
ਔਹ ਕੜਾਹੀਆਂ ਝਾਰਨੀਆਂ ਵੀ,
ਪਿੱਤਲ ਦੀਆ ਨੇ ਚਾਰੇ ॥

———

ਘੋੜੀ ਤੇ ਕੜਿਆਂ ਦੀ ਜੋੜੀ,
ਤਿਆਗ ਮੱਲ ਦੇ ਤਾਈਂ ॥
ਪੰਜ ਨੀਲੀ ਰਾਵੀ ਦੀਆਂ ਮੱਝਾਂ,
ਦੋ ਧੱਨੀ ਦੀਆਂ ਗਾਈਂ ॥

———

ਸਾਜ ਸਮਾਨ ਘੋੜੀ ਦਾ ਸਾਰਾ,
ਉੱਤੇ ਪਾ ਫੁਲਕਾਰੀ ॥
ਚਾਂਦੀ ਦੀਆਂ ਹੁਮੇਲਾਂ ਗਲ਼ ਵਿੱਚ,
ਜ਼ਰੀਏਂ ਵਾਗ ਸ਼ਿੰਗਾਰੀ ॥

———

ਮੱਝੀਆਂ ਦੇ ਗਲ਼ ਟੱਲ ਤਾਂਬੇ ਦੇ,
ਰੇਸ਼ਮ ਦੇ ਧਲ਼ਿਆਰੇ ॥
ਸਿੰਗ ਚੋਪੜੇ ਲਾ ਲਾ ਮੱਖਣ,
ਸੰਗਲ਼, ਪੈਖੜ ਭਾਰੇ ॥

———

ਗਾਈਆਂ ਲਮੀ ਧੁੱਨੀ ਵਾਲੀਆਂ,
ਗੋਰੇ ਰੰਗ ਸੁਹਾਂਦੇ ॥
ਚੋਣ ਲੱਗਿਆਂ ਦੁੱਧਾਂ ਦੇ ਸੰਗ,
ਦੋਹਣੇ ਭਰ ਭਰ ਜਾਂਦੇ ॥

———

ਗਹਿਣਿਆਂ ਨਾਲ ਪਰਾਤ ਭਰੀ ਇੱਕ,
ਉੱਥਰ ਉੱਥਰ ਜਾਵੇ ॥
ਕੋਲ਼ ਖੜ੍ਹਾ ਇੱਕ ਬਾਹਮਣ ਪੜ੍ਹ ਪੜ੍ਹ,
ਸਭ ਦੇ ਨਾਮ ਗਿਣਾਵੇ ॥

———

ਬਾਮਣ : "ਲਾਲ ਚੰਦ ਜੀ ਹੋਰਾਂ ਨੇ, ਜੀ,
ਗਹਿਣੇ ਇਹ ਬਣਵਾਏ :—
ਮਾੜੇ ਮੋਟੇ ਜੋ ਸਰ ਸੱਕੇ,
ਕੰਨਿਆਂਦਾਨ 'ਚ ਪਾਏ ॥"

———

"ਹਾਰ ਹੁਮੇਲ ਜ਼ੰਜੀਰੀ, ਨਾਲੇ,
ਹੱਸ ਤੰਦੀਰਾ ਪਾਇਆ,
ਛਿੰਗ—ਤਵੀਤ ਅਤੇ ਨੱਥ ਮੱਛਲੀ,
ਕੋਕਾ ਲੌਂਗ ਘੜਾਇਆ ॥"

———

ਕੌਡਾ ਚੰਦ ਬਘਿਆੜੀ ਸੱਗੀ,
ਚੌਕ ਫੁੱਲ ਵੀ ਪਾਇਆ ॥
ਕੰਢੀ ਰਤਨ—ਚੌਂਕ ਤੇ ਲੋਟਣ,
ਕੋਕਾ ਕੜਾ ਘੜਾਇਆ ॥

———

"ਰਾਣੀ-ਹਾਰ ਤੇ ਗਾਨੀ ਬਿੰਦੀ,
ਨਾਲ ਪੰਜੇਬਾਂ ਬਾਂਕਾਂ ॥
ਪਿੱਪਲ-ਪੱਤੀਆਂ ਟਿੱਕਾ ਨਾਲੇ,
ਪਾਏ ਛੱਲੇ ਛਾਪਾਂ ॥"

---

ਬੂਜਲੀਆਂ ਤੇ ਮਾਮੇ--ਮੁਰਕੀਆਂ,
ਆਰਸੀਆਂ ਵੀ ਪਾਈਆਂ ।।
ਜੋ ਜੋ ਟੂਮਾਂ ਚੇਤੇ ਆਈਆਂ,
ਸੱਦ ਸੁਨਿਆਰ ਘੜ੍ਹਾਈਆਂ ॥

---

ਬਾਜੂਬੰਦ ਪਰੀਬੰਦ ਚੂੜੇ,
ਬੁੱਕ ਬੁੱਕ ਵਾਲੀਆਂ ਵਾਲੇ ।।
ਇੱਕ ਸ਼ਿੰਗਾਰ-ਪੱਟੀ ਵੀ ਵਧੀਆ,
ਹੈਣ ਗੋਖੜੂ ਨਾਲੇ ॥

---

"ਝੁਮਕੇ ਝੁੰਬਰ, ਦੰਦਖੰਡ ਦਾ
ਚੂੜਾ ਵੀ ਬਣਵਾਇਆ ॥
ਏਹੋ ਸਰਿਆ ਬਣਿਆ ਜਿਹੜਾ,
ਕੰਨਿਆਂ ਪੱਲੇ ਪਾਇਆ ॥"

---

ਦੰਦ ਖੰਡ ਦੇ ਕੰਘੇ ਕੰਘੀਆਂ,
ਨਾਲੇ ਸੁਰਮੇਦਾਨੀ ॥
ਅਤਰ ਦਾਨੀਆਂ, ਸੁਰਮ ਸਲਾਈਆਂ,
ਨਾਲ੍ਹੇ ਨਾਲ੍ਹਾ ਪਾਣੀ ॥

---

ਇੱਕ ਅੰਗੂਠੀ ਗੁਰੂ ਕੁੜਮ ਨੂੰ,
ਹੀਰੇ ਵਾਲੀ ਪਾਈ ॥
ਸੱਸ ਨੂੰ ਵਾਲੀਆਂ, ਨਣਦ ਲਈ ਹੈ
ਕੈਂਠੀ ਇੱਕ ਕਰਾਈ ॥

---

ਕੁੱਲ ਜਾਂਵੀਆਂ ਦੀ ਕਰਨੇ ਨੂੰ,
ਸਤਿਗੁਰੂ ਮੰਨ ਮਨੋਤੀ ॥
ਥੋਕ ਰੁਪੱਈਏ ਧਰੇ ਥਾਲ ਵਿੱਚ,
ਪੂਰੇ ਇੱਕ ਸੌ ਚੌਤੀ ॥

———

ਪੰਜ ਸੌ ਮੋਹਰ ਦਾਤ ਦੀ ਰੱਖੀ,
ਫਿਰ ਸਤਿਗੁਰ ਦੇ ਮੂਹਰੇ ॥
ਹੱਥ ਲਗਾ ਪਰ ਸੱਭ ਕੁਝ ਮੋੜਿਆ,
ਹਰ ਗੋਬਿੰਦ ਗੁਰ ਪੂਰੇ ॥

———

ਤਾਂ ਸਤਿਗੁਰ ਨੇ ਲਾਲ ਚੰਦ ਨੂੰ,
ਸੀਨੇ ਨਾਲ ਲਗਾ ਕੇ,
ਨਾਲ ਠਰ੍ਹੰਮੇ ਏਦਾਂ ਆਖਿਆ,
ਧੀਰਜ ਸੰਗ ਸਮਝਾ ਕੇ ॥

———

ਗੁਰੂ ਜੀ : "ਲਾਲ ਚੰਦ ਜੀ ਜਿਸ ਨੇ ਆਪਣੀ,
ਦਾਨ ਕੰਨਿਆਂ ਕੀਤੀ ॥
ਪਿੱਛੇ ਫੇਰ ਉਸ ਨੇ ਦੱਸੋ ॥
ਕਿਹੜੀ ਸ਼ੈ ਰੱਖ ਲੀਤੀ,

———

ਕਦੀ ਨ ਕਿਸੇ ਦੇ ਦਿੱਤਿਆਂ ਜੱਗ ਤੇ,
ਬੰਦਾ ਰੱਜਦਾ ਕੋਈ ॥
ਮਾਲਿਕ ਦੇਵੇ ਜਿਸ ਨੂੰ ਭਾਈ,
ਬੰਦਾ ਰੱਜਦਾ ਸੋਈ ॥

———

ਦਾਜ ਦੇਣ ਦਾ ਅਸਾਂ ਨੇ ਹਰਗਿਜ਼,
ਜਿਹਾ ਰਿਵਾਜ ਨ ਪਾਣਾ ॥
ਮਾਪਿਆਂ ਲਈ ਮੁਸ਼ਕਲ ਹੋ ਜਾਊ,
ਧੀਆਂ ਦਰੋਂ ਉਠਾਣਾ ॥

———

"ਨ ਮੱਝੀਆਂ ਨ ਗਾਈਆਂ ਖੜਨੀਆਂ,
ਨ ਘੋੜੀ ਨਾ ਜੋੜੀ ॥
ਸਾਜ ਸਮਾਨ ਤੇ ਹਾਰ ਹਮੇਲਾਂ,
ਹਰ ਇੱਕ ਸ਼ੈ ਬੇਲੋੜੀ ॥"

———

"ਗਹਿਣਆਂ ਦੀ ਨ ਲੋੜ ਓਸ ਨੂੰ,
ਸਿੱਖ ਮੱਤ ਜਿਸ ਹੋਵੇ ॥
ਚੰਦ ਬਿਨਾ ਗਹਿਣੇ ਤੋਂ ਕੇਡਾ,
ਅਸਮਾਨਾਂ ਵਿੱਚ ਸੋਹਵੇ ॥"

———

"ਮਨ ਮੋਤੀ ਜੇ ਗਹਿਣਾ ਹੋਵੇ,"
ਪੌਣ ਹੋਵੇ ਸੂਤਧਾਰੀ ॥
ਖਿਮਾ ਸੀਗਾਰ ਕਾਮਣ ਤਨ ਪਹਿਰੇ,
ਤਾਂ ਰਾਵੇ ਲਾਲ ਪਿਆਰੀ ॥" (ਗੁਰਬਾਣੀ)

———

ਦਾਜ ਦੌਣ ਤੇ ਗਹਿਣਾ ਗੱਟਾ,
ਲਓ ਸਾਂਭ ਇਹ ਸਾਰਾ ॥
ਇੱਕ ਮਿਸਾਲ ਜਗਤ ਲਈ ਬਣਨਾ,
ਪਰ ਉਪਕਾਰ ਇਹ ਭਾਰਾ ॥

———

"ਐਸੀਆਂ ਮਾਰੂ ਰਸਮਾਂ ਤਾਈਂ,
ਹੰਭਲ੍ਹਾ ਮਾਰ ਹਟਾਓ ॥
ਪਹਿਲੋਂ ਕਰ ਕੇ ਆਪ ਵਿਖਾਓ,
ਫਿਰ ਹੋਰਾਂ ਸਮਝਾਓ ॥"

———

"ਯੁੱਗਾਂ ਤੱਕ ਅਹਿਸਾਨ ਰਹੇਗਾ,
ਜੱਗ ਦੇ ਉੱਤੇ ਤੇਰਾ ॥
ਦੂਰ ਹਟਾਇਆ ਲੋਕਾਂ ਚੋਂ ਜਿਸ,
ਰਸਮ ਦਹੇਜ ਹਨੇਰਾ ॥"

———

"ਅਸਾਂ ਨ ਲੀੜੇ ਭਾਂਡੇ ਲੈਣੇ,
ਨ ਸੋਨੇ ਦਾ ਤੋਲਾ ॥
ਅਸੀਂ ਤੇ ਤਿੱਨੀਂ ਕਪੜੀਂ ਨੂੰਹ ਦਾ,
ਲੈ ਕੇ ਜਾਣੈ ਡੋਲਾ ॥"

---

ਲਾਲ ਚੰਦ ਸੱਭ ਸਤਿ ਕਰ ਮੰਨਿਆਂ,
ਚਰਨੀ ਸੀਸ ਨਿਵਾਇਆ ॥
ਧੰਨ ਧੰਨ ਗੁਰ ਹਰਗੋਬਿੰਦ ਜੀ,
ਮੈਂ ਕੰਗਲਾ ਗਲ਼ ਲਾਇਆ ॥

---

ਧਨ ਧਨ ਦੁਨੀਆਂ ਆਖੇ ਸਾਰੀ,
ਇਹ ਨੇ ਅਸਲ ਤਿਆਗੀ ॥
ਕੰਵਲ ਫੁੱਲ ਦੇ ਵਾਂਗ ਨਿਰਾਲੰਮ,
ਮਾਇਆ ਲੇਪ ਨ ਲਾਗੀ ॥

---

ਸ਼ਾਦੀ ਹੋਈ ਕਮਾਲ ਦੀ,
ਗੁਰਮੱਤ ਦੇ ਅਨੁਸਾਰ ॥
ਮਿਲਣ ਵਧਾਈਆਂ ਸੱਭ ਨੂੰ,
ਖ਼ੁਸ਼ੀਆਂ ਅਪਰ ਅਪਾਰ ॥

---

ਵਿਦਿਆ ਕਰਨ ਖਲੋ ਗਏ,
ਲਾਲ ਚੰਦ ਜੀ ਆਪ ॥
ਮੈਂ ਇੱਕ ਕੀੜਾ ਦਾਤਿਆ,
ਤੇਰਾ ਵੱਡ ਪ੍ਰਤਾਪ ॥

---

ਤੇਰੇ ਦਰ ਦੇ ਮੰਗਤੇ.
ਸਾਰੇ ਦੁਨੀਆਂਦਾਰ ॥
ਦੇਵਣ ਵਾਲਾ ਕੌਣ ਮੈਂ,
ਕਿਸਦਾ ਪਾਣੀਹਾਰ ?

---

ਗੁਜਰੀ ਧੀ ਦੇ ਬਾਝ ਮੈਂ,
ਕੀ ਸਾਂ ਦੇਵਣ ਯੋਗ ?
ਜੀਂਦੇ ਤੇਰੇ ਆਸਰੇ,
ਅਸੀਂ ਨਿਮਾਣੇ ਲੋਗ ॥

———

ਸਤਿਗੁਰ ਨੇ ਫ਼ਰਮਾਇਆ,
ਸੁਣੋ ਪਿਆਰੇ ਮੀਤ ॥
ਦਾਨ ਕਰਨੀਆਂ ਕੱਨਿਆ,
ਇਹ ਭਲਿਆਂ ਦੀ ਰੀਤ ॥

———

ਪਿੱਛੇ ਕਿਸੇ ਕੀ ਰੱਖਿਆ,
ਕੱਨਿਆਂ ਦੇ ਕੇ ਦਾਨ ॥
ਕਿਸੇ ਦੇ ਦਿੱਤਿਆਂ ਰੱਜਦਾ,
ਕਦੀ ਨਹੀਂ ਇਨਸਾਨ ॥

———

ਅਸੀਂ ਹੋਏ ਪ੍ਰਸੱਨ ਹਾਂ,
ਲਾਲ ਚੰਦ ਅਤਿਅੰਤ ॥
ਤੂੰ ਸੱਚਾ ਗੁਰਸਿੱਖ ਹੈਂ,
ਇੱਕ ਗ੍ਰਿਹਸਤੀ ਸੰਤ ॥

———

ਡੋਲੀ ਜਿਸ ਦਮ ਅੱਪੜੀ,
ਸੌਹਰੇ ਘਰ ਦੇ ਬਾਰ ॥
ਸੱਸਾਂ ਪਾਣੀ ਪੀਂਦੀਆਂ,
ਗੁਜਰੀ ਨੂੰਹ ਤੋਂ ਵਾਰ ॥

———

ਕੁੜੀਆਂ ਚਿੜੀਆਂ ਖ਼ੁਸ਼ੀ ਵਿੱਚ,
ਗੀਤ ਪਿਆਰੇ ਗਾਣ ॥
ਚਾਵਾਂ ਦੇ ਸੰਗ ਲੱਦੀਆਂ
ਜਿੱਦ ਜ਼ਿੱਦ ਹੇਕਾਂ ਲਾਣ ॥

———

## ਗੀਤ

"ਪਾਣੀ ਵਾਰ ਬੰਨੇ ਦੀਏ ਮਾਏ,
ਨੀ ਬੱਨਾ ਤੇਰੇ ਬਾਰ ਖੜਾ ॥
ਸੁੱਖਾਂ ਸੁਖਦੀ ਨੂੰ ਇਹ ਦਿਨ ਆਏ
ਨੀ ਬੱਨਾ ਤੇਰੇ ਬਾਰ ਖੜਾ ॥
ਪਾਣੀ ਵਾਰ......

——

ਜੋੜੀ ਇਹ ਨੂੰਹ ਤੇ ਪੁੱਤਰ ਵਾਲੀ,
ਯੁੱਗਾਂ ਉਮਰ ਹੰਢਾਏ ॥
ਨੀ ਬੱਨਾ ਤੇਰੇ ਬਾਰ ਖੜਾ
ਪਾਣੀ ਵਾਰ ਬੱਨੇ ਦੀਏ ਮਾਏ ॥
ਨੀ ਬੱਨਾ ਤੇਰੇ......

——

ਦੁੱਧੀਂ ਨ੍ਹਾਵਣ, ਪੁੱਤੀਂ ਖੇਡਣ,
ਦੁੱਖ ਨ ਕੋਈ ਆਏ ॥
ਨੀ ਬੱਨਾ ਤੇਰੇ ਬਾਰ ਖੜਾ,
ਪਾਣੀ ਵਾਰ ਬੱਨੇ ਦੀਏ ਮਾਏ ॥
ਨੀ ਬੱਨਾ ਤੇਰੇ......

——

ਵਸਦੇ ਰਹਿਣ ਨੀ ਤੇਰੇ ਧੌਲਰ,
ਵੇਲਾਂ ਗੁਰੂ ਵਧਾਏ ॥
ਨੀ ਬੱਨਾ ਤੇਰੇ ਬਾਰ ਖੜਾ,
ਪਾਣੀ ਵਾਰ ਬੱਨੇ ਦੀਏ ਮਾਏ ॥
ਨੀ ਬੱਨਾ ਤੇਰੇ......

——

## ਡੋਲੀ ਸੌਹਰੇ ਘਰ

ਖ਼ੁਸ਼ ਹੋ ਮਾਤਾ ਨਾਨਕੀ,
ਸੌ ਸੌ ਸ਼ਗਨ ਮਨਾਣ ॥

ਲੱਡੂ ਹੱਥ 'ਚ ਭੋਰ ਕੇ,
ਜੋੜੀ ਦੇ ਮੂੰਹ ਲਾਣ ॥

——

ਆਖਣ ਰਾਣੀ ਨੂੰਹ ਇਹ,
ਜੀਵੇ ਜੁੱਗਾਂ ਤੀਕ ॥
ਚਾਨਣ ਵਿਹੜੇ ਕੇਰਿਆ,
ਸੂਰਜ ਦੀ ਪ੍ਰਤੀਕ ॥

——

ਕੌਲ਼ੀਂ ਤੇਲ ਚੁਆ ਕੇ,
ਮਹਿਰੀ ਮੰਗੇ ਲਾਗ ॥
ਵੀਰੋ ਆਖੇ ਭਾਬੀਏ,
ਜੀਵੇ ਤਿਰਾ ਸੁਹਾਗ ॥

——

ਪੱਲਾ 'ਵੀਰੋ', ਵੀਰ ਦਾ,
ਭਾਬੀ ਤਾਈਂ ਫੜਾ ॥
ਆਖੇ ਲੜ ਲੱਗ ਸਾਈਂ ਦੇ
ਅਪਣੇ ਘਰ ਵਿਚ ਆ ॥

——

ਗੁਜਰੀ ਟੁਰ ਪਈ ਕੰਤ ਦੇ
ਪੈਰ 'ਚ ਧਰਦੀ ਪੈਰ ॥
ਸੂਰਜ ਪਿੱਛੇ ਜਿਸ ਤਰਾਂ,
ਜਾਂਦੀ ਸਿਖਰ-ਦੁਪਹਿਰ ॥

——

ਮਹਿੰਦੀ-ਰੰਗੇ ਪੈਰ ਉਹ,
ਜਿੱਥੇ ਧਰਦੀ ਜਾ ॥
ਹਰ ਇੱਕ ਪੈੜ ਚੋਂ ਪੁੰਗਰੇ
ਸੂਹੀ ਸੁਰਖ਼ ਊਸ਼ਾ ॥

——

ਸੁਣ ਕੋਈ ਗੱਲ ਨਨਾਣ ਦੀ,
ਜੇ ਪੈਂਦੀ ਮੁਸਕਾ ॥

ਸੂਹੀਆਂ ਸਿੱਪਾਂ ਖੁਲ੍ਹਦੀਆਂ
ਮੋਤੀ ਮਾਰਨ ਭਾਅ ॥

———

ਤਿਆਗ ਮੱਲ ਮਟਕਦਾ,
ਟੁਰਦਾ ਮਸਤ ਅਡੋਲ ॥
ਜਾਪੇ ਚੰਦ ਦੇ ਕੌਲ ਵਿੱਚ,
ਤਾਰੇ ਰਿਹਾ ਏ ਘੋਲ ॥

———

ਵੀਰੋ ਭੈਣ ਤੇ ਅੰਮੜੀਆਂ,
ਅਨ ਧਨ ਵੰਡੀ ਜਾਣ ॥
ਲਾਗੀਆਂ ਫ਼ੱਕਰਾਂ ਮੰਗਤਿਆਂ
ਪੱਲੇ ਭਰਦੀਆਂ ਜਾਣ ॥

———

ਓਧਰ "ਹਰ ਗੋਬਿੰਦ" ਜੀ,
ਖੋਹਲ ਦਿੱਤੇ ਭੰਡਾਰ ॥
ਭੁੱਖ ਮਿਟਾਉਂਦੇ ਸਦਾ ਦੀ,
ਜੋ ਆਉਂਦਾ ਇੱਕ ਵਾਰ ॥

———

"ਰਾਏ ਜੋਧ" ਦੇ ਪੁੱਤ ਨੂੰ,
ਕਰ ਕੇ ਗੁਰਾਂ ਪਿਆਰ ॥
ਇੱਕ ਸਿਰੋਪਾ ਬਖ਼ਸ਼ਿਆ,
ਨਾਲੇ ਇੱਕ ਤਲਵਾਰ ॥

———

ਅਨਿਨ ਸਿੱਖ ਇੱਕ ਗੁਰਾਂ ਦਾ,
"ਚਤਰ ਸੈਨ" ਸੀ ਨਾਮ ॥
ਆਇਆ ਦੂਰੋਂ ਚੱਲ ਕੇ,
ਕਰਨ ਲਈ ਪਰਨਾਮ ॥

———

ਖੰਡਾ ਭੇਟਾ ਰੱਖਿਆ,
ਇੱਕ ਸੰਜੋਅ ਤੇ ਬਾਜ਼ ॥
ਘੋੜਾ ਵਧੀਆ ਨਸਲ ਦਾ,
ਸਣੇ ਸੁਨਹਿਰੀ ਸਾਜ਼ ॥

———

ਕਿਹਾ ਗੁਰਾਂ ਨੇ ਖ਼ੁਸ਼ੀ ਹੋ,
"ਤੂੰ ਹੈਂ ਸਿੱਖਾ ਧੰਨ" ॥
ਤੇਰੇ ਉੱਤੇ ਅਸੀਂ ਹਾਂ ॥
ਡਾਢੇ ਅੱਜ ਪ੍ਰਸੰਨ ॥

———

'ਗੁਰਦਿੱਤਾ' ਜੀ ਹੋਰਾਂ ਨੂੰ,
ਦੇ ਕੇ ਚਿੱਟਾ ਬਾਜ਼ ॥
ਆਖਿਆ ਚਾਹੀਏ ਤੁਸਾਂ ਨੂੰ,
ਕਰਨਾ ਇਸ ਤੇ ਨਾਜ਼ ॥

———

ਖੰਡਾ ਅਤੇ ਸੰਜੋ ਵੀ,
ਘੋੜਾ ਸਣੇ ਸਮਾਨ ॥
ਬਖ਼ਸ਼ਿਆ ਪੈਂਦੇ ਖ਼ਾਨ ਨੂੰ,
ਕਰ ਕੇ ਇਹ ਫ਼ਰਮਾਨ ॥

———

"ਇਹ ਸੱਭ ਸ਼ਸਤ੍ਰ ਪਹਿਨ ਕੇ,
ਹੋ ਘੋੜੇ ਅਸਵਾਰ ॥
ਅੱਜ ਤੋਂ ਅੱਗੋਂ ਇਵੇਂ ਹੈ,
ਆਉਣਾ ਵਿੱਚ ਦਰਬਾਰ ॥

———

"ਇਹ ਬਖ਼ਸ਼ਿਸ਼ ਪਰ ਕਿਸੇ ਨੂੰ,
ਅਗ੍ਹਾਂ, ਨ ਦੇਣੀ ਟੋਰ ॥
ਸਾਡੇ ਹੁਕਮ ਤੋਂ ਬਿਨਾ ਨਾ,
ਇਸਦਾ ਹੱਕੀ ਹੋਰ ॥

———

ਪੈਂਦੇ ਖਾਂ ਨੂੰ ਚੜ੍ਹ ਗਏ,
ਚਾਓ ਨਸ਼ੇ ਸਮਾਨ ॥
ਸਤਿਗੁਰ ਦਿੱਤਾ ਮਾਣ ਹੈ,
ਯੋਧਾ ਸਮਝ ਮਹਾਨ ॥

---

ਥੋੜਾ ਥੋੜਾ ਹੋ ਗਿਆ,
ਯੋਧੇ ਨੂੰ ਹੰਕਾਰ ॥
ਸਤਿਗੁਰ ਕੋਲ ਨ ਹੋਰ ਹੈ,
ਮੈਂ ਜਿਹਾ ਸਿਪਾਹ ਸਲਾਰ ॥

---

ਦੇਖੋ ਕੁਦਰਤ ਰੱਬ ਦੀ,
ਭਾਵੀ ਵਰਤੀ ਹੋਰ ॥
ਪੈਂਦੇ ਖ਼ਾਂ ਨੂੰ ਪੈ ਗਏ,
ਅਪਣੇ ਘਰ ਦੇ ਚੋਰ ॥

---

ਪੈਂਦੇ ਖ਼ਾਨ ਵਿਆਹੀ ਸੀ
ਧੀ ਇੱਕ ਹੁਣੇ ਜੁਆਨ ॥
ਉਹ ਜੁਆਈ ਬੜਾ ਹੀ,
ਲੋਭੀ ਸੀ ਉਸਮਾਨ ॥

---

ਖੰਡਾ ਘੋੜਾ ਵੇਖ ਕੇ,
ਲੱਗਾ ਜੀ ਲਲਚਾਣ ॥
ਵਿਚੋ ਵਿਚ ਹੀ ਚੰਦਰਾ,
ਲੱਗਾ ਵਿਓਂਤ ਬਨਾਣ ॥

---

ਪੈਂਦੇ ਖਾਂ ਨੂੰ ਆਖਿਆ,
"ਸੁਣ ਲਓ ਕੋਰੀ ਗੱਲ ॥"
"ਉਹ ਵਸਤਾਂ ਜੋ ਤੁਸਾਂ ਨੂੰ,"
"ਬਖ਼ਸ਼ੀਆਂ ਗੁਰਾਂ ਨੇ ਕੱਲ" ॥

---

"ਦੇਵੋ ਹੱਥੀਂ ਅਪਣੇ,"
"ਸਿੱਧੀ ਤਰ੍ਹਾਂ ਸੰਭਾਲ" ॥
"ਨਹੀਂ ਤੇ ਆਪਣੀ ਕੁੜੀ ਨੂੰ,"
"ਲੈ ਜਾਓ ਆਪਣੇ ਨਾਲ" ॥

——

ਪੈਂਦੇ ਖਾਂ ਨੇ ਬੜੇ ਹੀ,
ਪਾਏ ਉਹਨੂੰ ਪੱਜ ॥
ਨ ਮੰਨਿਆਂ ਪਰ ਕਿਵੇਂ ਵੀ,
ਉਹ ਵੱਡਾ ਨਿਰਲੱਜ ॥

——

ਧੀ ਦੇ ਕਹਿਣ ਕਹਾਣ ਤੇ,
ਝੁੱਕ ਗਿਆ ਪੈਂਦੇ ਖ਼ਾਨ ॥
ਲੈ ਕੇ ਵਸਤਾਂ ਸਾਰੀਆਂ ॥
ਖ਼ੁਸ਼ ਹੋਇਆ ਉਸਮਾਨ ॥

——

ਹਾਲੀ ਚਿੱਟੇ ਬਾਜ਼ ਤੇ,
ਉਸ ਲਾਈ ਸੀ ਅੱਖ ॥
ਗੁਰਦਿੱਤਾ' ਜੀ ਵਾਲੜਾ,
ਬਾਜ਼ ਰਹੇ ਕਿਉਂ ਵੱਖ ?

——

ਚੋਰੀ ਕੀਤੀ ਬਾਜ਼ ਦੀ,
ਫਿਰ ਪਾਪੀ 'ਉਸਮਾਨ' ।
ਲੋਭ 'ਚ' ਅੱਨ੍ਹਾ ਹੋ ਗਿਆ,
ਸੱਚ ਨ ਸਕੇ ਪਛਾਣ ॥

——

ਕਿਤਨੇ ਦਿਨ ਨ ਆਇਆ,
"ਪੈਂਦੇ ਖਾਂ" ਦਰਬਾਰ ॥
ਆਪ ਬੁਲਾਇਆ ਗੁਰਾਂ ਨੇ,
ਭੇਜ ਕੇ ਇੱਕ ਸਵਾਰ ॥

——

ਖੰਡੇ, ਘੋੜੇ, ਬਾਝ ਜਾਂ,
ਆਇਆ ਪੈਂਦੇ ਖਾਨ ॥
ਨ ਸੰਜੋਅ ਸਜਾਈ ਸੀ
ਹੋਏ ਗੁਰੂ ਹਰਾਨ ॥

———

ਗੁਰੂ ਜੀ : "ਦੱਸੋ ਪੈਂਦੇ ਖ਼ਾਨ ਜੀ,
ਕਿੱਥੇ ਹੈ ਸਮਾਨ ?
ਕਿਓਂ ਨਹੀਂ ਆਏ ਪਹਿਨ ਕੇ ?
ਬਾਂਕੇ ਬੀਰ ਜਵਾਨ" ॥

———

ਪੈਂਦੇ ਖਾਂ : "ਝੂਠੇ ਆਣ ਕੇ ਕਿਸੇ ਨੇ,
ਹੈਣ ਵਜਾਏ ਢੋਲ ॥
ਐਵੇਂ ਹੀ ਨਹੀਂ ਪਹਿਨੀਆਂ,
ਸੱਭ ਵਸਤਾਂ ਨੇ ਕੋਲ" ॥

———

ਗੁਰੂ ਜੀ :- "ਦੱਸ ਦੇ ਸੱਚੋ ਸੱਚ ਤੂੰ
ਕਿੱਥੇ ਚਿੱਟਾ ਬਾਜ਼ ?
ਕੌਣ ਚੁਰਾ ਕੇ ਲੈ ਗਿਆ ?
ਤੇਰੇ ਵਿੱਚੇ ਹੈ ਰਾਜ਼" ॥

———

ਪੈਂਦੇ ਖਾਂ :- "ਆਖ ਰਿਹਾ ਮੈਂ ਗੁਰੂ ਜੀ'
ਖਾ ਕੇ ਕਸਮ ਕੁਰਾਨ ॥
ਮੈਨੂੰ ਕੁੱਝ ਵੀ ਪਤਾ ਨਾ
ਵਾਲੀ ਦੋ ਜਹਾਨ" ॥

———

ਗੁਰੂ ਜੀ :- ਹਛਾ ਜਾਓ ਬਿੱਧੀ ਚੰਦ,
ਲਾਓ ਰਤਾ ਨ ਦੇਰ ॥
ਲਓ ਤਲਾਸ਼ੀ ਜਾਏ ਕੇ,
ਘਰ ਉਸਮਾਨ ਦਾ ਘੇਰ" ॥

———

ਗਈ ਤਲਾਸ਼ੀ ਲਈ ਜਾਂ,
ਖੁੱਲਾ ਸਾਰਾ ਭੇਤ ॥
ਬਾਜ਼ ਲੱਭਾ ਉਸਮਾਨ ਤੋਂ
ਘੋੜਾ ਸਾਜ਼ ਸਮੇਤ ॥

———

ਪੰਜ ਦਿਨਾ ਲਈ ਗੁਰਾਂ ਨੇ
ਕੈਦ ਕੀਤਾ ਉਸਮਾਨ ॥
ਝੂਠੀ ਕਸਮ ਉਠਾਣ ਤੋਂ,
ਕੱਢਿਆ ਪੈਂਦੇ ਖ਼ਾਨ ॥

———

ਮੱਤ ਮਾਰੀ ਗਈ ਖ਼ਾਨ ਦੀ,
ਬੋਲੇ ਊਲ ਜਲੂਲ ॥
ਮੁਆਫ਼ੀ ਕੀ ਸੀ ਮੰਗਣੀ,
ਉਲਟਾ ਬਕੇ ਫ਼ਜ਼ੂਲ ॥

———

ਗੁਰਾਂ ਕਿਹਾ ਜੋ-ਖਾ ਲਵੇ,
ਝੂਠੀ ਕਸਮ ਕੁਰਾਨ ॥
ਉਹ ਮੋਮਨ ਘਰ ਗੁਰੂ ਦੇ,
ਹਰਗਿਜ਼ ਨਹੀਂ ਪ੍ਰਵਾਨ ॥

———

ਕਾਲੇ, ਪੀਲੇ, ਹੋ ਕੇ,
ਟੁਰ ਪਏ ਗੁੱਸੇ ਨਾਲ ॥
ਬੁਨਿਆਂ ਬੋਰੀ ਬਿਸਤਰਾ,
ਸ਼ਸਤ੍ਰ ਲਏ ਸੰਭਾਲ ॥

———

ਆਣ ਜਲੰਧਰ ਅੱਪੜੇ,
ਪੈਂਦਾ ਤੇ ਉਸਮਾਨ ॥
ਸੂਬੇ ਕੁਤੱਬ ਖ਼ਾਨ ਨੂੰ,
ਲੱਗੇ ਉਹ ਭੜਕਾਨ ॥

———

ਕੁਤਬ ਖਾਨ ਨੇ ਆਖਿਆ,
ਗੁਰੂ ਹਰਾਇਆ ਕਿੱਨ੍ਹ ?
ਮੁਗਲਾਂ ਹਾਰਾਂ ਖਾਧੀਆਂ,
ਉਹਦੇ ਕੋਲੋਂ ਤਿੱਨ ॥

———

ਜਦ ਤੱਕ ਸ਼ਾਹੀ ਮਿਲੇ ਨਾ,
ਮੈਨੂੰ ਇੱਕ ਫ਼ਰਮਾਨ ॥
ਸਤਿਗੁਰ ਸੰਗ ਨ ਕਰਾਂਗਾ,
ਉਦੋਂ ਤੱਕ ਘਮਸਾਨ ॥

———

ਫਿਰ ਦੋਵੇਂ ਜਾ ਅੱਪੜੇ,
ਸੂਬੇ ਕੋਲ, ਲਹੌਰ ॥
ਸੁਣੋ ਅਸਾਡੀ ਅਰਜ਼ ਨੂੰ
ਪੂਰਾ ਕਰ ਕੇ ਗ਼ੌਰ ॥

———

ਛੱਡੀ ਗੁਰਾਂ ਦੀ ਨੌਕਰੀ,
ਖਾ ਕੇ ਮਜ਼ੁਬੀ ਜੋਸ਼ ॥
ਮੈਂ ਨਹੀਂ ਬਣਨਾ ਚਾਹੁੰਦਾ,
ਇੱਕ ਈਮਾਨ ਫਰੋਸ਼ ॥

———

ਹਰ ਗੋਬਿੰਦ ਜੀ ਗੁਰੂ ਨੇ,
ਬੈਠੇ ਬਣ ਮਾਹਾਰਾਜ ॥
ਕਰਨ ਸਥਾਪਤ ਲਗੇ ਨੇ,
ਅਪਣਾ ਵੱਖਰਾ ਰਾਜ ॥

———

ਮੇਰੇ ਕੋਲ ਨੇ ਉਹਨਾ ਦੇ,
ਸਾਰੇ ਫ਼ੌਜੀ ਭੇਤ ॥
ਜੰਗੀ ਚਾਲਾਂ ਜਾਣਦਾ,
ਸ਼ਾਜ਼ ਸਮਾਨ ਸਮੇਤ ॥

———

ਹੱਲਾ ਕਰ ਦਿਓ ਗੁਰਾਂ ਤੇ,
ਤੁਸੀਂ ਜੇ ਕਾਹਲੀ ਨਾਲ ॥
ਗੁਰੂ ਕਦੀ ਨਹੀਂ ਸੱਕਦਾ,
ਅਪਣਾ ਆਪ ਸੰਭਾਲ ॥

———

ਪੈਂਦੇ ਖ਼ਾਂ ਦੀ ਗੱਲ ਤੇ,
ਕੀਤੀ ਇੰਜ ਵੀਚਾਰ ॥
ਕਰਕੇ ਹੱਲਾ ਜ਼ੋਰ ਦਾ,
ਚਲੋ ਬੁਲਾਈਏ ਪਾਰ ॥

———

**ਧੀਰ ਮੱਲ ਦੀ ਗ਼ੱਦਾਰੀ**

ਏਧਰ ਹੋਰ ਦਾ ਹੋਰ ਹੀ
ਢੋ ਢੁੱਕਾ ਇੱਕ ਆਣ ॥
ਘਰ ਦੀ ਵਾੜ ਹੀ ਲੱਗ ਪਈ,
ਖੇਤ ਗੁਰਾਂ ਦਾ ਖਾਣ ॥

———

ਗੁਰਦਿੱਤਾ ਜੀ ਹੋਰਾਂ ਦਾ,
ਧੀਰ ਮੱਲ ਸੀ ਪੁੱਤ ॥
ਮਿੱਟੀ ਲੋਭ ਦੀ ਨਾਲ ਸ਼ੀ,
ਬਣਿਆਂ ਜੀਹਦਾ ਬੁੱਤ ॥

———

ਉਮਰੋਂ ਅੱਠ ਕੁ ਸਾਲ ਦਾ,
ਲੋਭ ਵੱਲੋਂ ਸੌ ਸਾਲ ॥
ਗੁਰਗੱਦੀ ਤੇ ਬ਼ਹਿਣ ਦੀ,
ਡਾਢੀ ਓਹਨੂੰ ਕਾਹਲ ॥

———

ਬੈਠ ਇਕਾਂਤ 'ਚ ਸੋਚਦਾ,
ਸੋਚਾਂ ਬਹੁਤ ਕਮਾਲ ॥
ਗੱਲਾਂ ਕਰਦਾ ਇਸ ਤਰ੍ਹਾਂ,
ਆਪਣੇ ਆਪ ਦੇ ਨਾਲ ॥

———

ਮੈਂ ਹਾਂ ਵੱਡਾ ਪੋਤਰਾ,
ਗੱਦੀ ਮੇਰਾ ਹੱਕ ॥
ਪਉ ਉਡੀਕਣ ਘਤਾ ਨਹੀਂ,
ਮੈਨੂੰ ਕਿਸ ਦਿਨ ਤੱਕ ?

---

ਪਤਾ ਕੀ ਬਾਬੇ ਗੁਰਾਂ ਦੀ,
ਉਮਰ ਹੈ ਕਿੱਨੀ ਹੋਰ ?
ਫਿਰ ਆਉਣੀ ਹੱਥ ਪਿਤਾ ਦੇ,
ਗੁਰਿਆਈ ਦੀ ਡੋਰ ॥

---

ਦੋਵੇਂ ਤੜ੍ਹਿਆਂ ਜਹੇ ਨੇ,
ਕੀਕਣ ਮਗਰੋਂ ਲਹਿਣ ?
ਅੰਦਰੋ ਅੰਦਰੀ ਜਿੰਦ ਹੈ,,
ਪਾਉਂਦੀ ਰਹਿੰਦੀ ਵੈਣ ॥

---

ਜੇ ਜੰਗ ਅੰਦਰ ਜੂਝ ਕੇ,
ਇਹ ਦੋਵੇਂ ਮੁਕ ਜਾਣ ॥
ਤਾਂ ਫਿਰ ਗੱਦੀ ਮਿਲੇ ਗੀ,
ਉੱਚੀ ਹੋਊ ਸ਼ਾਨ ॥

---

ਲਿਖਿਆਂ ਸੋਚਾਂ ਸੋਚ ਕੇ,
ਪੈਂਦੇ ਖਾਂ ਨੂੰ ਖ਼ੱਤ ॥
ਹੱਲਾ ਕਰਨਾ ਰਾਤ ਨੂੰ,
ਸੌ ਮੱਤਾਂ ਦੀ ਮੱਤ ॥

---

ਫੌਜੀ ਭੇਤ ਮੈਂ ਘੱਲਦਾ,
ਇਸ ਚਿੱਠੀ ਦੇ ਨਾਲ ॥
ਉਹਨਾ ਦੇ ਅਨੁਸਾਰ ਹੀ,
ਚੱਲਣੀ ਜੰਗੀ ਚਾਲ ॥

---

ਓਥੇ ਕਾਲ੍ਹੇ ਖਾਨ ਸੀ,
ਮੁਖ਼ਲਿਸ ਖਾਂ ਦਾ ਵੀਰ ॥
ਆਇਆ ਹੋਇਆ ਪਿਸ਼ੌਰ ਤੋਂ,
ਨਾਲ ਬੁਰੀ ਤਕਦੀਰ ॥

——

ਕਾਲੇ ਖਾਨ ਪਠਾਣ ਨੂੰ,
ਪੈਂਡੇ ਦੱਸੀ ਗੱਲ ॥
ਧੀਰ ਮੱਲ ਨੇ ਪਾਈ ਹੈ,
ਚਿੱਠੀ ਮੇਰੇ ਵੱਲ ॥

——

ਜਿਸ ਦੇ ਆਪਣੇ ਪੋਤਰੇ,
ਹੋਵਣ ਉਹਦੇ ਵਿਰੁੱਧ ॥
ਦੱਸੋ ਭਲਾ ਉਹ ਕਿਸ ਤਰ੍ਹਾਂ,
ਜਿੱਤ ਸਕਦਾ ਹੈ ਯੁੱਧ ?

——

'ਕਾਲੇ ਖ਼ਾਂ' ਫਿਰ ਬੋਲਿਆ,
ਇਹ ਹੈ ਸੱਚੀ ਬਾਤ ॥
ਸੌਖੀ 'ਹਰ ਗੋਬਿੰਦ' ਨੂੰ,
ਹੁਣ ਦੇਣੀ ਹੈ ਮਾਤ ॥

——

ਬਦਲਾ ਲਵਾਂ ਭ੍ਰਾ ਦਾ,
ਮਾਰਾਂ 'ਹਰ ਗੋਬਿੰਦ' ॥
ਆਪਣੇ ਨੇਜ਼ੇ ਨਾਲ ਹੀ,
ਕੱਢਾਂ ਉਹਦੀ ਜਿੰਦ ॥

——

ਏਧਰ ਵੈਰੀ ਪੋਤਰਾ,
ਓਧਰ 'ਪੈਂਦੇ ਖ਼ਾਨ ॥
ਜਿਸਨੂੰ ਗੁਰੂ ਦੀ ਸ਼ਕਤ ਦਾ,
ਪੂਰਾ ਪੂਰਾ ਗਿਆਨ ॥

——

ਜਿਸ ਵੈਰੀ ਦਾ ਸੂਰਮਾਂ,
ਮਿਲੇ ਦੁਸ਼ਮਣਾ ਨਾਲ ॥
ਹਰਗਿਜ਼ ਅਪਣੀ ਹਾਰ ਨੂੰ
ਉਹ ਨ ਸੱਕੇ ਟਾਲ ॥

---

ਜਦੋਂ 'ਭਬੀਖਨ' ਰੁੱਸ ਕੇ,
ਭਾਈ 'ਰਾਵਣ' ਨਾਲ ॥
ਆ ਮਿਲਿਆ ਸੰਗ ਰਾਮ ਦੇ,
ਆਪਣੀ ਗਦਾ ਸੰਭਾਲ ॥

---

ਲੰਕਾ ਯੋਧੇ ਰੌਣ ਦੀ,
ਸੜ ਬਲ ਕੇ ਗਈ ਮੱਚ ॥
'ਘਰ ਪਾਟਾ ਦਹਿਸਿਰ ਮਾਰਿਆ',
ਬਣੀ ਕਹਾਵਤ ਸੱਚ ॥

---

ਫਿਰ 'ਕਾਲੇ ਖ਼ਾਂ' ਲੈ ਲਈ
ਪੰਜ ਹਜ਼ਾਰ ਸਿਪਾਹ ॥
ਆਖੇ 'ਹਰ ਗੋਬਿੰਦ' ਦੇ,
ਹੁਣ ਪੀ ਜਾਊਂ ਸਾਹ ॥

---

'ਅਨਵਰ ਖ਼ਾਂ' ਤੇ 'ਕੁਤਬ ਖ਼ਾਂ',
'ਪੈਂਡੇ ਖ਼ਾਂ', 'ਉਸਮਾਨ' ॥
'ਕਾਲੇ ਖ਼ਾਂ' ਦੇ ਨਾਲ ਹੀ
ਆਏ ਯੁੱਧ ਮਚਾਣ ॥

---

## ਯੁੱਧ ਕਰਤਾਰਪੁਰ

'ਕਾਲ੍ਹੇ ਖ਼ਾਨ' ਪਸ਼ੌਰੀਏ,
ਕਰ ਲਈ ਤਿਆਰੀ ॥
ਬਰਛੀ ਆਦਮ ਭੱਖਣੀ,
ਉਸ ਉਤ੍ਹਾਂ ਉਲਾਰੀ ॥

ਆਖਣ ਲੱਗਾ ਮਾਰ ਕੇ,
ਉੱਚੀ ਕਿਲਕਾਰੀ ॥
"ਅੱਜ ਗੁਰੂ ਨੂੰ ਪਰਖਣਾ ?
ਮਿਰੀ ਤੇਗ਼—ਦੋਧਾਰੀ" ॥

——

"ਘੇਰਾ ਘੱਤ ਚੁਫੇਰਿਓਂ,
ਲਾ ਸੱਟ ਕਰਾਰੀ ॥
ਧਰਤ ਰੰਗਣੀਂ ਲਹੂ ਥੀਂ,
ਸੂਹੀ ਫੁਲਕਾਰੀ ॥
ਜਿੱਨੂੰ, ਖ਼ੌਫ਼ ਨਹੀਂ ਮਰਨ ਦਾ,
ਫੜ ਟੁਰੇ ਕਟਾਰੀ ॥
ਉਹ ਹੁਣੇ ਹੀ ਪੱਤਰਾ ਵਾਚ ਜਾਏ,
ਜਿਨ੍ਹੂੰ ਜਾਨ ਪਿਆਰੀ ॥

——

ਲਾਗੇ "ਛੋਟੇ ਮੀਰ" ਦੇ,
ਦਲ ਢੁੱਕਨ ਲੱਗੇ ॥
ਪੈਂਦੇ ਖ਼ਾਂ', 'ਉਸਮਾਨ ਖ਼ਾਂਨ',
ਬੁੱਲ੍ਹ ਟੁੱਕਣ ਲੱਗੇ ॥
ਖਾ ਖਾ ਕੇ ਗੱਚ ਕਹਿਰ ਦੇ,
ਉਹ ਬੁੱਕਣ ਲੱਗੇ ॥
ਬੀੜੇ ਚੱਬ ਚੱਬ ਪਾਨ ਦੇ,
ਅੱਗ ਥੁੱਕਣ ਲੱਗੇ ॥

——

ਏਧਰ 'ਸੂਹੀਏ' ਗੁਰਾਂ ਨੂੰ
ਆ ਖ਼ਬਰ ਪੁਚਾਈ ॥
"ਚੜ੍ਹਿਆ ਕਾਲੇ ਖ਼ਾਨ ਹੈ
ਕਰ ਵਾਹੋ ਦਾਹੀ ॥
ਪੈਂਦੇ ਖ਼ਾਂ, ਉਸਮਾਨ ਖ਼ਾਨ
ਅਤਿ ਡਾਢੀ ਚਾਈ ॥

ਪਰਲੋ ਵੈਰੀ ਦਲਾਂ ਦੀ,
ਆਈ ਕਿ ਆਈ' ॥

---

ਸਤਿਗੁਰ ਯੋਧਾ ਗੱਜਿਆ,
ਫਿਰ ਉੱਚੀ ਸਾਰੀ ॥
ਭਬਕ ਬੋਲਿਓ ਜਿਸ ਤਰ੍ਹਾਂ
ਬੱਬਰ ਨੇ ਮਾਰੀ ॥
''ਭਲੀ ਕਰੇ ਗਾ ਸਤਿਗੁਰੂ
ਨਾਨਕ ਨਿਰੰਕਾਰੀ ॥
ਫ਼ੌਜ ਅਕਾਲ ਦੀ ਕਦੀ ਨ
ਭੂਤਾਂ ਤੋਂ ਹਾਰੀ ॥

---

ਯੋਧਿਆਂ ਸ਼ਸਤ੍ਰ ਚੁੱਕ ਲਏ
'ਖੰਡੇ' ਦੋ ਧਾਰੇ ॥
ਲਿਸ਼ਕਣ 'ਤੇਗਾਂ' ਬੱਰਛੀਆਂ
'ਟਕੂਦੇ' 'ਕੁਲਹਾੜੇ' ॥
ਭੜਥੂ ਪਾਵਣ 'ਤੀਰ' ਪਏ
'ਭੱਥਿਆਂ ਵਿਚਕਾਰੇ ॥
ਲੈਣ 'ਕਮਾਨਾ' ਆਕੜਾਂ
ਤੰਦ ਖਿੱਚਣ ਸਾਰੇ ॥

---

''ਤੋੜੇ ਦਾਰ ਬੰਦੂਕ'' ਤੇ
'ਪਸਤੌਲ' ਸ਼ਿੰਗਾਰੇ ॥
'ਚੱਕ੍ਰ ਕਵੱਚ' ਜ਼ੰਬੂਰਚੇ
ਜਾਈਏ ਬਲਿਹਾਰੇ ॥
'ਸੈਫ', 'ਸਰੋਹੀ' 'ਸੈਹੜੀ'
ਸੈ 'ਛੁਰੇ' 'ਕਟਾਰੇ' ॥
ਕਿਤੇ 'ਰਹਿਕਲੇ' 'ਨਾਗਣੀਆਂ'
ਵੱਡ ਖੌਫ਼ ਖਿਲਾਰੇ ॥

---

ਘੋੜੇ ਧਰਤੀ ਪੁੱਟਦੇ
ਉੱਡਣ ਤੇ ਆਏ ॥
'ਮੁਸ਼ਕੀ' 'ਸਬਜ਼ੇ' 'ਤੇਲੀਆ'
'ਸੁਰਖੇ' ਹਿਣਕਾਏ ॥
'ਨੀਲੇ' ਤੇ 'ਗੁਲਦਾਰ' ਵੀ
'ਨੁਕਰੇ' ਹਰਖਾਏ ॥
'ਕੱਕੇ' 'ਰੱਤੇ' ਕਿਰਮਚੀ'
ਬੇਹੱਦ ਸੁਹਾਏ ॥

---

ਸੱਭੇ ਹੀ "ਬੇ ਐਬ ਨੇ
ਨ ਕੋਈ ਮਾੜਾ ॥
ਮੱਥੇ 'ਤਾਰਾ' ਕਿਸੇ ਨ
ਨਹੀਂ ਮੂਲ 'ਦੁਗਾੜ' ॥
'ਬੇਰ ਹੱਡੀ' ਪਖਰੌਲ' ਨ
'ਸ਼ੀਂਹ' ਪੱਟੀਂ ਗਾਹੜਾ ॥
ਮੱਥੇ ਕਿਸੇ ਨ 'ਨਾਗਣੀ'
ਨ 'ਪੇਵਾ' 'ਦਾਹੜਾ' ॥

---

'ਦੇਵ ਮਣੀ', 'ਹਰਦੌਲ' ਜਾਂ
'ਭੌਂਰੀ' ਤੰਗ ਥੱਲੇ ॥
ਇਹ ਘੋੜੇ ਦੇ ਐਬ ਨ
ਗੱਲ ਪੱਕੀ ਚੱਲੇ ॥
ਕਾਠੀਆਂ ਯੋਧਿਆਂ ਘੱਤੀਆਂ
ਪਾ 'ਤੰਗ' ਦੁਵੱਲੇ ॥
ਕਸਵਾਈਆਂ 'ਜੀਨਾਂ' 'ਦੁਮਚੀਆਂ' ॥
ਅਸਵਾਰ ਨ ਹੱਲੈ ॥

---

ਚੜ੍ਹਦੀ ਕਲਾ 'ਚ ਗੱਜਦੇ
ਗੁਰ ਸਿਖ ਪਿਆਰੇ ॥
ਮਾਰ ਲਏ ਮਨ ਜਿਨ੍ਹਾਂ ਨੇ
ਉਹਨਾਂ ਮੌਤ ਨ ਮਾਰੇ ॥

ਉਹ ਆਏ ਹੋਣੀਆਂ ਲਿਤੜਦੇ
ਸੌ ਕਾਲ ਬਿਦਾਰੇ ॥
ਚੜ੍ਹ ਕੇ ਆਏ ਮੁਗ਼ਲ ਜੋ
ਇਹ ਕ੍ਰਿਦੇ ਵਿਚਾਰੇ ?

---

ਤਿਆਗ ਮੱਲ ਫਿਰ ਬੋਲਿਆ
ਕੁੱਲ ਸ਼ਸਤ੍ਰ ਲਾ ਕੇ ॥
ਮੈਂ ਲੋਚਾਂ ਯੁੱਧ ਮਚਾਵਣਾ
ਗੁਰੂ ਆਗਿਆ ਪਾ ਕੇ ॥
ਭੜਥੂ ਪਾਊਂ ਦਲਾਂ ਵਿਚ
ਮੈਂ ਤੇਗ ਚਲਾ ਕੇ ॥
''ਬਚ ਕੇ ਕੋਈ ਨ ਜਾਏ ਗਾ
ਮੇਰੇ ਸਨਮੁੱਖ ਆ ਕੇ ॥

---

ਆਖਿਆ ਗੁਰਾਂ ਨੇ, ''ਅਪਣਾ''
''ਦਲ ਲੈ ਕੇ ਆਓ ॥
ਪੂਰੀ ਜੰਗੀ ਸੂਝ ਨਾਲ
ਰਣ ਯੁੱਧ ਮਚਾਓ ॥
ਵਾਂਗ ਹਨੇਰੀ, ਦੁਸ਼ਮਣਾ
ਦੇ—ਕੱਖ ਉਡਾਓ ॥
ਇਹ ਪਹਿਲੀ ਜੰਗ ਤੁਸਾਡੜੀ
ਜਿੱਤ ਸ਼ਗਨ ਮਨਾਓ'' ॥

---

ਤਿਆਗ ਮੱਲ ਜੀ ਅਪਣਾ
ਦਲ ਲੈ ਕੇ ਆਏ ॥
ਛੱਡ ਜਕਾਰੇ ਯੋਧਿਆਂ
ਸਿਰ, ਅੰਬਰ ਚਾਏ ॥
''ਰਾਏ ਜੋਧ'' ਤੇ 'ਬਿਧੀ ਚੰਦ'
ਕਰ ਕਾਹਲੀ ਧਾਏ ॥

'ਲੱਖੂ ਮੱਲ' ਤੇ 'ਜੀਤ ਮੱਲ'
ਨ ਕਿਨ੍ਹੇ ਹਰਾਏ ॥

———

ਚੁੱਪ ਚੁਪੀਤਾ ਮੁਗ਼ਲ ਦਾ
ਦਲ ਅੱਗੇ ਆਇਆ ।
ਕਰਤਾਰ ਪੁਰੇ ਨੂੰ ਆਣ
ਰਾਤ ਨੂੰ ਘੇਰਾ ਪਾਇਆ ॥
ਦੱਲ ਪੰਜਾਹ ਹਜਾਰ ਦੇ
ਸਿਰ ਅੰਬਰ ਚਾਇਆ ॥
ਅੱਗੋਂ ਹਰ ਗੋਬਿੰਦ ਨੇ
ਰਣ ਤੱਤਾ ਤਾਇਆ ॥

———

ਯੋਧੇ ਭਰ ਭਰ ਚੁੰਗੀਆਂ
ਤਲਵਾਰਾਂ ਵਾਹੁੰਦੇ ॥
ਲਾਹ ਲਾਹ ਗਾਟੇ ਕਹੀਆਂ ਦੇ
ਕਈ ਮਰਦੇ ਜਾਂਦੇ ॥
ਡਰਦੇ ਭੱਜਣ ਕਈ,
ਕਈ ਫੱਟ ਸੀਨੇ ਖਾਂਦੇ ॥
ਵਗਣ ਪਨਾਲ੍ਹੇ ਲਹੂ ਦੇ
ਵਿੱਚ ਬੀਰ ਨਹਾਂਦੇ ॥

———

'ਗੁਰਦਿੱਤਾ ਜੀ' ਵਾਰ ਕਰ
'ਉਸਮਾਨ'—ਮੁਕਾਇਆ ॥
ਕਾਲ੍ਹੇ ਖ਼ਾਂ ਦਾ ਗੁਰਾਂ ਨੇ ॥
ਉਹਨੂੰ ਕਾਲ੍ਹ ਮਿਲਾਇਆ
ਗੁਰਾਂ ਹੱਥੋਂ ਹੀ ਕੁਤਬ ਖ਼ਾਨ
ਪਰਲੋਕ ਸਿਧਾਇਆ ॥
ਬਚ ਕੇ ਕੋਈ ਗਿਆ ਨ
ਜੋ ਸਾਹਵੇਂ ਆਇਆ ॥

———

ਤਿਆਗ ਮੱਲ ਜੀ ਮਾਰਢੇ
ਧੂਹ ਧੂਹ ਤਲਵਾਰਾਂ ॥
ਦੁਸ਼ਮਣ ਅੱਗੇ ਉੱਡਦੇ
ਜਿਓਂ ਤਿਲੀਅਰ ਡਾਰਾਂ ॥
ਚਮਕਣ ਘਾਓ ਸਰੀਰ ਤੇ
ਜਿਓਂ ਫੁੱਲ ਅਨਾਰਾਂ ॥
ਉਸ ਕਿਹਾ ਵੰਗਾਰ ਕੇ, ਪੈਂਦਿਆਂ"
"ਆ ਤੈਨੂੰ ਮਾਰਾਂ" ॥

———

ਮੁਗ਼ਲ ਫ਼ੌਜ ਦੇ ਵਿੱਚ ਸੀ
ਮੱਚੀ ਹੈਰਾਨੀ ॥
ਇਹ ਕੌਣ ਅਲੂਆਂ ਛੋਕਰਾ
ਇਹਦੀ ਕਹਿਰ ਜੁਆਨੀ ?
ਇਸ ਚੰਗੇ ਚੰਗੇ ਯੋਧਿਆਂ ਦੀ
ਕੀਤੀ ਹਾਨੀ ॥
ਬਿਜਲੀ ਵਾਂਗੂੰ ਲਿਸ਼ਕਦੀ
ਇਹਦੀ ਤੇਗ ਨੂਰਾਨੀ ॥

———

ਓਧਰ ਮੁਗ਼ਲਾਂ ਵਿੱਚ ਸੀ
ਮੱਚ ਗਈ ਦੁਹਾਈ ॥
ਮਰ ਗਏ ਸਿਪਾਹ ਸਲਾਰ ਜਾਂ
ਇੱਕ ਕਿਆਮਤ ਆਈ ॥
"ਪੈਂਦੇ" ਘੋੜੇ ਅਪਣੇ ਨੂੰ
ਅੱਡੀ ਲਾਈ ॥
ਮੌਤ ਬੁਲਾ ਕੇ ਗੁਰਾਂ ਦੇ
ਉਹਨੂੰ ਸਾਹਵੇਂ ਲਿਆਈ ॥

———

ਗੁਰਾਂ ਕਿਹਾ, ਸੁਣ 'ਪੈਂਦਿਆ'
"ਹੋ ਤਕੜਾ ਸ਼ੇਰਾ ॥

ਪਹਿਲੋਂ ਕਰ ਲੈ ਵਾਰ ਤੂੰ
ਇਹ ਵਾਰ ਹੈ ਤੇਰਾ ॥
ਖ਼ਾਲੀ ਗਏ ਸੱਭ ਵਾਰ ਪੈਰ
ਟਿੱਲ ਲਾਇਆ ਬਥੇਰਾ ॥
ਹੁਣ ਲੱਗਾ ਅੱਖਾਂ ਸਾਹਮਣੇ
ਓਹਦੇ ਆਉਣ ਹਨੇਰਾ ॥

---

ਗੁਰ ਆਖਿਆ, "ਕਿਓਂ ਘਬਰਾ ਗਿਐਂ ?
"ਨਹੀਂ ਯੋਧੇ ਡਰਦੇ ॥
ਮੌਤ ਵੇਖ ਕੇ ਸਾਹਮਣੇ
ਨ ਕੰਬਦੇ ਨ੍ਰਦੇ ॥
ਲੈ, ਆ ਗਿਆ ਤੇਰਾ ਅੰਤ ਹੈ
ਭਰ ਘੁੱਟ ਸਬਰ ਦੇ" ॥
ਫਿਰ ਬੋਲੇ ਕਰ ਕੇ ਵਾਰ
"ਵਾਰ ਇਓਂ ਯੋਧੇ ਕਰਦੇ" ॥

---

ਡਿਗਿਆ ਪੈਂਦੇ ਖ਼ਾਨ ਜਾਂ
ਖਾ ਸੱਟ ਕਰਾਰੀ ॥
ਤਦੋਂ ਨੁਸੀ ਅੱਨ੍ਹੇ ਵਾਹ
ਮੁਗਲ ਦੀ ਸੈਨਾ ਸਾਰੀ ॥
ਦਲ ਭੰਜਨ ਗੁਰ ਜਿੱਤਿਆ
ਵੱਡ ਯੋਧਾ ਭਾਰੀ ॥
ਪੈਂਦੇ ਆਖਿਆ, "ਬਖ਼ਸ਼ ਲਈ
"ਗੁਰੂ ਜਾਂਦੀ ਵਾਰੀ" ॥
ਉਹਨੂੰ ਬਚਾਨ ਲਈ ਧੁੱਪ ਤੋਂ
ਗੁਰਾਂ ਢਾਲ੍ਹ ਉਲਾਰੀ ॥

---

ਗੁਰਾਂ ਕਿਹਾ, "ਤੂੰ ਪੈਂਦਿਆ"
"ਸੈਂ ਸੱਜਣ ਮੇਰਾ ॥

ਪਰ ਹੰਕਾਰ ਨੇ ਘੱਤਿਆ
ਆ ਤੈਨੂੰ ਘੇਰਾ ॥
ਕਲਮਾ ਪੜ੍ਹ ਲੈ ਅਪਣਾ
ਹੁਣ ਜਾਂਦੀ ਵੇਰਾ ॥
ਅੱਗਾ ਸਫ਼ਲਾ ਹੋ ਜਾਏ
ਜੇ ਕਿਧਰੇ ਤੇਰਾ" ॥

——

'ਪੈਂਦੇ' ਲੈਂਦੇ ਸਿਸਕੀਆਂ
ਇਓਂ ਅਰਜ਼ ਗੁਜ਼ਾਰੀ ॥
"ਹਿੱਕੜੀ ਤਿਰੇ ਦੀਦਾਰ ਨੇ
ਹੈ ਮੇਰੀ ਠਾਰੀ ॥
ਮੱਕਾ ਕਾਅਬਾ ਮਿਰੇ ਲਈ
ਨਾਨਕ ਨਿਰੰਕਾਰੀ ॥
ਲੱਗੀ ਕਲਮਾ ਹੋਏ ਕੇ
ਤੇਰੀ ਤਰਵਾਰੀ" ॥

——

"ਤਬ ਸ੍ਰੀ ਮੁਖ ਵਾਕ, ਸਤਿਗੁਰ ਤਿਸ ਕਹਾ
ਤੂ ਤੋ ਮਿਤ੍ਰ ਹਮਾਰਾ ਆਹਾ ॥
ਪੜ ਕਲਮਾ ਮੁਖ ਨਬੀ ਰਸੂਲ
ਇਸ ਵੇਲੇ ਮੱਤ ਜਾਵੋ ਭੂਲ ॥
ਕਰੀ ਬਾਤ ਪੈਂਦੇ ਪ੍ਰੇਮ ਰਸ ਪਾਗੀ
ਤੁਮਰੀ ਤਰਵਾਰ ਕਲਮਾ ਹੋਇ ਲਾਗੀ" ॥
(ਮਹਿਮਾ ਪ੍ਰਕਾਸ਼ ੪੭੩)

——

## ਜਿੱਤ

ਦੇਣ ਵਧਾਈਆਂ ਸੱਭ ਨੂੰ
ਸਤਿਗੁਰ ਕੋਲ ਬਿਠਾਲ ॥
"ਯੁੱਧ ਖੇਤਰ ਵਿੱਚ ਯੋਧਿਓ !
ਕੀਤੀ ਤੁਸਾਂ ਕਮਾਲ" ॥

——

ਜਿੱਤੀ ਜੰਗ ਹੈ ਮੁਗ਼ਲ ਤੇ
ਤੁਹਾਡੀ ਹਿੰਮਤ ਨਾਲ ॥
ਗੁਰੂ ਤੁਹਾਨੂੰ ਕਰੇ ਗਾ
'ਨਦਰੀਂ ਨਦਰ ਨਿਹਾਲ ॥'

———

ਛਾਤੀ ਸੰਗ ਲਗਾ ਕੇ
ਤਿਆਗ ਮੱਲ ਨੂੰ ਫੇਰ ॥
ਆਖਿਆ, "ਤੂੰ ਹੈਂ ਸੂਰਮਾਂ"
"ਮੇਰਾ ਬੱਬਰ ਸ਼ੇਰ" ॥

———

'ਤੇਰੀ' ਤੇਗ਼ ਮਚਾ ਗਈ
ਯੁੱਧ 'ਚ ਹਾਹਾ-ਕਾਰ ॥
ਯੋਧੇ ਕਿਸੇ ਨ ਝੱਲਿਆ
ਯੋਧਿਆ ਤੇਰਾ ਵਾਰ" ॥

———

"ਤੇਰੀ ਤੇਗ਼ ਨੂੰ ਅੱਜ ਮੈਂ
ਕਰਦਾ ਹਾਂ ਪਰਨਾਨ ॥
'ਤੇਗ਼ ਬਹਾਦਰ' ਰੱਖਿਆ
ਅੱਜ ਤੋਂ ਤੇਰਾ ਨਾਮ" ॥

———

ਘਰ ਘਰ ਗੱਲਾਂ ਚੱਲੀਆਂ
ਜਿੱਤੀ ਗੁਰਾਂ ਨੇ ਜੰਗ ॥
ਲੋਹਾ ਲੈਣਾ ਮੁਗ਼ਲ ਕੀ
ਹਰਗੋਬਿੰਦ ਦੇ ਸੰਗ ?

———

'ਤੇਗ਼ ਬਹਾਦਰ' ਸੱਭ ਤੋਂ
ਛੋਟਾ ਹੈ ਜੋ ਲਾਲ ॥
ਓਹਨੇ ਵੈਰੀ ਦਲਾਂ ਵਿੱਚ
ਪਾਇਆ ਬੜਾ ਭੁਚਾਲ ॥

———

ਜੀਭ ਕਾਲ੍ਹ ਦੀ ਓਸ ਦੇ
ਹੱਥਾਂ ਵਿੱਚ ਤਲਵਾਰ ॥
ਨੈਣਾਂ ਵਿੱਚੋਂ ਓਸ ਦੇ
ਵਰ੍ਹਦੇ ਸਣ ਅੰਗਿਆਰ ॥

---

"ਚੌਦਾਂ ਵਰ੍ਹੇ ਦਾ ਉਠੱਦਾ,
ਗੱਭਰੂ ਹੁੰਦੜ-ਹੇਲ੍ਹ ॥"
ਮੁਗ਼ਲਾਂ ਦੈਂਤਾਂ ਜਿਹਾਂ ਸੰਗ,
ਕੀ ਸੀ ਉਸ ਦਾ ਮੇਲ ?"

---

"ਦੂਣੇ ਦੂਣੇ ਆਪ ਤੋਂ,
ਵੱਢ ਵੱਢ ਲਾਏ ਢੇਰ ॥
ਭਰਦਾ ਫਿਰਦਾ ਚੁੰਗੀਆਂ,
ਰਣ ਭੂਮੀ ਵਿੱਚ ਸ਼ੇਰ ॥"

---

"ਹਰਗੋਬਿੰਦ" ਦੇ ਸਾਹਮਣੇ,
ਰਿਹਾ ਬਣਾਈਂ ਕੰਧ ॥
ਅੱਗੇ ਵਧਿਆ ਜੋ ਵੇ,
ਗਿਆ ਭਨਾ ਕੇ ਦੰਦ ॥

---

"ਧਨ ਧਨ ਹਰਗੋਬਿੰਦ ਜੀ,
ਤੇਗ਼-ਬਹਾਦਰ ਧੰਨ ॥
"ਦਿੱਤੇ ਮੁਗ਼ਲ ਸਿਪਾਹ ਦੇ,
ਜਿੰਨ੍ਹਾ ਬੂਥੇ ਭੰਨ ॥"

---

## ਕਬਿੱਤ

ਜਿੱਤੀ ਗਈ ਜੰਗ ਜਦੋਂ,
ਜਣਾ ਖਣਾ ਖ਼ੁਸ਼ੀ ਹੋਇਆ ॥
ਛਾਈਆਂ ਪਰ, 'ਤੇਗ' ਜੀ ਦੇ,
ਚਿੱਤ ਤੇ ਉਦਾਸੀਆਂ ॥
ਕੂਲਾ ਕੂਲਾ ਕੌਲ ਫੁੱਲ
ਜਿਹਾ ਕੁਮਲਾਇਆ 'ਦਿਲ'
ਉੱਡ ਪੁੱਡ ਗਈਆਂ ਕਿਤੇ,
ਓਸ ਦੀਆਂ ਹਾਸੀਆਂ ॥
ਕਿੱਨਿਆਂ ਕੂ ਦੀਆਂ ਉਹ ਨੇ,
ਕੱਟ ਵੱਢ, ਫੱਟ ਫੱਟ
ਝਟਾ ਪਟ ਫੱਟਾ ਫੱਟ ਕੀਤੀਆਂ ਖ਼ਲਾਸੀਆਂ ॥
ਜਿੱਤ ਕੇ ਵੀ, ਵੈਰੀਆਂ ਦੇ
ਚਿੱਤ ਜਿੱਤ ਸੱਕੀਆਂ ਨ,
ਤੇਗ਼ਾਂ ਰਹੀਆਂ ਲਹੂ ਪੀ ਪੀ
ਪਾਣੀ ਤੋਂ ਪਿਆਸੀਆਂ ॥

---

"ਸੋਚੇ ਕਦੀ, 'ਪੈਂਡੇ ਖ਼ਾਨਾ,
ਪੈਂਡਾ ਖੋਟਾ ਕਰ ਲਿਆ ਈ"
ਸਿੱਧੇ ਪੈਂਡੇ ਜਾਂਦੇ,
"ਪੁੱਠੇ ਪੈਂਡੇ ਪੈ ਕੁਵੱਲਿਆ ॥
ਲਾ ਲਾ ਕੇ ਲੂਤੀਆਂ ਤੂੰ
ਮੁਗ਼ਲਾਂ ਦੇ ਕੋਲ ਲੱਖਾਂ ॥
ਚੌੜ ਕਰ ਲਿਆ ਝੁੱਗਾ,
ਅਪਣਾ ਹੀ ਝੱਲਿਆ ॥

ਘੋੜਾ, ਬਾਜ਼, ਖੰਡਾ,
''ਤੇ ਸੰਜੋ ਵਿੱਚੋਂ ਗੱਲ ਕੀ ਸੀ ?
ਗਾਲ੍ਹ ਲਈ ਗਿੱਲ,
ਕਿਹੜੀ ਗੱਲੋਂ ਤੂੰ ਨਿਗੱਲਿਆ ॥
ਏਨੀ ਗੱਲ ਪਿੱਛੇ,
ਮੇਰੀ ਤੇਗ ਵਾਲੀ ਧਾਰ ਵਿੱਚੋਂ
ਧਾਰ ਬੱਨ੍ਹ ਲਹੂ ਕਿੱਨਾ,
ਵੈਰੀਆਂ ਦਾ ਚੱਲਿਅ ?

---

ਕਿੱਡੇ ਕਿੱਡੇ ਰਾਜ ਭਾਗ,
ਲੈ ਕੇ ਲੋਕ ਰੱਜਦੇ ਨਹੀ ॥
ਖਿੱਚ ਖਿੱਚ ਆਓਂਦੇ ਨੇ
ਸਾਧੂਆਂ ਤੇ ਦਾੜ੍ਹੀਆਂ ॥
ਭਰੇ ਅਭਿਮਾਨ ਤੇ ਗੁਮਾਨ ਦੇ,
ਇਹ ਜਾਣਦੇ ਨਹੀਂ ॥
ਇਹੋ ਜਹੀਆਂ ਰੱਬ ਸੈਆਂ
ਦਾੜ੍ਹੀਆਂ ਨੇ ਸਾੜੀਆਂ ॥
ਅੰਨ੍ਹੇ ਹੋਏ ਜ਼ੋਰ ਵਾਲੇ
ਨਸ਼ੇ ਵਿੱਚ ਸੋਚਦੇ ਨਹੀਂ ॥
ਫ਼ੱਕਰਾਂ ਤੇ ਰੱਬ ਦੀਆਂ
ਰਹਿਮਤਾਂ ਨੇ ਭਾਰੀਆਂ ॥
ਵਾਲ ਵੀ ਤਾਂ ਵਿੰਗਾ ਉਹਦਾ
ਵੈਰੀ ਕਰ ਸਕਦੇ ਨਹੀਂ,
ਦਿੱਤੀਆਂ ਨੇ ਜਿਨ੍ਹੂੰ ਉਹ ਨੇ
ਧੁਰੋਂ ਸਿਰਦਾਰੀਆਂ ॥

---

ਜਿੱਤੇ ਕੋਈ ਹਾਰੇ
ਕੋਈ ਮਰੇ ਕੋਈ ਮਾਰੇ ॥
ਪਰ ਹਰ ਜੰਗ ਵਿੱਚ ਹੈ
ਮਾਨੁੱਖਤਾ ਹੀ ਹਾਰਦੀ ॥

ਲਾਲਸਾ ਨ ਕਿਸੇ ਦੀ,
ਰਜਾਈ, ਰੱਜੀ ਅੱਜ ਤੀਕ ॥
ਬੰਦਿਆਂ ਦੀ ਰੱਤ ਪੀ
ਡਕਾਰ ਵੀ ਨਹੀਂ ਮਾਰਦੀ ॥
ਬਿਨਾ ਆਈ ਮੌਤ ਮਰ ਜਾਂਦੇ
ਮਰ—ਜੀਵੜੇ ਨੇ ॥
ਹੋਣੀ—ਅਨਹੋਣੀ, ਵਾਜਾਂ
ਬੰਦਿਆਂ ਨੂੰ ਮਾਰਦੀ ॥
ਬੰਦਿਆਂ ਨੂੰ, ਬੰਦਿਆਂ ਦਾ
ਲਹੂ ਪੀਣੋ ਬੰਦ ਕਰੋ ॥
ਆਤਮਾਂ ਪੁਕਾਰੇ,
ਅੱਜ ਸਾਰੇ ਸੰਸਾਰ ਦੀ ॥

———

ਜੱਗ ਵਿੱਚ ਜੰਗਬਾਜ਼ ॥
ਜੰਗ ਤੋਂ ਨ ਬਾਜ਼ ਆਣ ॥
ਰੱਜੇ ਪੁੱਜੇ ਚੰਗੇ ਭਲੇ
ਨੀਤਾਂ ਦੇ ਕੰਗਾਲ ਨੇ ॥
ਸੈਆਂ ਹੀ ਸੁਹਾਗਣਾ ਦੇ
ਸਾੜਦੇ ਸੁਹਾਗ ਭਾਗ ॥
ਰੋਲਦੇ ਯਤੀਮਾਂ ਤਾਈਂ
ਬੜੇ ਬੁਰੇ ਹਾਲ ਨੇ ॥
ਲਹੂ ਪੀ ਪੀ ਬੰਦਿਆਂ ਦਾ
ਰੱਜਦੇ ਨ ਲਹੂ ਪੀਣੇ ॥
ਲਹੂ ਨਾਲ ਦੇਂਦੇ
ਸਾਰੀ ਧਰਤੀ ਹੰਗਾਲ ਨੇ ॥
ਜੰਗਬਾਜ਼ਾਂ ਤਾਈਂ ਰੱਬਾ !
ਸਦਾ ਦੀ ਸੁਲਾ ਦੇ ਨੀਂਦ ॥
ਸਾਡੇ ਲਈ ਵੇਖਣੇ
ਨਜ਼ਾਰੇ ਇਹ ਮੁਹਾਲ ਨੇ ॥

———

ਇੱਕ ਇੱਕ ਮੋਏ ਹੋਏ
ਵੈਰੀ ਨੂੰ ਵੀ ਵੇਖ ਵੇਖ ॥
ਸਾਡੀ ਹਿੱਕ ਉੱਤੇ ਪਈਆਂ ॥
ਚਲ ਰਹੀਆਂ ਆਰੀਆਂ ॥
ਘੁੱਗ ਵੱਸ ਰਹੇ
ਚੰਗੇ ਭਲਿਆਂ ਗਿਰਾਵਾਂ ਉੱਤੇ,
ਕਿਵੇਂ ਤਲਵਾਰਾਂ ਹੈਣ,
ਫੇਰੀਆਂ ਬੁਹਾਰੀਆਂ ॥
ਐਸਾ ਕੋਈ ਮਿਹਰਾਂ ਵਾਲਾ,
ਮੀਂਹ ਪਾਈਂ ਮਿਹਰਵਾਨਾ,
ਜੰਗ ਦੀਆਂ ਸਦਾ ਲਈ,
ਬੁੱਝਣ ਅੰਗਾਰੀਆਂ ॥
ਚਿੱਤ ਕਰੇ ਭੋਰੇ ਪੈ ਕੇ
ਰੱਬ ਰੱਬ ਕਰੀਂ ਜਾਈਏ ॥
ਵੇਖੀਆਂ ਨ ਜਾਣ
ਰੂਹਾਂ ਰੋਂਦੀਆਂ ਵਿਚਾਰੀਆਂ ॥

---

'ਬੁੱਧ' ਜਿਵੇਂ ਦੁਖੀਆਂ ਦੀ,
ਪੁੱਛਦਾ ਹੀ ਬੁੱਧ ਸੁੱਧ ॥
ਹੋਇਆ ਰਾਜ ਭਾਗ ਨੂੰ
ਤਿਆਗ ਕੇ ਫ਼ਕੀਰ ਸੀ ॥
ਜਿਸਤਰ੍ਹਾਂ 'ਕਾਲਿੰਗਾ' ਵਾਲੇ
ਯੁੱਧ ਦੀ ਤਬਾਹੀ ਤਾਈਂ,
ਡਿੱਠਾ ਜਾਂ ਅਸ਼ੋਕ ਸਮਰਾਟ
ਸੂਰਬੀਰ ਸੀ ॥
ਤੱਕ ਤੱਕ ਲਹੂ ਉਹਦਾ
ਲਹੂ ਪਾਣੀ ਹੋ ਗਿਆ ਸੀ ॥
''ਹਿੰਸਾ'' ਤੋਂ ਤੋਬਾ ਕੀਤੀ
ਸਦਾ ਲਈ ਅਖ਼ੀਰ ਸੀ ॥
ਏਵੇਂ ਜਿਵੇਂ ਡੁੱਲ੍ਹਾ ਖ਼ੂਨ
ਵੇਖ ਕੇ ਮਾਨੁੱਖਤਾ ਦਾ ॥

ਨਿੱਕਾ ਜਿਹਾ ਤੇਗ਼
ਵੱਡਾ ਹੋਇਆ ਦਿਲਗੀਰ ਸੀ ॥

———

ਚੁੱਪ ਚਾਪ ਚੌਧਵੀਂ ਦੇ
ਚੰਨ ਜਿਹਾ ਚਿਹਰਾ ਉਹਦਾ,
ਆਸ ਨਾਲੋਂ ਕਿਤੇ ਵੱਧ,
ਹੋ ਗਿਆ ਨਿਰਾਸ ਸੀ ॥
'ਧਰੂ' ਨਾਲੋਂ ਬਾਹਲਾ, ਉਹ,
ਗ੍ਰਿਹਸਤ ਵਿੱਚ ਰਹਿੰਦਾ ਹੋਇਆ,
ਏਸ ਸੰਸਾਰ ਵੱਲੋਂ
ਹੋ ਗਿਆ ਨਿਰਾਸ ਸੀ ॥
ਪਾਣੀ ਵਿੱਚ ਰਹਿੰਦਾ ਵੀ
ਅਭਿਜ਼ ਕੌਲ ਫੁੱਲ ਵਾਂਗੂੰ,
ਕਦੀ ਵੀ ਨ ਪੋਹੀ,
ਉਹਨੂੰ ਪਾਣੀ ਦੀ ਪਿਆਸ ਸੀ ॥
'ਲੋਭ' ਮੋਹ ਦੀ ਪੰਡ ਖੋਹਲ,
ਸੱਭੋ ਕੁੱਝ ਸੁੱਟ ਦਿਤਾ,
'ਨਾਮ' ਵਾਲੀ 'ਮਾਨ'
ਪੱਲੇ ਬੱਨ੍ਹ ਲਈ ਰਾਸ ਸੀ ॥

———

ਵੇਖ ਵੇਖ ਨਿੱਤ ਉਹਨੂੰ,
ਨਾਨਕੀ ਨਿਰਾਸ ਹੋਵੇ ॥
ਡਿੱਕੋਡੋਲੇ ਖਾਂਦਾ 'ਚਿੱਤ'
ਅੰਬੜੀ ਪਿਆਰੀ ਦਾ ॥
ਕਹਿਣ ਲੱਗੀ, ਗੁਰਾਂ ਤਾਈਂ,
"ਵਾਲੀ ਦੋ ਜਹਾਨ ਜੀਓ !
"ਦੁੱਖ ਨਹੀਂ ਕੀ" ਤੇਗ਼ ਜੀ ਦਾ,
ਤੁਸਾਂ ਤੋਂ ਨਿਵਾਰੀ ਦਾ ॥"
"ਗੁਰਾਂ ਕਿਹਾ, 'ਉਹਦਾ ਦੁਖ' ?
ਕੌਣ ਹੋਰ ਦੂਰ ਕਰੇ ?

ਦੁੱਖ ਜਿਨੇ ਤੋੜਨਾ,
ਲੁਕਾਈ ਆਪ ਸਾਰੀ ਦਾ ॥"
"ਆਉਣ ਵਾਲੇ ਸਮੇਂ ਲਈ,
ਕਰਦੈ ਤਿਆਰੀ 'ਮਾਨ' ॥
ਅੰਤ ਕਿਨ੍ਹੇ ਪਾਣੈ
ਏਸ ਪਰਉਪਕਾਰੀ ਦਾ ॥"

———

ਸੱਭੋ ਕੁਝ ਕਰੇ ਪਿਆ,
ਰੱਬ ਦੀ ਰਜ਼ਾ ਦੇ ਵਿੱਚ,
ਟੋਕਣਾ ਨ ਇਹਨੂੰ
ਇਹ ਤਾਂ ਰੱਬ ਦਾ ਹੀ ਨੂਰ ਹੈ ॥
ਇਹ ਤੇ ਬੜਾ ਵੱਡਾ ਕੋਈ,
ਪਹੁੰਚਿਆ ਬ੍ਰਹਮ ਗਿਆਨੀ,
ਰੱਬੀ ਰੰਗ ਨਾਲ
ਇਹਦਾ ਰਿਦਾ ਭਰਪੂਰ ਹੈ ।
ਇਹਨੂੰ ਕੌਣ ਬੁੱਝੇ,
ਉੱਚੀ ਆਤਮਾ ਅਪਹੁੰਚ ਇਹਦੀ ॥
ਇਹਦੇ ਰਾਹਾਂ ਵਿੱਚ
ਲੱਕ ਪੈਂਡਿਆਂ ਦਾ ਚੂਰ ਹੈ ॥
'ਸੱਤ' 'ਸੱਤ' ਕਰ 'ਮਾਨ',
ਮੰਨੀ ਜਾਓ ਇਹਦੀ ਗੱਲ
ਓਹੀਓ ਕੁਝ ਕਰੂ
ਜਿਹੜਾ "ਓਹਨੂੰ" ਮਨਜ਼ੂਰ ਹੈ ॥

———

"ਕੀਤਾ ਕੀਰਤ ਪੁਰ ਵਿਖੇ,
ਛੇਵੇਂ ਗੁਰਾਂ ਨਿਵਾਸ ॥

## ਸਰਗ 5

ਕਲਿਆਣ ਚੰਦ ਕਹਿਲੂਰ ਦਾ,
ਰਾਜਾ ਸੀ ਬਲਵਾਨ ॥
ਨਾਲ ਮੁਗਲ ਦੇ ਖੜਕਦੀ,
ਸਦਾ ਉਹਦੀ ਕ੍ਰਿਪਾਨ ॥

———

ਹਾਜ਼ਰ ਹੋਇਆ ਗੁਰਾਂ ਦੇ,
ਇਕ ਦਿਨ, ਉਹ ਦਰਬਾਰ ॥
"ਵਾਸ ਕਰੋ 'ਕਹਿਲੂਰ' ਦਾ,
ਸਾਨੂੰ ਦੇਵੋ ਤਾਰ ॥"

———

ਟੁਕੜਾ ਉੱਤੇ ਧਰਤ ਦੇ—
ਉਹ ਰਮਣੀਕ ਕਮਾਲ ॥
ਭਰੀਆਂ ਜੂਹਾਂ ਉਹਦੀਆਂ,
ਹਰਿਆਵਲ ਦੇ ਨਾਲ ॥

———

"ਢਾਹਾ' ਸਤਲੁਜ ਨਦੀ ਦਾ,
ਥੋੜੀ ਥੋੜੀ 'ਬੇਟ' ॥
ਥਾਂ ਜਿੱਨੀ ਵੀ ਚਾਹੋਗੇ"
ਅਸੀਂ ਕਰਾਂ ਗੇ ਭੇਟ ॥

———

''ਸਿਰ ਤੇ ਜੇਕਰ ਹੋ ਜਾਏ,
ਗੁਰੂ ਤੁਹਾਡਾ ਹੱਥ ॥
ਰਿੱਛ ਵਾਂਗਰ ਮੁਗਲ ਦੇ,
ਪਾ ਸਕਦਾ ਹਾਂ ਨੱਥ ॥''

———

''ਨਾਲ ਵੈਰੀਆਂ ਲੜਨ ਲਈ,
ਵਧੀਆ ਯੁੱਧ ਮਦਾਨ ॥
ਟਿੱਲੇ ਪ੍ਰਬਤ ਵਾਂਗਰਾਂ,
ਖੂਹਾਂ ਜਹੇ ਡੂਘਾਂਣ ॥''

———

'ਵੈਰੀ, ਵੱਲੇ ਲੜਨ ਦੇ,
ਭੰਬਲ ਭੂਸੇ ਪੈਣ ॥
ਲੁਕਿਆ ਬੰਦਾ ਕਰਮ ਤੇ,
ਲੱਭ ਕਦੀ ਨ ਲੈਣ ॥

———

''ਝਾੜੀਆਂ, ਜਿਓਂ ਬਘਿਆੜੀਆਂ,
ਕੰਡੇ ਦੰਦ ਡਰਾਣ ॥
ਗੁੱਸੇ ਦੇ ਵਿੱਚ ਆਣ ਕੇ,
ਬਾਘਾਂ ਨੂੰ ਚੱਥ ਜਾਣ ॥''

———

''ਰੁੱਖ ਕਿਤੇ ਹਰਿਆਵਲੇ,
ਖਹਿੰਦੇ ਅੰਬਰ ਨਾਲ ।
ਪੱਧਰੇ ਕਿਤੇ ਮਦਾਨ ਨੇ,
ਜਿਓਂ ਚਾਂਦੀ ਦੇ ਥਾਲ ॥''

———

''ਨਦੀਏਂ ਪਾਣੀ ਨਿੱਤਰੇ,
'ਗੰਗ', 'ਜਮਨ, ਸ਼ਰਮਾਣ'' ॥
ਸੀਤਲ ਬਰਫ਼ਾਂ ਵਾਂਗਰਾਂ
ਰੂਹ ਦੀ ਪਿਆਸ ਬੁਝਾਣ'' ॥

———

"ਮਿਹਰਾਂ ਵਾਲੇ ਸਤਿਗੁਰੂ
ਸਰਬਕਲਾ ਸਮਰੱਥ ॥
ਰਖੋ ਮੱਨ ਕੇ ਬੇਨਤੀ
ਸੇਵਕ ਦੇ ਸਿਰ ਹੱਥ" ॥

———

'ਕਲਿਆਣ ਚੰਦ', ਨੂੰ ਆਖਿਆ
ਸਤਿਗੁਰ, ਨਾਲ ਪਿਆਰ ॥
"ਅਰਜ਼ ਤੇਰੀ ਮਨਜ਼ੂਰ ਹੈ
ਸੱਚੇ ਸੇਵਾ–ਦਾਰ" ॥

———

ਚਾਲੇ ਪਾਏ ਸਤਿਗੁਰਾਂ,
ਨਾਲ, ਮਹੈਣ ਤਮਾਮ ॥
ਕੀਰਤ ਪੁਰ ਦੀ ਧਰਤ ਤੇ
ਕੀਤਾ ਆਣ ਕਿਆਮ ॥

———

ਵਧੀਆ ਧਰਤ ਸੁਹਾਵਣੀ
ਸੋਹਣੀ ਅੱਤਿ ਰਮਣੀਕ ॥
ਦਿਸਦੀ ਸੀ ਹਰਿਆਵਲੀ
ਧੁਰ ਦਿਸਹੱਦੇ ਤੀਕ ॥

———

'ਕੀਰਤਪੁਰ' ਦੀ ਧਰਤ ਦਾ
ਮੁੱਲ ਗੁਰਾਂ ਨੇ ਤਾਰ ॥
ਕਾਇਮ ਕੀਤਾ, ਓਸ ਥਾਂ
ਫਿਰ, ਅਪਣਾ ਦਰਬਾਰ ॥

———

ਕਲਿਆਣ ਚੰਦ ਦੇ ਨਾਲ ਸੀ
ਨਿਭਿਆ, ਬੜਾ ਪਿਆਰ ॥
ਆਖੇ, ਮੁੱਝ ਗਰੀਬ ਨੂੰ
ਸਤਿਗੁਰ ਦਿੱਤਾ ਤਾਰ ॥

———

ਏਥੇ ਈ, ਬੁੱਢਣ ਸ਼ਾਹ ਨੂੰ
ਦਿੱਤੇ ਦਰਸ਼ਨ ਆਨ ॥
ਛੇਵਾਂ ਨਾਨਕ, ਦੇਖ ਕੇ
ਹੋਈ ਖ਼ੁਸ਼ੀ ਮਹਾਨ ॥

———

ਸਾਰੇ ਹੀ ਪ੍ਰਵਾਰ ਸੰਗ
ਵੱਡੀਆਂ ਖ਼ੁਸ਼ੀਆਂ ਨਾਲ ॥
ਗੁਰਾਂ ਬਿਤਾਏ ਏਸ ਥਾਂ
ਪੂਰੇ ਹੀ ਦਸ ਸਾਲ ॥

———

ਇਹਨਾਂ ਦਿਨਾ 'ਚ ਰਿਹਾ ਸੀ
ਪੂਰਾ ਅਮਨ ਅਮਾਨ ॥
ਮੂਲ ਨ ਮੱਚਿਆ ਕਿਤੇ ਵੀ
ਮੁਗ਼ਲ ਨਾਲ ਘਮਸਾਨ ॥

———

ਨ ਮੁਗ਼ਲਾਂ ਫਿਰ ਛੇੜਿਆ
ਨ ਕੋਈ ਚੁੱਕੀ ਅੱਤ ॥
ਨ ਉਹਨਾ ਸੰਗ ਗੁਰਾਂ ਨੂੰ
ਕਰਨੀ ਪਈ ਕੁਪੱਤ ॥

———

ਫਿਰ ਵੀ ਹੁੰਦਾ ਰਿਹਾ ਸੀ
ਨਿੱਤ ਸ਼ਸਤ੍ਰ ਅਭਿਆਸ ॥
ਰਹੀ ਕੀਰਤਨ ਨਾਲ ਵੀ ॥
ਬੁਝਦੀ ਆਤਮ ਪਿਆਸ ॥

———

ਰੱਖਦਾ ਬੜਾ ਵਜ਼ੀਰ ਖ਼ਾਨ
ਸਤਿਗੁਰ ਨਾਲ ਪਿਆਰ ॥
ਇੱਜ਼ਤ ਬੜੀ ਸੀ ਓਸਦੀ
ਦਿੱਲੀ ਦੇ ਦਰਬਾਰ ॥

———

ਮੋਮਨ ਹੁੰਦਿਆਂ ਗੁਰਾਂ ਦਾ
ਪੂਰਾ ਸ਼ਰਧਾਵਾਨ ॥
ਕਿਤੇ ਕਿਤਾਈਂ ਜਨਮਦੇ
ਏਹੋ ਜਹੇ ਇਨਸਾਨ ॥

———

ਕੀਰਤ ਪੁਰ ਵਿੱਚ ਕਿਸੇ ਨੇ
ਖ਼ਬਰ ਪੁਚਾਈ ਆਨ ॥
ਮੋਮਨ ਸੇਵਕ ਗੁਰਾਂ ਦਾ
ਟੁਰ ਗਿਆ ਛੱਡ ਜਹਾਨ ॥

———

ਦੁੱਖ ਹੋਇਆ ਗੁਰਦੇਵ ਨੂੰ
ਮਨ ਦੇ ਵਿੱਚ ਬਿਅੰਤ ॥
ਦੇ ਵਿਛੋੜੇ ਲੰਮੜੇ
ਟੁਰ ਗਿਆ ਸੇਵਕ ਸੰਤ ॥

———

ਫੇਰ ਲਹੌਰੋਂ ਕਿਸੇ ਨੇ
ਆਣ ਸੁਣਾਈ ਗੱਲ ॥
ਮੀਆਂ ਮੀਰ ਵੀ ਗਿਆ ਸੀ
ਇਸ ਦੁਨੀਆਂ ਤੋਂ ਚੱਲ ॥

———

ਓਹਨਾ ਨਾਲ ਵੀ ਗੁਰਾਂ ਦਾ
ਹੈਸੀ ਬੜਾ ਪਿਆਰ ॥
ਪਰ ਮਿੱਠਾ ਕਰ ਮੱਨਿਆ
ਜੋ ਭਾਇਆ ਕਰਤਾਰ ॥

———

ਜੱਗ ਹਯਾਤੀ ਕੋਈ ਵੀ
ਥਿਰ ਨ ਰਹਿਆ ਮੂਲ ॥
"ਚੱਲਣ ਸੱਚ ਕਰ ਜਾਨਣਾ"
"ਸਿੱਖੀ" ਏਹੋ ਅਸੂਲ ॥

———

"ਖਿੰਥੜ ਮੇਖਾਂ ਅਗਲੀਆਂ
ਜਿੰਦ ਨ ਕਾਈ ਮੇਖ ॥
ਵਾਰੀ ਆਪੋ ਆਪਣੀ
ਚੱਲੇ ਮੁਸਾਇਕ ਸੇਖ" ॥

———

"ਉੱਡ ਉੱਡ ਗਈਆਂ ਪੰਖੀਆਂ
ਜਿਨ੍ਹੀ ਵਸਾਏ ਤੱਲ ॥
ਸਰ ਭਰਿਆ ਭੀ ਚੱਲਸੀ
ਥੱਕੇ ਕਵਲ ਇਕੱਲ" ॥

———

ਤੇਗ਼ ਬਹਾਦਰ ਹੋਰਾਂ ਦੇ
ਤਿੱਨੇ ਹੀ ਉਸਤਾਦ ॥
ਸੁਰਗਾਪੁਰੀ ਨੂੰ ਟੁਰ ਗਏ
ਦੁਨੀਆਂ ਕਰ ਨਾਸ਼ਾਦ ॥

———

"ਬਾਬਕ" ਢਾਡੀ—ਸੂਰਮਾਂ
ਜੰਗਾਂ ਜੁਝੇ ਨਿੱਤ ॥
ਨਾਲੇ ਕਰਦਾ ਕੀਰਤਨ
ਲਾ ਗੁਰਚਰਨੀ ਚਿੱਤ ॥

———

ਜੀਤ ਮੱਲ ਸਿਖਲਾ ਗਿਆ
ਸ਼ਸਤ੍ਰ ਵਿਧੀ ਮਹਾਨ ॥
'ਦਰੋਨਾ' ਜਿਵੇਂ ਸਿਖਾਇਆ
ਅਰਜਨ ਤੀਰ ਚਲਾਨ ॥

———

ਬਿਧੀ ਚੰਦ ਸੀ ਤੀਸਰਾ
ਸਿੱਖਿਆ ਦੇਵਣਹਾਰ ॥
ਦੱਸੀ ਜਿਨ੍ਹੇ ਚਲਾਵਣੀ
'ਤੇਗ਼' ਤਾਈਂ ਤਲਵਾਰ ॥

———

ਕਠਨ—ਵਿਛੋੜਾ ਇਨ੍ਹਾ ਦਾ
ਸੱਕਣ ਕਿਵੇਂ ਸਹਾਰ ?
ਜਾਪਣ ਲੱਗਾ ਉਹਨਾਂ ਨੂੰ
ਮਿਥਿਆ ਇਹ ਸੰਸਾਰ ॥

———

ਰੋਂਦੇ ਬਹਿ ਬਹਿ ਕੱਲਿਆਂ
ਨੈਣ ਵਰ੍ਹਾਵਣ ਨੀਰ ॥
ਤੱਕ ਝੂਠੇ ਸੰਸਾਰ ਨੂੰ
ਝੂਠਾ ਪਏ ਸਰੀਰ ॥

———

ਇਸ ਝੂਠੇ ਸੰਸਾਰ ਦੀ
ਝੂਠੀ ਸਗਲ ਪਰੀਤ ॥
ਅਪਣੇ ਸੁੱਖ ਨੂੰ ਚੰਬੜੇ
ਕ੍ਯਿਆ ਦਾਰਾ ਕਿਆ ਮੀਤ ?

———

'ਮਾਣਸ' ਪਾਣੀ ਬੁਲਬਲਾ
ਉਪਜੇ ਬਿਨਸੇ ਨੀਤ ॥
ਜੋ ਆਇਆ ਸੋ ਚੱਲਸੀ
ਸਮਝ ਰਾਖਿਓ ਚੀਤ ॥

———

"ਸੱਜਣ ਸੇਈ ਨਾਲ ਮੈਂ
ਚਲਦਿਆਂ ਨਾਲ ਚਲੱਨ ॥
ਜਿੱਥੇ ਲੇਖਾ ਮੰਗੀਐ
ਤਿੱਥੇ ਖੜੇ ਦਿਸੱਨ ॥"

———

ਏਥੇ ਕੋਈ ਨ ਕਿਸੇ ਦਾ
ਕਿਸ ਤੇ ਕਰੀਏ 'ਮਾਨ' ?
ਝੂਠੇ ਸਾਰੇ ਸਾਕ ਨੇ
ਝੂਠਾ ਸਗਲ ਜਹਾਨ ॥

———

'ਘਰ ਘਰ ਏਹੋ ਪਾਹੁੰਚਾ'
ਸੱਦੜੇ, ਨਿੱਤ ਪਵੱਣ ॥
ਸੱਦਣਹਾਰਾ ਸਿਮਰੀਏ
ਨਾਨਕ ਸੇ ਦੇਹਿ ਆਵੱਨ" ॥

———

ਮੱਨ ਵਿਚ ਸਦਾ ਸਮਾਲੀਏ
ਉੱਤਮ ਇਹ ਵੀਚਾਰ ॥
"ਸੱਭਨਾ ਸਾਹੁਰੇ ਵੰਞਣਾ
ਸੱਭ ਮੁਕਲਾਵਣਹਾਰ" ॥

———

ਦੂਨੀਆਂ ਵੱਲੋਂ ਹੋ ਗਿਆ
ਹੋਰ, 'ਤੇਗ਼' ਉਪਰਾਮ ॥
"ਕਹੁ 'ਨਾਨਕ' ਇਸੁ ਜਗਤ ਮਹਿ
ਜੀਵਨ ਕਉਨੇ ਕਾਮ" ?

———

ਚੰਗੀ ਤਰ੍ਹਾਂ ਸੀ ਵੇਖਦੇ
ਸੱਭ ਕੁਝ ਹਰਗੋਬਿੰਦ ॥
ਹੋਇਆ ਅਤੀਤ ਜਹਾਨ ਤੋਂ
'ਸੂਰਾ', 'ਸ਼ੀਂਹ' 'ਮਰਗਿੰਦ' ॥

———

ਗੁਰ ਗੱਦੀ ਲਈ ਥਾਪੀਏ
ਹੋਰ ਹੀ ਜ਼ਿੰਮੇਵਾਰ ॥
ਤੇਗ਼ ਬਹਾਦਰ ਹੋਰਾਂ ਨਹੀਂ
ਹੋਣਾ ਅਜੇ ਤਿਆਰ ॥

———

ਮਨ ਹੀ ਮਨ ਵਿੱਚ ਗੁਰਾਂ ਨੇ
ਚੰਗੂੰ ਸੋਚ ਵਿਚਾਰ ॥
ਚਿੱਠੀਆਂ ਲਿਖ ਕੇ ਸੱਦਿਆ
ਸੱਭ "ਸਿੱਖੀ ਸੰਸਾਰ" ॥

———

ਹਰਕਾਰੇ ਭੇਜੇ ਸਤਿਗੁਰਾਂ
ਸੱਭ ਦਿਸ਼ਾਵਾਂ ਵੱਲ ॥
ਅੱਪੜੇ ਇੱਕ ਇੱਕ ਸਿੱਖ ਤੱਕ
ਚੀਰ ਕੇ ਨਦੀਆਂ ਥੱਲ ॥

———

ਸੱਨ ਤਰਤਾਲੀ ਈਸਵੀ
ਸਦੀ ਸੋਲ੍ਹਵੀਂ ਦਾ ॥
ਸੰਗਤਾਂ ਉੱਤੇ ਹੋ ਗਈ
ਮਿਹਰ ਗੁਰਾਂ ਦੀ ਆ ॥

———

ਸੱਦਿਆ ਸਿੱਖੀ ਜਗਤ ਨੂੰ
"ਪਹੁੰਚੋ ਹੁੱਮ ਹੁਮਾ ॥
ਨਾਨਕ ਗੁਰੂ ਦਾ ਜਨਮ ਹੈ
ਕੱਤਕ ਪੂੰਨਿਆਂ ਦਾ ॥"

———

ਕੀਰਤ ਪੁਰ ਵਿੱਚ ਐਤਕਾਂ
ਧੂਮ ਧਾਮ ਦੇ ਨਾਲ ॥
ਜਨਮ ਮਨਾ ਕੇ ਗੁਰਾਂ ਦਾ
ਸੰਗਤਾਂ ਹੋਣ ਨਿਹਾਲ ॥

———

ਸੱਦੇ ਕੁੱਲ ਮਸੰਦ ਵੀ
"ਹੋ ਕੇ ਆਓ ਤਿਆਰ ॥
ਗੁਰ ਗੱਦੀ ਦਾ ਅਸਾਂ ਨੇ
ਮਿਥਣੈ ਜ਼ਿੱਮੇਵਾਰ" ॥

———

"ਧੀਰ ਮੱਲ ਨੂੰ ਲਿੱਖਿਆ,
ਘੱਤੋ ਤੁਸੀਂ ਵਹੀਰ ॥
ਨਾਲ ਲਿਆਓਣੀ ਲਾਜ਼ਮੀ,
ਆਦਿ ਗ੍ਰੰਥ ਦੀ ਬੀੜ ॥"

———

"ਸਿੱਖ ਸੰਗਤਾਂ ਨਾਲ ਮੈਂ
ਇੱਕ ਦੀਵਾਨ ਸਜਾ ॥
ਅੱਗੋਂ ਲਈ ਗੁਰਿਆਈ ਦੀ,
ਕਰਨੀ ਰਸਮ ਅਦਾ ॥"

---

ਵੇਖਣ ਲਈ ਸਣ ਸੰਗਤਾਂ,
ਉਤਸ਼ਾਹਤ ਬੇਅੰਤ ॥
ਗੁਰਗੱਦੀ ਤੇ ਬੈਠਸੀ,
ਕੌਣ ਸਿਪਾਹੀ ਸੰਤ ॥

---

ਜੁੜੇ ਚਲਾਕ ਮਸੰਦ ਕਈ,
ਸਾਹਿਬਜ਼ਾਦਿਆਂ ਨਾਲ ॥
ਕਰਦੇ ਵੱਡ ਖ਼ੁਸ਼ਾਮਦਾਂ,
ਬਹੁਤ ਉਛਾਲ ਉਛਾਲ ॥

---

ਗੁਰੂ ਬਣਨ ਦਾ ਆਖਦੇ,
ਲੱਗਦੈ ਤੁਹਾਡਾ ਯੋਗ ॥
ਕ੍ਰਿਪਾਨਿੱਧ ਨਿਵਾਰਨੇ,
ਤੁਸੀਂ ਜਗਤ ਦੇ ਰੋਗ ॥

---

ਜੇ ਗੁਰਿਆਈ ਮਿਲ ਗਈ,
ਸਾਡਾ ਕਰਨਾ ਖ਼ਿਆਲ ॥
ਸਾਡੇ ਜ਼ਿੱਮੇ ਲਾਵਣੀ,
ਮਾਇਆ ਦੀ ਸੰਭਾਲ ॥

---

ਦੂਣਾ ਕਰਾਂ ਗੇ ਆਪ ਦਾ,
ਜੱਸ ਲੋਕਾਂ ਵਿਚ੍ਹਕਾਰ ॥
ਅਸੀਂ ਤੁਹਾਨੂੰ ਕਹਾਂਗੇ,
'ਨਿਰਾ ਰੂਪ ਕਰਤਾਰ ॥'

---

ਸਜਦੇ ਨਾਲ ਪਦਾਰਥਾ,
ਜਿਓਂ ਚਾਂਦੀ ਦੇ ਥਾਲ ॥
ਏਸੇ ਤਰ੍ਹਾਂ ਸੁਹਾਂਵਦੇ,
ਗੁਰੂ ਚੇਲਿਆਂ ਨਾਲ ॥

———

ਹੁੰਦਾ ਚੇਲਿਆਂ ਨਾਲ ਹੀ
ਗੁਰੂਆਂ ਦਾ ਸਨਮਾਨ ॥
ਚੇਲੇ ਗੁਰੂ ਨੂੰ ਅੰਬਰੀਂ
ਖੰਭਾਂ ਬਾਝ ਉਡਾਨ ॥

———

ਤੇਗ ਬਹਾਦਰ ਸਾਹਿਬ ਨੂੰ
ਲੱਗੇ ਏਹੋ ਸਿਖਾਣ ॥
ਤੁਹਾਡੇ ਵਰਗਾ ਸਤਿਗੁਰੋ
ਹੋਰ ਨ ਕੋਈ ਮਹਾਨ ॥

———

ਹਰਗੋਬਿੰਦ ਗੁਰ ਤੁਸਾਂ ਤੇ
ਸੱਭ ਤੋਂ ਵੱਧ ਪ੍ਰਸੱਨ ॥
ਧਨ ਕਮਾਈ ਤੁਸਾਂ ਦੀ
ਆਪੂੰ ਵੀ ਹੋ ਧੱਨ ॥

———

ਗੁਰੂ ਸਾਹਬ ਨੂੰ ਤੁਸੀਂ ਜੇ
ਕਹਿ ਦੇਵੋ ਇੱਕ ਵਾਰ ॥
ਗੱਦੀ ਦੇ ਹੋ ਤੁਸੀਂ ਹੀ
ਅਸਲੀ ਦਾਅਵੇਦਾਰ ॥

———

ਗੱਲ ਤੁਸਾਂ ਦੀ ਕਦੀ ਵੀ
ਉਹ ਨਹੀਂ ਸਕਦੇ ਟਾਲ ॥
ਆਪਣਾ ਬੇੜਾ ਤਾਰ ਲਓ
ਸਾਨੂੰ ਤਾਰੋ ਨਾਲ ॥

———

ਗੁਰ ਗੱਦੀ ਦੇ ਜੇਡ ਨ
ਪਦਵੀ ਵਿੱਚ ਜਹਾਨ ॥
ਰੱਬ ਜਿੱਨੀ ਹੈ ਜੱਗ ਤੇ
ਗੁਰੂਆਂ ਸੰਦੀ ਸ਼ਾਨ ॥

———

ਜੇਕਰ ਗੁਰੂ ਨ ਬਣ ਸਕੋ
ਫਿਰ ਹੈ ਮਾੜੀ ਗੱਲ ॥
ਵਿਹੰਦੇ ਰਹੋ ਗੇ ਸਦਾ ਹੀ
ਹੱਥ ਬਿਗਾਨਿਆਂ ਵੱਲ ॥

———

ਤੇਗ਼ ਬਹਾਦਰ ਹੱਸ ਕੇ
ਲੱਗੇ ਇੰਜ ਫ਼ਰਮਾਨ ॥
ਜੱਗ ਵਿਚ ਕੋਈ ਚੀਜ਼ ਨ
ਸਿਮਰਨ ਜੇਡ ਮਹਾਨ ॥

———

ਗੁਰੂ ਪਿਤਾ ਜੀ ਜਗਤ ਵਿੱਚ
ਵੱਡੇ ਜਾਣੀ ਜਾਣ ॥
ਚੰਗੇ ਮੰਦੇ ਸੰਦੜੀ
ਓਹਨਾ ਨੂੰ ਪਹਿਚਾਣ ॥

———

ਜਿਸ ਸੇਵਾ ਤੇ ਲਾਏ ਉਹ
ਓਹੀਓ ਸੇਵ ਮਹਾਨ ॥
ਓਸੇ ਦੇ ਵਿੱਚ ਸੁੱਖ ਹੈ
ਓਸੇ ਦੇ ਵਿੱਚ ਸ਼ਾਨ ॥

———

ਉਹਦੇ ਦਰ ਦੇ ਮੰਗਤੇ
ਰਾਜਿਆਂ ਤੋਂ ਬਲਵਾਨ ॥
ਹੁਕਮ ਕਰੇ ਤਾਂ ਪਿੰਗਲੇ
ਪ੍ਰਬਤ ਤੇ ਚੜ੍ਹ ਜਾਣ ॥

———

ਰਾਜ ਦਵੇ ਤਾਂ ਠੀਕ ਹੈ
ਭੀਖ ਮੰਗਾਏ ਠੀਕ ॥
ਇਹ ਜੀਵਨ ਸੰਸਾਰ ਦਾ
ਪਾਣੀ ਅੰਦਰ ਲੀਕ ॥

———

ਚਾਹੇ ਬਿਠਾਏ ਤਖ਼ਤ ਤੇ
ਯਾਂ ਰੱਖੇ ਦਰਬਾਨ ॥
ਸਾਨੂੰ ਸੱਭ ਇੱਕ ਸਾਰ ਨੇ
ਹੁਕਮ ਉਹਦੇ ਪ੍ਰਵਾਨ ॥

———

"ਤਿੱਚਰ ਮੂਲ ਨ ਥੁੜੀਂਦੋ
ਜਿੱਚਰ ਆਪ ਕ੍ਰਿਪਾਲ ॥
ਸਬਦ ਅਖੁੱਟ ਬਾਬਾ ਨਾਨਕਾ
ਖਾਹਿ ਖਰਚ ਧਨ ਮਾਲ" ॥

———

ਸੇਵਕ ਸੇਵ ਕਮਾਵਣੀ
ਰਹਿਣਾ ਵਿੱਚ ਰਜ਼ਾ ॥
ਤਖ਼ਤ ਬਿਠਾਵੇ, ਚਾਹੇ ਉਹ
ਪਾਣੀ ਲਵੇ ਢੁਆ ॥

———

ਮਨ ਵਿੱਚ ਕੋਈ ਲੋਭ ਨ
ਰੱਖਿਆ ਅਸੀਂ ਸੰਭਾਲ ॥
"ਹੁਕਮ ਰਜ਼ਾਈਂ ਚੱਲਣਾ"
"ਨਾਨਕ, ਲਿਖਿਆ ਨਾਲ'

———

ਸੁਣੇ ਮਸੰਦਾਂ ਬਚਨ ਜਾਂ
ਟੁਰ ਗਏ ਖਹਿੜਾ ਛੱਡ ॥
ਲਾਲਚ ਕਰਦਾ ਮੂਲ ਨ
ਇਹ ਤਿਆਗੀ ਵੱਡ ॥

———

ਕੱਤਕ ਚੜ੍ਹਦੇ ਸਾਰ ਹੀ
ਚੜ੍ਹ ਗਏ ਸੱਭ ਨੂੰ ਚਾ ॥
ਚਲ ਪਈਆਂ ਸੱਭ ਸੰਗਤਾਂ
ਕੀਰਤ ਪੁਰ ਨੂੰ ਧਾ ॥

---

ਪੈਦਲ ਨੇੜੇ ਤੇੜਿਓਂ
ਸ਼ਬਦ ਗਾਂਓਂਦੇ ਆਣ ॥
ਖੜਕਣ ਛੈਣੇ ਢੋਲਕਾਂ
ਚਿੱਮਟੇ ਸ਼ੋਰ ਮਚਾਣੇ ॥

---

ਧਨ ਧਨ ਕਰਦੀਆਂ ਸੰਗਤਾਂ
ਆਵਣ ਗੁਰ ਦਰਬਾਰ ॥
ਹੇ ਮਿਹਰਾਂ ਦੇ ਸਾਈਂ ਜੀ
ਬਰਸੋ ਕ੍ਰਿਪਾਧਾਰ ॥

---

"ਕੱਤਕ ਹੋਵੈ ਸਾਧ ਸੰਗ
ਬਿਨਸਹਿ ਸੁੱਭੇ ਸੋਚ ॥
ਨਾਨਕ ਕਓ ਪ੍ਰਭ ਰਾਖ ਲੇਹਿ
ਮੇਰੇ ਸਾਹਿਬ ਬੰਦੀ ਮੋਚ" ॥

---

ਕਈ ਦੁਰਾਡਿਓਂ ਆ ਰਹੇ
ਘੋੜਿਆ ਦੇ ਅਸਵਾਰ ॥
ਥੱਕਣ ਮੂਲ ਨ ਚਾਓ ਥੀਂ
ਲੰਮੇ ਪੈਂਡੇ ਮਾਰ ॥

---

ਗੱਡੇ ਗੱਡੀਆਂ ਜੋੜ ਕਈ
ਵੀਹ ਵੀਹ ਕੋਹ ਤੋਂ ਆਣ ॥
ਲੱਦ ਲਿਆਏ ਟਬਰੀਆਂ
ਬੁੱਢੇ ਬਿਰਧ ਜੁਆਨ ॥

---

ਪੱਕੇ ਗੱਡੇ ਗੱਡੀਆਂ
ਲੋਹੇ ਨਾਲ ਮੜ੍ਹੇ ॥
ਫੁੱਲ ਪੱਤ੍ਰ ਤੇ ਮੋਰ ਨੇ
ਪਿੱਤਲ੍ਹ ਕੱਟ ਜੜੇ ॥

———

ਜੂਲਿਆਂ ਹੇਠਾਂ ਗੂੰਜਦੇ
ਟਣ ਟਣ ਕਰਕੇ ਜ਼ੰਗ ॥
ਨਾਲ ਫ਼ਿਜ਼ਾਵਾਂ ਗਾਉਂਦਿਆਂ
ਜੂਹੀਂ ਚੜ੍ਹਦੇ ਰੰਗ ॥

———

ਡਹੀਆਂ ਥਿੰਧੀਆਂ ਕੀਤੀਆਂ
ਫੰਬੇ ਤੇਲ ਘਸਾ ॥
ਜੂਲਿਆਂ ਉੱਤੇ ਕੱਨ੍ਹ ਥਾਂ
ਰੱਖਿਆ ਚੱਮ ਮੜ੍ਹਾ ॥

———

ਪਿੱਤਲ ਜੜ ਜੜ ਊਡਣੇ
ਰੱਖੇ ਬੜੇ ਸ਼ਿੰਗਾਰ ॥
ਵਿੱਢ ਨੂੰ ਲਾਈਆਂ ਪੱਟੀਆਂ
ਉਣੀਆਂ ਖ਼ੂਬ ਘੁਮਾਰ ॥

———

ਆਲ੍ਹਦੁਆਲੇ, ਫੱਲੀਆਂ
ਜੜੀਆਂ ਗੱਡਿਆਂ ਨਾਲ ॥
ਤੀਆਂ ਵਿੱਚ ਕੁਆਰੀਆਂ
ਪਾਉਂਦੀਆ ਜਿਵੇਂ ਧਮਾਲ ॥

———

ਤਖ਼ਤ ਗੂੰਜਦੇ ਗੱਡਿਆਂ
ਜਿਓਂ ਜਿਓਂ ਵਾਟ ਚੜ੍ਹੇ ॥
ਦੌੜਨ ਵਾਂਗ ਜਹਾਜ਼ ਦੇ
ਵੇਖਣ ਲੋਕ ਖੜੇ ॥

———

ਚੱਪੇ ਮੀਣੇ ਵਹਿੜਕੇ
ਭੋਡੇ ਕਈ ਕਮਾਲ ॥
ਨਾਰੇ ਮੁੱਠੀਸਿੰਗੀਏ
ਪਤਲੀਆਂ ਬੂਥੀਆਂ ਨਾਲ ॥

———

'ਬੱਗੇ, ਲਾਖੇ ਬਹੁਤ ਨੇ
ਵਿੱਚ ਵਿੱਚ ਗਦਰੇ ਵੀ ॥
ਸਾਵੇ ਕਾਲ੍ਹੇਸ਼ਾਹ ਵੀ
ਗੋਰੇ ਰੰਗ ਕਈ ॥

———

ਤਿੱਖੇ, ਚੜ੍ਹਵੀਂ ਮੂਰਤੀ
ਲੋਹਲੋੜ ਨਹੀਂ ਸਰੀਰ ॥
ਜੁੱਸੇ ਭਰਵੇਂ ਸੂਤਵੇਂ
ਜਿਓਂ ਹਿਰਨਾਂ ਦੇ ਵੀਰ ॥

———

ਪਿੰਡੇ ਸ਼ੀਸ਼ਿਆਂ ਵਾਂਗਰਾਂ
ਸੱਭ ਮੇਚਵੇਂ ਅੰਗ ॥
ਕਾਹਲੇ ਉਡਣ ਲਈ, ਜਿਓਂ
ਬਿਨਾ ਲਗਾਇਆਂ ਖੰਭ ॥

———

ਸਿੰਗੀ, ਚਾਹੜ ਸਿੰਗੋਟੀਆਂ
ਗਲ੍ਹੀਂ ਹੁਮੇਲਾਂ ਪਾ ॥
ਗੁੰਦ ਗੁੰਦ ਪਾਈਆਂ ਗਾਨੀਆਂ
ਸੂਹੇ ਰੰਗ ਰੰਗਾ ॥

———

ਛਣਕਣ, ਟੱਲੀਆਂ, ਘੁੰਗਰੂ
ਜਦੋਂ ਮਾਰਦੇ ਧੌਣ ॥
ਮੋਰ ਬੋਲਦੇ ਉਹਨਾਂ 'ਚੋਂ
ਜੀਕੂੰ ਚੜ੍ਹਦੇ ਸੌਣ ॥

———

ਨੱਥਾਂ ਰੰਗ ਬਰੰਗੀਆਂ
ਜੋਗਾਂ ਦੇਣ ਫਬਾ ॥
ਮਾਰਨ ਛਾਲਾਂ ਜਿਸ ਤਰ੍ਹਾਂ
ਉੱਡ ਜਾਵਣ ਦੇ ਚਾ ॥

---

ਕਈ 'ਹਿਸਾਰੀ', ਬਾਂਗਰੂ
ਲੱਮੀਆਂ ਵੇਲਾਂ ਨਾਲ ॥
ਰਾਜਸਥਾਨ ਪੁਆਧ ਦੇ
ਖੁੱਲ੍ਹੀ ਟੁਰਨ ਰੁਹਾਲ ॥

---

ਢਾਂਡੇ ਬੱਚੇ ਨਾਗ ਦੇ
ਨਿਰੀ ਅੱਗ ਦੀ ਲਾਟ ॥
ਜਿੱਨ੍ਹੀ ਰਾਹੀਂ ਲੰਘਦੇ
ਪਾ ਦੇਂਦੇ ਕਲ੍ਹਵਾਟ ॥

---

ਮੱਥਿਆਂ ਉੱਤੇ ਮਖੇਰਨੇ
ਮੜ੍ਹੇ ਕੌਡੀਆਂ ਨਾਲ ॥
ਧੌਣਾ ਥਲਵੀਆਂ ਝਾਲਰਾਂ
ਝੂਲਣ ਬਹੁਤ ਕਮਾਲ ॥

---

ਉੱਤੇ ਰੰਗ ਬਰੰਗ ਦੇ
ਢੁੱਠਾਂ ਵਾਲੇ ਝੁੱਲ ॥
ਕੁੜੀਆਂ ਕੱਢੇ ਜਿਨਾ ਤੇ
ਰੰਗ ਬਰੰਗੇ ਫੁੱਲ ॥

---

ਇੱਕ ਤੋਂ ਇੱਕ ਚੜ੍ਹੰਦੂੜੀ
ਜੋਗਾਂ ਵੱਧੋ ਵੱਧ ॥
ਢਾਂਡੇ ਨਹੀਂ ਇਹ ਧਰਤ ਦੇ
ਵੇਖ ਨ ਆਂਉਂਦਾ ਰੱਜ ॥

---

ਸੈਆਂ ਰੂਪ ਵਟਾ ਲਏ
ਨੰਦੀ, ਬੈਲ ਜਿਓਂ ਆਣ ॥
ਅਪਣਾ ਬਲ੍ਹਦ ਪਛਾਣਦੇ
ਸ਼ਿਵਜੀ ਹੋਣ ਹੈਰਾਨ ॥

---

ਗੱਭਰੂਆਂ ਹੱਥ ਪਰਾਣੀਆਂ
ਮੜ੍ਹੀਆਂ ਸੱਮਾਂ ਨਾਲ ॥
ਦੂਹਰੇ ਛਾਂਟੇ ਚੱਮ ਦੇ
ਗੁੰਦੇ ਹੋਏ ਕਮਾਲ ॥

---

ਪਿੱਛੇ ਫੁੱਮਣ ਬੁਨ ਕੇ,
ਲਈਆਂ ਖ਼ੂਬ ਸਜਾ ॥
ਬਲ੍ਹਦਾਂ ਪਿੰਡੇ, ਕਦੇ ਪਰ
ਡਿੱਠੀਆਂ ਕਿਸੇ ਨ ਲਾ ॥

---

ਧੂਹ ਧੂਹ ਰਾਸਾਂ ਚੱਲਦੇ
ਬਲ੍ਹਦ ਫਰਾਟੇ ਮਾਰ ॥
ਜਾਂਦੇ ਪੈਂਡਾ ਵੱਢਦੇ
ਨੱਚਦੇ ਜਿਵੇਂ ਨਚਾਰ ॥

---

ਢੱਗਿਆਂ ਰਾਸਾਂ ਖਿੱਚਦੇ
ਲਏ ਗਡਵਾਨ ਹੰਭਾ ॥
ਹੱਥਾਂ ਦੇ ਵਿੱਚ ਉਹਨਾ ਦੇ
ਛੱਡੀਆਂ ਚੀਘਾਂ ਪਾ ॥

---

## ਧੀਰਮੱਲ

ਧੀਰ ਮੱਲ ਪਿਆ ਸੋਚਾਂ ਸੋਚੇ
ਸਤਿਗੁਰ ਨੇ ਕੀ ਬਣਤ ਬਣਾਈ ?
"ਆਦਿ ਗ੍ਰੰਥਾਂ" ਦੀ ਬੀੜ ਉਹਨਾ ਨੇ
ਮੇਰੇ ਕੋਲੋਂ ਕਿਓਂ ਮੰਗਵਾਈ ?

---

ਸੋਚ ਸਮਝ ਕੇ ਟੁਰਨਾ ਚਾਹੀਏ
ਕਿਧਰੇ ਧੋਖਾ ਹੋ ਨ ਜਾਵੇ ?
ਕਬਜ਼ੇ ਦੇ ਵਿੱਚ ਆਈ ਹੋਈ
ਬੀੜ ਹੱਥਾਂ ਚੋਂ ਖੋ ਨ ਜਾਵੇ ?

---

ਆਪਣੇ ਯਾਰ ਮਸੰਦਾਂ ਤਾਈਂ
ਪੁਛਣ ਲੱਗਾ ਕੋਲ੍ਹ ਬਿਠਾ ਕੇ ॥
ਗੁਰ, ਗੁਰਿਆਈ ਲਿੱਖ ਭੇਜਦੇ
ਕੀ ਲੈਣਾ ਸੀ ਕੋਲ ਬੁਲਾ ਕੇ ?

---

ਮੈਨੂੰ ਤੇ ਬਈ ਸੁਣੋ ਮਸੰਦੋ
ਦਾਲ੍ਹ 'ਚ ਲੱਗਦੈ 'ਕਾਲ੍ਹਾ', 'ਕਾਲ੍ਹਾ' ॥
ਬੀੜ ਵੱਲੋਂ ਕਿਤੇ ਗੁਰੂ ਬਾਬਾ ਜੀ
ਕਰ ਨ ਜਾਵਣ ਘਾਲ੍ਹਾ ਮਾਲ੍ਹਾ ॥

---

ਹੋਛਿਆਂ ਵਾਂਗ ਨ ਕਦਮ ਉਠਾਈਏ
ਪੈਰ ਸਦਾ ਹੀ ਸੋਚ ਕੇ ਧਰੀਏ ॥
ਅੱਡੀਆਂ ਚੁੱਕ ਕੇ ਫਾਹਾ ਲੈ ਕੇ
ਐਵੇਂ ਅਪਣੇ ਆਪ ਨ ਮਰੀਏ ॥

---

ਮੈਂ ਤੇ ਆਹਨਾਂ ਖ਼ਾਲੀ ਚੱਲੀਏ
'ਬੀੜ' ਨੂੰ ਏਥੇ ਹੀ ਛਡ ਜਾਈਏ ॥
'ਬੀੜ' ਗੁਆ ਕੇ ਕਿਧਰੇ ਐਵੇਂ
ਟੁੱਕੋਂ ਨ ਭੁੱਖੇ ਮਰ ਜਾਈਏ ॥

---

ਇਸ ਦੇ ਸਿਰ ਤੇ ਚੱਲੀ ਜਾਂਦੈ
ਅਪਣਾ ਹਲਵਾ ਮਾਂਡਾ ਯਾਰੋ ॥
ਅਸਤ੍ਰ ਬਸਤ੍ਰ ਸਿੜ੍ਹੀ ਸਿਆਪਾ
ਬਣਿਐਂ ਟੀਂਡਾ ਭਾਂਡਾ ਯਾਰੋ ॥

---

ਬੀੜ ਗਈ ਤੇ ਆਪਾਂ ਵੀ ਗਏ
ਪੱਲੇ ਕੁਝ ਵੀ ਰਹਿਣਾ ਹੈ ਨਹੀਂ ॥
ਗੱਲ ਚੜ੍ਹਾਵੇ ਦੀ ਰਹੀ ਪਾਸੇ
ਫਿੱਟੇਮੂੰਹ ਕਿਸੇ ਕਹਿਣ ਹੈ ਨਹੀਂ ॥

———

ਝੋਲੀ ਚੁੱਕ ਮਸੰਦ ਬੋਲ ਪਏ
ਇਸ ਗੱਲੇ ਨ ਕੋਈ ਖ਼ੁਨਾਮੀ ॥
ਤ੍ਰੈਲੋਕਾਂ ਦੀ ਤੁਸੀਂ ਜਾਣਦੇ
ਤੁਸੀਂ ਹੋ 'ਸਤਿ ਗੁਰ', ਅੰਤਰਯਾਮੀ' ॥

———

ਦੂਜਾ ਬੋਲਿਆਂ, "ਹੱਕ ਤੁਹਾਡਾ"
"ਦੂਜਾ ਕਿਹੜਾ ਖੋਹ ਸਕਦਾ ਹੈ ?"
"ਗੁਰਿਆਈ ਲਈ ਵੱਧ ਤੁਹਾਥੋਂ"
"ਹੱਕੀ ਕਿਹੜਾ ਹੋ ਸਕਦਾ ਹੈ ?"

———

ਟਿੱਕਾ ਜੀ ਸਨ 'ਗੁਰਦਿੱਤਾ' ਜੀ
ਤੁਸੀਂ ਉਹਨਾਂ ਦੇ ਟਿੱਕੇ ਹੋਏ ॥
ਤੁਸੀਂ ਹੀ ਸੱਭ ਤੋਂ ਵੱਡੇ ਹੋਏ
ਬਾਕੀ ਤਾਂ ਸੱਭ ਨਿੱਕੇ ਹੋਏ ॥

———

ਹੱਕ ਤੁਹਾਡਾ ਜੇ ਮਾਰਨ ਗੇ
ਮੁਗ਼ਲਾਂ ਕੋਲੇ ਜਾ ਸਕਦੇ ਹੋ
ਇੱਕ ਇੱਕ ਗੱਲ ਦੀਆਂ ਵੀਹ ਬਣਾ ਕੇ
ਸੌ ਸੌ ਪਿੱਟਣੇ ਪਾ ਸਕਦੇ ਹੋ ॥

———

ਸਤਵੇਂ ਗੁਰੂ ਬਣੋ ਏਥੋਂ ਹੀ
ਪੂਰਾ ਸ਼ਾਹੀ ਠਾਠ ਬਣਾਓ ॥
ਢੋਰ ਕਰਾਂਗੇ ਅਸੀਂ ਤੁਹਾਨੂੰ
ਹੁਣੇ ਸੀਸ ਤੇ ਕਲਗੀ ਲਾਓ ॥

———

ਧੀਰ ਮੱਲ ਨੇ ਬੀੜ ਬਿਨਾ ਹੀ
ਕੀਰਤ ਪੁਰ ਨੂੰ ਚਾਲੇ ਪਾਏ ॥
ਰਾਹ ਵਿੱਚ ਝੋਲੀ—ਚੁੱਕ ਮਸੰਦਾਂ
ਰੱਜ ਰੱਜ ਉਹਦੇ ਸੋਹਲੇ ਗਾਏ ॥

---

ਕੀਰਤਪੁਰ ਦੀ ਜੂਹ ਵਿੱਚ ਆ ਕੇ
ਡੇਰਾ ਬਾਹਰਵਾਰ ਲਗਾਇਆ ॥
ਓਥੇ ਆ ਕੇ ਵੀ ਸਤਿਗੁਰੂ ਨੂੰ
ਮਿਲਣ ਲਈ ਨ ਮੂਰਖ ਆਇਆ ॥

---

ਸਤਿਗੁਰ ਵੱਲ ਨੂੰ ਜਾਂਦੀਆਂ ਸੰਗਤਾਂ
ਘੇਰ ਮਸੰਦ ਲਿਆਵਣ ਲੱਗੇ ॥
ਭੋਲੀਆਂ ਭਾਲਿਆਂ ਲੋਕਾਂ ਉੱਤੇ
ਪਾਪੀ ਪੱਟੂ ਪਾਵਣ ਲੱਗੇ ॥

---

ਆਖਣ, "ਇਹਨੂੰ" "ਚਾਹੜ ਚੜ੍ਹਾਵੇ"
ਦਿਲ ਦੀਆਂ ਕੁੱਲ ਮੁਰਾਦਾਂ ਪਾਵੇ ॥
ਅੱਗੇ ਜਾਣ ਦੀ ਲੋੜ ਨ ਕੋਈ
ਏਥੋਂ ਪਰਤ ਘਰਾਂ ਨੂੰ ਜਾਵੇ ॥

---

ਪਰ ਬਿਨ ਦੇਖੇ "ਹਰਗੋਬਿੰਦ' ਦੇ
ਸਿੱਖਾਂ ਨੂੰ ਕਿੰਜ ਧੀਰਜ ਆਵੇ ॥
ਸੋਚੋ ਭਲਾ ਨਿਮਾਣੀ ਮਛਲੀ
ਜਲ ਬਿਨ ਕੀਕੂੰ ਜੀਵਨ ਪਾਵੇ ॥

---

ਕੁਝ ਫਸ ਜਾਂਦੇ ਕੁਝ ਬਚ ਜਾਂਦੇ
ਲੱਗੇ ਜਾਲ ਚੋਂ ਜਿਵੇਂ ਬਟੇਰੇ ॥
ਆਖ਼ਰ ਨੂੰ ਪਰ ਅਪੜ ਪੈਂਦੇ
ਕੀਰਤ ਪੁਰ ਸਤਿਗੁਰ ਦੇ ਡੇਰੇ ॥

---

ਖੁੱਲਾ ਪਾਜ ਤਾਂ ਸੰਗਤਾਂ ਉਹਨੂੰ
ਮੁੜਕੇ ਉੱਕਾ ਮੂੰਹ ਨ ਲਾਇਆ ॥
ਵਿੱਚ ਮਸੰਦਾਂ ਬੈਠਾ ਰਹਿੰਦਾ
ਕੁੜੀ ਦੱਬ ਕੇ ਜੀਕੂੰ ਆਇਆ ॥

———

ਹੋ ਨਿਰਾਸ਼ ਬੋਲਿਆ ਇੱਕ ਦਿਨ
ਇੰਜ ਤੇ ਪਊ ਵਧਾਣੀ ਹੱਟੀ ॥
ਨਹੀਂ ਤੇ ਵਿਹਲੇ ਖਾ ਜਾਵਾਂ ਗੇ
ਅਗਲੀ ਪਿਛਲੀ ਜੋੜੀ ਖੱਟੀ ॥

———

ਪੂਰਨਮਾਸ਼ੀਓਂ ਇੱਕ ਦਿਨ ਪਹਿਲਾਂ
ਧੀਰ ਮੱਲ ਕੀਰਤ ਪੁਰ ਆਇਆ ॥
'ਗੁਰੂ ਕੇ ਤਖ਼ਤ' ਥੜ੍ਹੇ ਦੇ ਉੱਤੇ
ਉਸ ਨੇ ਅਪਣਾ ਆਸਣ ਲਾਇਆ ॥

———

ਛਤਰ ਸੁਨਹਿਰੀ ਤਾਣ ਮਸੰਦਾਂ
ਉਸ ਦੇ ਸਿਰ ਤੇ ਚੌਰ ਝੁਲਾਇਆ ॥
ਗੱਦੀਆਂ ਲਾ ਕੇ ਸੱਜ ਗਿਆ ਏਦਾਂ
ਜੀਕੂੰ ਨਾਢੂ ਖਾਂਹ ਦਾ ਤਾਇਆ ॥

———

"ਗੁਰੂ ਤਖ਼ਤ ਦੀ ਇਹ ਬੇਅਦਬੀ"
ਖ਼ਬਰ ਜਦੋਂ ਸਿੱਖਾਂ ਨੂੰ ਲੱਗੀ ॥
ਜਾਪੀ ਕੱਲੇ ਕੱਲੇ ਸਿੱਖ ਨੂੰ
ਸੀਨੇ ਦੇ ਵਿੱਚ ਗੋਲ਼ੀ ਵੱਜੀ ॥

———

ਰੋਹ ਵਿੱਚ ਆ ਕੇ ਗੁਰਸਿੱਖਾਂ ਨੇ
ਆਣ ਮਸੰਦਾਂ ਤਾਈਂ ਢਾਇਆ ॥
ਹੂਰੇ, ਮੁੱਕੀਆਂ ਗੁੱਝੂ ਫੇਰੇ
ਚੰਗਾ ਰਜਵਾਂ 'ਧੈਂਬੜ' ਲਾਇਆ ॥

———

ਗੱਦੀਆਂ, ਗੁਦੀਆਂ, ਛਤਰ ਛੁਤਰ ਸੱਭ,
ਚੁੱਕ ਕੇ ਧਰਤੀ ਤੇ ਪਟਕਾਇਆ ॥
ਫੇਰ ਘੜੀਸ ਕੇ ਧੀਰ ਮੱਲ ਨੂੰ
ਰਾਹ ਕਰਤਾਰ ਪੁਰੇ ਦੇ ਪਾਇਆ ॥

———

ਬੁੜ ਬੁੜ ਕਰਦਾ ਚੰਦਰਿਆਂ ਵਾਂਗੂੰ
ਟੁਰਦਾ ਜਾਵੇ ਮੂੰਹ ਲਟਕਾਇਆ ॥
ਧੀਰ ਮੱਲ ਨੂੰ ਗੁਰੂ ਬਣਨ ਦਾ
ਸਿੱਖਾਂ ਚੰਗਾ ਮਜ਼ਾ ਚਖਾਇਆ ॥

———

ਸਿੱਕਾਂ ਸਿਕਦਿਆਂ ਗੁਰਸਿੱਖਾਂ ਨੂੰ
ਵਰ੍ਹੇ ਵਰ੍ਹੇ ਜਹੀ ਘੜੀ ਵਿਹਾਈ ॥
ਜ਼ਿਦੀ ਉਡੀਕ 'ਚ ਬਹਿਬਲ ਹੋਇਣ
ਆਖ਼ਰ ਸੈਂਤ ਸੁੱਖਾਂ ਦੀ ਆਂਈ ॥

———

ਪੂਰਨਮਾਸ਼ੀ ਦਾ ਦਿਨ ਚੜ੍ਹਿਆ
ਖ਼ੁਸ਼ੀਆਂ ਭਰਿਆ, ਚਾਵਾਂ ਭਰਿਆ ॥
ਖੇਡਾਂ, ਘੋਲ ਤੇ, 'ਨੇਜ਼ਾ ਬਾਜ਼ੀ'
ਗੱਤਕੇ ਬਾਜ਼ਾਂ ਨੂੰ ਰੋਹ ਚੜ੍ਹਿਆ ॥

———

ਤਖ਼ਤ ਸਾਹਬ ਤੇ, ਫੇਰ ਗੁਰਾਂ ਨੇ
ਸੰਤਗਾਂ ਦਾ ਦੀਵਾਨ ਸਜਾਇਆ ॥
ਕਥਾ ਕੀਰਤਨ ਕਰਨੇ ਪਿੱਛੋਂ
ਸਤਿ ਗੁਰ ਰੱਬੀ ਹੁਕਮ ਸੁਣਾਇਆ ॥

———

ਕਹਿਣ ਲੱਗੇ ਅੱਜ ਗੁਰ ਨਾਨਕ ਦਾ
ਜਨਮ ਦਿਹਾੜਾ ਸ਼ੁੱਭ ਹੈ ਆਇਆਂ ॥
ਅਸੀਂ ਉਚੇਚਾ, ਏਸ ਸਮੇਂ ਲਈ
ਸੰਗਤਾ ਤਾਈਂ ਹੈ ਸਦਵਾਇਆ ॥

———

ਤਾਂ ਜੋ ਏਸ ਪਵਿੱਤ੍ਰ ਦਿਨ ਤੇ
ਸੱਤਵੇਂ ਗੁਰੂ ਨੂੰ ਪਰਗਟ ਕਰੀਏ
ਓਸ ਗੁਰੂ ਨੂੰ ਸੀਸ ਝੁਕਾ ਕੇ
ਤਨ ਮਨ, ਧਨ ਸੱਭ ਭੇਟਾ ਧਰੀਏ ॥

---

'ਹਰਿ ਰਾਏ' ਨੂੰ ਕੋਲ ਭੁਲਾ ਕੇ
ਚੰਦਨ ਦੀ ਚੌਕੀ ਬਿਠਲਾਇਆ ॥
ਫਿਰ ਇੱਕ ਪਿਆਰੇ. ਗੁਰਸਿੱਖ ਕੋਲੋਂ
ਉਹਨਾਂ ਦੇ ਸਿਰ ਚਵਰ ਝਲਾਇਆ ॥

---

'ਹਰਿ ਰਾਏ' ਨੂੰ ਹਰ ਗੋਬਿੰਦ ਨੇ
ਫਿਰ ਗੁਰਿਆਈ ਤਿਲਕ ਲਗਾਇਆ ॥
ਇੱਕ ਨਰੇਲ੍ਹ ਅਤੇ ਪੰਜ ਪੈਸੇ
ਭੇਟਾ ਧਰ ਕੇ ਸੀਸ ਝੁਕਾਇਆ ॥

---

ਸੰਗਤਾਂ ਖ਼ੁਸ਼ੀ 'ਚ ਗਦ ਗਦ ਹੋਈਆਂ
ਨੈਣੀ ਖ਼ੁਸ਼ੀ ਦੇ ਅੱਥਰੂ ਆਏ ॥
ਹਰ ਇੱਕ ਸਿੱਖ ਦੇ ਸਾਈਂ ਬਣ ਗਏ
ਚੌਦਾਂ ਸਾਲਾਂ ਦੇ 'ਹਰਿ ਰਾਏ' ॥

---

'ਤੇਗ ਬਹਾਦਰ', 'ਸੂਰਜ ਮੱਲ ਨੂੰ'
ਕਿਹਾ ਸਤਿਗੁਰਾਂ, "ਅੱਗੇ ਆਓ"
"ਸੱਤਵੇਂ ਗੁਰੂ ਦੇ ਚਰਨਾ ਦੇ ਵਿੱਚ
ਵਾਰੀ ਵਾਰੀ ਸੀਸ ਨਿਵਾਓ" ॥

---

'ਸੂਰਜ ਮੱਲ' ਤੇ 'ਤੇਗ ਬਹਾਦਰ'
'ਹਰ ਰਾਏ' ਨੂੰ ਸੀਸ ਝੁਕਾਇਆਂ ॥
ਸਿਰ ਮੱਥੇ ਤੇ, ਗੁਰੂ ਪਿਤਾ ਦਾ
ਹੱਸਦਿਆਂ ਹੱਸਦਿਆਂ ਹੁਕਮ ਬਜਾਇਆ ॥

---

ਫਿਰ ਸੱਭ ਸਿੱਖਾਂ ਹਰਿ ਰਾਏ ਨੂੰ
ਵਾਰੀ ਵਾਰੀ ਮੱਥੇ ਟੇਕੇ ॥
ਅਸੀਂ ਗੁਰੂ ਦੇ ਲਾਲੇ ਗੋਲੇ
ਸਾਰਾ ਜੀਵਨ ਹਰ ਕੇ ਲੇਖੇ ॥

———

ਆ ਫੁਲਾਂ ਦੀ ਵਰਖਾ ਹੋਈ
ਵਾਰਨ ਸੰਗਤਾਂ ਗਿਰੀ ਛੁਹਾਰੇ ॥
ਰੂਹ ਕਿਓੜੇ ਛਿੜਕ ਕੇ ਭਰੀਆਂ
ਖ਼ੁਸ਼ਬੂਆਂ ਥੀਂ ਕੂੰਟਾਂ ਚਾਰੇ ॥

———

ਜੈ ਜੈ—ਕਾਰ ਕਰਨ ਸਤਿਗੁਰ ਦੀ
ਸੰਗਤਾਂ ਪੂਰਾ ਜ਼ੋਰ ਲਗਾ ਕੇ ॥
ਖ਼ੁਸ਼ੀਆਂ ਕਈਆਂ ਪਰਗਟ ਕੀਤੀਆਂ
ਢੋਲ ਢਮੱਕੇ ਸੰਖ ਵਜਾ ਕੇ ॥

———

ਚਾਵਾਂ ਦੇ ਸੰਗ ਨੱਚਣ ਪੌਣਾ
ਖੀਵੀਆਂ ਹੋ ਹੋ ਜਾਣ ਫ਼ਿਜ਼ਾਵਾਂ ॥
ਮੈਂ ਆਪਣੇ ਬਾਲੇ ਪ੍ਰੀਤਮ ਤੋਂ
ਸੌ ਸੌ ਵਾਰੀ ਸਦਕੇ ਜਾਵਾਂ ॥

ਵਿਚ ਬਕਾਲੇ ਤੇਗ਼ ਜੀ ॥
ਤਪ, ਗੁਰਿਆਈ ਤੀਕ ॥

## ਸਰਗ 6

ਮਾਤ ਨਾਨਕੀ ਟੇਕ ਕੇ ਮੱਥਾ
ਹਰ ਗੋਬਿੰਦ ਦੇ ਸਾਹਵੇਂ ਆਏ ॥
"ਤੇਗ਼ ਬਹਾਦਰ ਖ਼ਾਤਰ ਸੁਆਮੀ
ਹੁਕਮ ਕਰੋ ਕੋਈ ਸਮਝਾਏ" ॥

———

ਸਤਿਗੁਰ ਬੋਲੇ, "ਕਰੋ ਨ ਚਿੰਤਾ"
"ਸਮੇਂ ਨਾਲ ਸੱਭ ਕੁਝ ਹੋ ਜਾਊ ॥
ਵਸਤ ਤੁਹਾਡੀ ਨਾਲ ਸਮੇਂ ਦੇ
ਘਰ ਵਿੱਚ ਆਪੇ ਚੱਲ ਕੇ ਆਊ" ॥

———

"ਤੇਗ਼ ਬਹਾਦਰ ਜ਼ਿੰਮੇ ਤਾਂ ਜੀ,
ਕਾਰਜ ਇੱਕ ਵਿਸ਼ੇਸ ਹੈ ਲੱਗਾ ॥
ਓਸੇ ਕੰਮ ਦੀ ਤੱਯਾਰੀ ਵਿੱਚ
ਪਾਤਸ਼ਾਹ ਦਰਵੇਸ਼ ਹੈ ਲੱਗਾ" ॥

———

"ਇਸ ਦਾ ਰਹਿੰਦੀ ਦੁਨੀਆਂ ਤੀਕਰ
ਧ੍ਰੂ ਵਾਂਗਰ ਅਸਥਾਨ ਹੋਏਗਾ ॥
ਸਦਾ ਅਟੱਲ ਤੇ ਅਮਰ ਜੁਗੋ ਜੁਗ
ਦੁਨੀਆਂ ਦਾ ਭਗਵਾਨ ਹੋਏਗਾ" ॥

———

"ਕਾਰਗੁਜ਼ਾਰੀ ਇਸਦੀ ਅੰਦਰ
ਤਲਕਾ ਹਰਗੋਬਿੰਦਪੁਰ ਸਾਰਾ ॥
ਇਸਦੇ ਸਿਮਰਿਆਂ ਨਵਨਿੱਧ ਮਿਲਸੀ
ਦਰ ਇਸ ਦਾ ਹੈ ਮੁਕਤ ਦੁਆਰਾ" ॥

———

ਇੱਕ ਰੁਮਾਲ ਤੇ ਇੱਕ ਕਟਾਰੀ
ਫੇਰ ਗੁਰਾਂ ਨੇ ਕਿਹਾ ਫੜਾ ਕੇ ॥
"ਹੁਣ ਤੋਂ ਤੁਸਾਂ 'ਬਕਾਲ੍ਹੇ' ਰਹਿਣਾ
ਭਾਈ ਮਹਿਰੇ ਦੇ ਘਰ ਜਾ ਕੇ" ॥

———

ਫਿਰ ਸਤਿਗੁਰ ਨੇ ਸੰਗਤਾਂ ਤਾਈਂ
ਆਖਿਆ ਅੰਤਿਮ ਹੁਕਮ ਸੁਣਾ ਕੇ ॥
"ਪੰਜ ਦਿਨ ਤੀਕਣ 'ਕੋਠਾ ਸਾਹਿਬ,
ਬਹਿਣਾ ਅਸਾਂ ਸਮਾਧ ਲਗਾ" ਕੇ ॥

———

"ਕੋਠਿਓਂ ਬਾਹਿਰ, ਪੰਜੇ ਦਿਨ ਹੀ
ਗੁਰਬਾਣੀ ਦਾ ਗਾਇਨ ਹੋਵੇ ॥
ਛੇਵੇਂ ਦਿਨ ਹੀ ਬੂਹਾ ਖੁਲ੍ਹੇ
ਹਰਗਿਜ਼ ਕੋਈ ਸਿੱਖ ਨ ਰੋਵੇ ॥

———

ਹੁਕਮ ਗੁਰਾਂ ਦਾ ਮੰਨ ਕੇ ਸੰਗਤਾਂ
ਵਿੱਚ ਕੀਰਤਨ ਜੁੜੀਆਂ ਰਹੀਆਂ ॥
ਛੇਵੇਂ ਦਿਨ ਜਾਂ ਬੂਹਾ ਖੁੱਲਾ
ਛੁਰੀਆਂ ਸੀਨੇ ਪੁੜੀਆਂ ਰਹੀਆਂ ॥

———

ਦੇਹ ਅਪਣੀ ਨੂੰ ਛੇਵੇਂ ਸਤਿਗੁਰ
ਸਦਾ ਲਈ ਹੀ ਛੋੜ ਗਏ ਸਨ ॥
ਜਾ ਪਹੁੰਚੇ ਗੁਰਧਾਮ ਆਪਣੇ
ਦੁਨੀਆਂ ਤੋਂ ਮੂੰਹ ਮੋੜ ਗਏ ਸਨ ॥

———

ਸੋਲ੍ਹਾਂ ਸੌ ਚੌਤਾਲੀ ਸੱਨ ਦਾ,
ਤਿਨ ਮਾਰਚ ਦਿਨ ਐਤਵਾਰ ਸੀ ॥
ਜਦੋਂ ਵਿਛੋੜੇ ਹੋਏ ਸਦੀਵੀ
ਮੱਚੀ ਸਾਰੇ ਹਾਹਾ ਕਾਰ ਸੀ ॥

———

ਤੇਗ਼ ਬਹਾਦਰ, ਭਾਈ ਭਾਨਾ
ਸੂਰਜ ਮੱਲ ਫੱਗੂ ਹਰਿ ਰਾਏ ॥
ਮਿਲ ਅੰਤਮ ਇਸ਼ਨਾਨ ਕਰਾਇਆ
ਚੰਦਨ ਚਿਖਾ, ਬਬਾਣ ਚੜ੍ਹਾਏ ॥

———

ਜਾਂ ਹਰਿ ਰਾਏ, ਲਾਂਬੂ ਦਿੱਤਾ
ਬਲ੍ਹ ਬਲ੍ਹ ਲਾਟਾਂ ਚੜ੍ਹਦੀਆਂ ਆਈਆਂ ॥
ਇੱਕ ਰਜਪੂਤ ਤੇ ਇੱਕ ਜੱਟ ਸਿੱਖ
ਬਲ੍ਹਦੀ ਚਿਖਾ 'ਚ ਛਾਲਾਂ ਲਾਈਆਂ ॥

———

ਹੋਰ ਵੀ ਉਸ ਮਹਿਬੂਬ ਤੋਂ ਖ਼ਬਰੇ
ਸੜ ਮਰਦੇ ਕਿਤਨੇ ਪ੍ਰਵਾਨੇ ?
ਕਰੜਾ ਪਹਿਰਾ ਲਾ ਨ ਡੱਕਦੇ
ਜੇ ਹਰਿ ਰਾਏ, ਸਤਿਗੁਰ ਦਾਨੇ ॥

———

ਕਿਹੜਾ ਦਿਲ ਸੀ ਜੋ ਨ ਲੁੱਛਿਆ
ਕਿਹੜੀ ਅੱਖ ਸੀ ਜੋ ਨ ਰੋਈ ॥
ਅੰਬਰ ਡ੍ਰੇਲ ਦੇ ਹੰਝੂ ਕੇਰੇ
ਧਰਤੀ ਪਿੱਟ ਪਿੱਟ ਫਾਵੀ ਹੋਈ ॥

———

ਤੇਗ਼ ਬਹਾਦਰ ਦਿਲ ਆਪਣੇ ਤੇ
ਪਿਤਾ ਵਿਛੋੜੇ ਦੀ ਸੱਟ ਸਹਿ ਕੇ ॥
ਭਾਣਾ ਮੰਨਣ ਲਈ ਕਹਿੰਦੇ ਰਹੇ
ਥਾਂ ਥਾਂ ਗੁਰਸਿੱਖਾਂ ਵਿਚ ਬਹਿ ਕੇ ॥

———

ਕੁੱਝ ਦਿਨ ਕੀਰਤ ਪੁਰ ਵਿੱਚ ਰਹਿ ਕੇ
ਸੰਗਤਾਂ ਦਾ ਧਰਵਾਸ ਧਰਾ ਕੇ ॥
ਤੇਗ ਬਹਾਦਰ, ਮਾਤ ਨਾਨਕੀ
ਠਹਿਰੇ ਅੰਤ, ਬਕਾਲ਼ੇ ਆ ਕੇ ॥

---

## ਬਕਾਲ਼ੇ

ਗੁਰੂ ਪਿਤਾ ਸੀ ਜਿਓਂ ਫ਼ਰਮਾਇਆ
ਭਾਈ ਮਹਿਰੇ ਦੇ ਘਰ ਜਾਣਾ ॥
ਓਸੇ ਗੁਰ ਘਰ ਦੇ ਸੇਵਕ ਦੇ
ਘਰ ਵਿੱਚ ਪੱਕਾ ਡੇਰਾ ਲਾਣਾ ॥

---

ਓਸੇ ਹੁਕਮ ਮੁਤਾਬਕ ਉਹਨਾਂ
ਮਹਿਰੇ ਦੇ ਘਰ ਡੇਰਾ ਲਾਇਆ ॥
'ਮਹਿਰਾ' ਆਖੇ "ਸਤਿਗੁਰ ਸੱਚੇ
"ਮੇਰੇ ਤੇ ਵੱਡ ਕਰਮ ਕਮਾਇਆ ॥

---

ਤੇਗ ਬਹਾਦਰ, ਚੁੱਪ ਚਾਪ ਜਹੇ
ਫਿਰਦੇ ਰਹਿੰਦੇ, ਬੈਠੇ ਰਹਿੰਦੇ ॥
ਬੇਪ੍ਰਵਾਹ ਉਹ ਸੱਭ ਕਾਸੇ ਤੋਂ
ਕੁਝ ਨ ਸੁਣਦੇ, ਕੁਝ ਨ ਕਹਿੰਦੇ ॥

---

'ਗੁਜਰੀ' ਤੱਕ ਵੈਰਾਗ ਪਤੀ ਦਾ
ਦਿਲ ਮੁੱਠੀਆਂ ਵਿਚ, ਘੁੱਟ ਘੁੱਟ ਬਹਿੰਦੀ ॥
ਨੈਣੋਂ ਹੰਝੂਆਂ ਝੜੀ ਲਗਾਂਦੀ
ਅਪਣੀਆਂ ਪੀੜਾਂ ਆਪੇ ਸਹਿੰਦੀ ॥

---

ਮਾਤ ਨਾਨਕੀ ਦੇ ਦਿਲਾਸੇ
ਮਨ ਗੁਜਰੀ ਦਾ ਨਿੱਤ ਪਰਚਾਂਦੀ ॥
ਆਪਾਂ ਕੁਝ ਨ ਜਾਨਣ ਜੋਗੇ
ਬਿਰਥਾ ਜਾਨਣ; ਏਹੋ ਉਨ੍ਹਾਂ ਦੀ ॥

---

ਇਹ ਯੁੱਗਾਂ ਦੀ ਹਿੱਕੜੀ ਉੱਤੇ
ਬੂਟਾ ਹੈ ਇਤਿਹਾਸ ਨੇ ਲਾਇਆ ॥
ਜਿਸ ਨੇ ਸੜਦੀ ਬਲਦੀ ਹੋਈ
ਕੁੱਲ ਧਰਤੀ ਤੇ ਕਰਨੀ ਛਾਇਆ ॥

———

ਇਸਦੀ 'ਸੇਵਾ', "ਰਜ਼ਾ 'ਚ ਰਹਿਣਾ"
"ਇਸਦੀ ਮਰਜ਼ੀ ਕਰਦੇ ਜਾਣਾ ॥
ਪਰ ਹੰਝੂਆਂ ਦਾ ਕੋਸਾ ਪਾਣੀ
ਇਸ ਬੂਟੇ ਦੀ ਜੜ੍ਹੀਂ ਨ ਪਾਣਾ" ॥

———

'ਗੁਜਰੀ', ਦੁੱਧ ਦੀ ਗਾਗਰ ਵਾਂਗੂ
ਨਿਰਮਲ, ਅੰਮ੍ਰਿਤ 'ਚੁੱਪ ਧਾਰਦੀ ॥
"ਜੋ ਤੁੱਧ ਭਾਵੇ ਸਾਈ ਚੰਗਾ
ਦਿਹ ਦਿਲ ਨੂੰ ਧਰਵਾਸ, ਠਾਰਦੀ" ॥

———

ਏਧਰ, ਦੁਨੀਆਂ ਵੱਲੋਂ ਦਿਨ ਦਿਨ
'ਤੇਗ' ਦਾ ਦਿਲ ਉਪਰਾਮ ਹੋ ਗਿਆ ॥
ਦੂਣ ਸਵਾਇਆ, ਸੋਚਾਂ ਦੇ ਵਿੱਚ
ਡੂੰਘਿਓਂ ਡੂੰਘਾ ਹੋਰ ਖੋ ਗਿਆ ॥

———

ਭੋਰੇ ਦੇ ਵਿੱਚ ਮਾਲ੍ਹਾ ਫੜ ਕੇ
ਬੈਠੇ ਰਹਿੰਦੇ ਬਿਰਤੀ ਲਾ ਕੇ ॥
ਜੱਗ ਦੇ ਦੁੱਖ ਦੀ ਦਾਰੂ ਲੱਭਦੇ
ਗੁਰ ਚਰਨਾਂ ਵਿੱਚ ਸੁਰਤ ਟਿਕਾ ਕੇ ॥

———

ਫਿਰ ਵੀ ਜੱਗ ਦੇ ਦੁੱਖਾਂ ਕੋਲੋਂ
'ਗੌਤਮ' ਵਾਂਗਰ ਹਰਿਆ ਨਹੀਂ ਸੀ ॥
ਸੁੱਤੀ ਪਈ 'ਯਸ਼ੋਧਾਂ' ਤੱਕ ਕੇ
ਜਾਂਦਿਆਂ ਹੌਕਾ ਭਰਿਆ ਨਹੀਂ ਸੀ ॥

———

ਪਰ ਉਹ ਤੇਗ਼ ਬਹਾਦਰ ਯੋਧਾ
ਦਿੱਤੇ ਬਚਨ ਨਿਭਾਵਣ ਵਾਲਾ ॥
ਲੜ ਲਾਈ ਜੋ ਅਪਣੇ ਓਹਨੇ
ਉਹਨੂੰ ਤੋੜ ਨਿਭਾਵਣ ਵਾਲਾ ॥

———

ਉਸ ਨੇ 'ਗੌਤਮ' ਵਾਂਗੂੰ ਹਰਗਿਜ਼
ਦੁੱਖਾਂ ਕੋਲੋਂ ਹਾਰ ਨ ਮੱਨੀ ॥
ਨ ਦੁੱਖਾਂ ਸੰਗ ਜੂਝਣ ਦੀ ਥਾਂ
ਦੁਨੀਆਂ ਤੋਂ ਖਿਸਕਾਈ ਕੰਨੀ ॥

———

ਵਾਂਗ 'ਯਸ਼ੋਧਾਂ', ਗੁਜਰੀ ਤਾਈਂ
ਤੜਪਾਣਾ ਮਨਜ਼ੂਰ ਨ ਕੀਤਾ ॥
ਜੀਵਣ ਸਾਥਣ ਨੂੰ ਜੀਵਣ ਭਰ
ਅਪਣੇ ਪਿਆਰ ਤੋਂ ਦੂਰ ਨ ਕੀਤਾ ॥

———

# ਗੁਜਰੀ ਦਾ ਬ੍ਰਿਹਾ

**ਸਤਵਾਰਾ**

ਹੁਕਮ ਪਤੀ ਗੁਰ ਪੂਰੇ ਦਾ ਸੀ,
ਭੋਰੇ ਵਿੱਚ ਨ ਆਣਾ ॥
ਜਦ ਤੱਕ ਅਸੀਂ ਤਪੱਸਿਆ ਕਰੀਏ
ਤੁਸੀਂ ਵਿਯੋਗ ਹੰਢਾਣਾ ॥

———

ਪਾਰਬ੍ਰਹਮ ਪ੍ਰਮੇ ਸ੍ਵਰ ਦੇ ਸੰਗ,
ਕੁਝ ਚਿਰ ਅਸੀਂ ਬਿਤਾਣਾ ॥
ਵਾਂਗ ਬੁਲਬੁਲੇ ਸ਼ੌਹਸਾਗਰ ਵਿੱਚ
ਹੋ ਇੱਕ ਮਿੱਕ ਹੈ ਜਾਣਾ ॥

———

ਫੇਰ ਓਸ ਦੀ ਕ੍ਰਿਪਾ ਸਦਕਾ
ਤਾਣ ਓਸ ਤੋਂ ਪਾ ਕੇ ॥
ਵਿੱਚ ਸੰਸਾਰ ਅਲੌਕਿਕ ਦੱਸਣੀ
ਕ੍ਰਿਆ ਅਸੀਂ ਕਮਾ ਕੇ ॥

———

ਤੂੰ ਸਾਡੇ ਜੀਵਨ ਦੀ ਸਾਥਣ
ਤੂੰ ਸਾਡੀ ਅਰਧੰਗੀ ॥
ਤੱਪ ਸਾਡੇ ਵਿੱਚ ਪਵੇ ਨ ਭੰਗਣਾ
ਮੰਗ ਇਹ ਤੈਥੋਂ ਮੰਗੀ ॥

———

"ਸਤਿ--ਬਚਨ", ਕਹਿ ਗੁਜਰੀ ਸਿਦਕਣ
ਨੈਣ ਨੀਰ ਭਰ ਬੋਲੀ ॥
"ਮੈਂ ਬਿਨ-ਜੀਭੀ, ਗਊ ਨਿਮਾਣੀ
ਬਿਨ ਦੱਮਾਂ ਦੇ ਗੋਲੀ" ॥

———

"ਹੁੱਜਤ ਕੀ ਹਾਕਮ ਦੇ ਅੱਗੇ
ਚਾਕਰ ਕੀ ਚਤੁਰਾਈ ?
ਸਾਈਕਾਰ ਭਲੀ ਸੇਵਕ ਲਈ
ਜੋ ਮਾਲਿਕ ਮਨ ਭਾਈ" ॥

———

ਬਾਹਰ ਭੋਰਿਓਂ ਰਹਿ ਕੇ ਗੁਜਰੀ
ਉਸ ਦੀ ਸੇਵਾ ਕਮਾਵੇ ॥
ਭੋਰੇ ਵਿੱਚ ਬੈਠੇ ਨੂੰ ਭੋਰਾ
ਰੋਸ ਨ ਕਦੀ ਦਿਖਾਵੇ ॥

———

ਉਹਦੇ ਤਨ ਦੇ ਬਸਤ੍ਰ ਧੋਂਦੀ
ਤਨ ਦੀ ਮਹਿਕ ਹੰਢਾਵੇ ॥
ਸੌ ਸੌ ਵਾਰੀ ਬ੍ਰਿਹੋਂ ਕੁੱਠੀ
ਵਸਲ—ਜੂਨ ਵਿੱਚ ਆਵੇ ॥

———

ਪਾ ਹਾਓਕਿਆਂ ਵਿੱਚ ਹੰਝੂ ਮਣਕੇ
ਮਾਲਾ ਫਿਰੇ ਪਰੋਈ ॥
"ਜਾਣੀ ਜਾਣ", ਜਾਣ ਕੇ ਜਿੰਦੇ
ਜਾਣੇ ਗੱਲ ਨ ਕੋਈ ॥

———

ਅਪਣੇ ਸੱਜਣ ਦੇ ਮਿਲਣੇ ਲਈ
ਸੱਜਣ ਮਿਲੇ ਨ ਸਾਨੂੰ ॥
ਜਦੋਂ ਰਜ਼ਾ ਵਿੱਚ ਰਹਿਣਾ ਮਿਥ ਲਿਆ
ਦਈਏ ਦੋਸ਼ ਕਿਨ੍ਹਾਂ ਨੂੰ ?

———

"ਹਰ ਕੇ ਚਰਨ ਬਸੈ ਮੇਰੇ ਹੀਅਰੈ
ਸੰਗ ਪੁਨੀਤਾ ਦੇਹੀ" ॥
ਉਹਦੀ ਮਰਜ਼ੀ ਦੇ ਵਿੱਚ ਰਹਿਣਾ
ਸਾਡੇ ਲਈ ਸੁਖ ਦੇਹੀ ॥

———

''ਕੱਲ ਕੱਲ'' ਕਰਦਿਆਂ ''ਕੱਲ'' ਨ ਆਵੇ
ਅੱਜ ਨ ਸਾਡਾ ਹੋਏ ॥
ਬੀਤੇ ''ਕੱਲ'' ਦੇ ਗਲੁ ਲੱਗ ਕੇ
ਨਿਸ ਦਿਨ ਬ੍ਰਿਹਨ ਰੋਏ ॥

———

॥ ਰਹਾਓ ॥ ''ਇੱਕ ਘੜੀ ਨ ਮਿਲਤੇ ਤਾਂ ਕਲਜੁਗੁ ਹੋਤਾ
ਹੁਣ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਬਿਹਾਵੈ ਨੀਦ ਨ ਆਵੈ
ਬਿਨ ਦੇਖੇ ਗੁਰ ਦਰਬਾਰੇ ਜੀਉ'' ॥
ਹਉ ਘੋਲੀ ਜੀਉ ਘੋਲ ਘੁਮਾਈ
ਤਿਸੁ ਸੱਚੇ ਗੁਰਦਰਬਾਰੇ ਜੀਉ'' ॥
(ਮਾਝ ਮਹਲਾ ੫ ਚਉਪਦੇ ਘਰ ੧)

———

ਬ੍ਰਿਹੋਂ ਪਹਾੜ 'ਚ ਮਾਰ ਮਾਰ ਕੇ
ਮੱਥਾ ਅਸੀਂ ਭੰਨਾਇਆ ॥
ਤੇਰੇ ਮਿਲਣ ਦਾ ਦਿਨ ਆਇਆ
(ਸਾਡਾ) ਉਹ ਦਿਨ ਨੇੜੇ ਆਇਆ ॥

———

ਤੇਰੇ ਕੱਲ ਦੀ ਆਸ ਦੇ ਉੱਤੇ
ਹਰ ਅੱਜ ਸਾਡਾ ਜੀਵੇ ॥
ਵਸਲ ਦਾ ਜਾਮ ਪਿਲਾਣ ਦੇ ਬਦਲੇ
ਰੱਤ ਅਸਾਡੀ ਪੀਵੇ ॥

———

**ਸੱਤਵਾਰਾ**

ਐਤਵਾਰ—ਕੀ ਐਤਬਾਰ ਹੈ
ਸਾਹ ਆਵੇ ਨ ਆਵੇ ॥
ਜਿੰਦ ਦਾ ਮਰੂਆ ਦੀਦ ਦੇ ਜਲ ਦੀ
ਥੁੜ ਤੋਂ ਨ ਮਰ ਜਾਵੇ ॥

———

"ਮਾਨ" ਸੁਆਸਾਂ ਦੀ ਕੰਡ ਉੱਤੇ
ਲੱਦੇ ਨੈਣ ਕਚਾਵੇ
ਪਲਕਾਂ ਦੇ ਪੱਲੜ ਫਟ ਚੱਲੇ
ਹਰ ਹੰਝੂ ਕਿਰ ਜਾਵੇ ॥

——

ਸੋਮਵਾਰ—ਸੌ ਮੌਤ ਅਸਾਨੂੰ
ਇੱਕ ਇੱਕ ਦਿਨ ਵਿੱਚ ਆਈ ॥
(ਖੁਰ) ਆਸ ਨਿਰਾਸ਼ੀ ਮਰ ਮਰ ਜੀ ਪਈ
ਸਾਨੂੰ ਮੌਤ ਨ ਆਈ ॥

——

ਪਥਰਾਏ ਹੋਏ ਨੈਣ ਅਸਾਡੇ
ਖੁੱਲ੍ਹ ਕੇ ਦੇਣ ਗਵਾਹੀ ॥
"ਮਾਨ" ਅਸਾਡੀ ਨੱਬਜ਼ ਨਿਖੁੱਟੀ
ਧੜਕ ਪਈ ਘਬਰਾਈ ॥

——

ਮੰਗਲਵਾਰ, ਨ ਮੰਗਲ ਸਾਡੇ
ਦਿਲ ਵਿਹੜੇ ਵਿੱਚ ਹੋਏ ॥
ਲੂੰ ਲੂੰ ਸਾਡਾ ਰੂੰ ਰੂੰ ਕਰ ਕੇ
ਦੀਦ ਤੇਰੀ ਲਈ ਰੋਏ ॥

——

ਬ੍ਰਿਹੋਂ ਕਸਾਈ ਪਕੜ ਅਸਾਨੂੰ
ਬੱਕਰੇ ਵਾਂਗੂੰ ਕੋਹੇ ॥
ਫਿਰ ਵੀ 'ਮਾਨ' ਚੜ੍ਹੇ ਨ ਚੰਦਾ
ਈਦ ਨ ਸਾਡੀ ਹੋਏ ॥

——

ਬੁੱਧਵਾਰ, ਬੁੱਧ ਸੁੱਧ ਨ ਕੋਈ
ਸਾਨੂੰ ਆਪਣੇ ਤਨ ਦੀ ॥
ਤੁੱਧ ਬਿਨ ਕੋਈ ਨ ਦਰਦੀ ਜਿਸ ਨੂੰ
ਪੀੜ ਸੁਣਾਵਾਂ ਮਨ ਦੀ ॥

ਸਾਡੀ ਦਿਹ ਸਮੱਗ੍ਰੀ ਬਣ ਗਈ
ਤੇਰੇ ਬ੍ਰਿਹੋਂ ਹਵਨ ਦੀ ॥
'ਮਾਨ' ਬਾਹਰ ਚਲੀ ਗਈ ਰੁੱਸ ਕੇ
ਸਾਡੇ ਰੂਪ ਚਮਨ ਦੀ

---

ਵੀਰਵਾਰ, ਮੈਂ ਵੀਰ ਵਹੁਟੀਆਂ
ਵਰਗੇ ਹੰਝੂ ਕੇਰਾਂ ॥
ਲਾਲੀਆਂ ਅਜੇ ਆਕਾਸ਼ ਨ ਚੜ੍ਹੀਆਂ
ਰੁਸੀਆਂ ਫਿਰਨ ਸਵੇਰਾਂ ॥
ਬੱਦਲ ਜਦ ਸਾਵਣ ਦੇ ਘੋਰਨ
ਦਿਲ ਨੂੰ ਪੈਂਦੀਆਂ ਘੇਰਾਂ ॥
'ਮਾਨ' ਪਰੋ ਕੇ ਕਜਲੇ ਦੇ ਵਿੱਚ
ਹੰਝੂ ਮਾਲਾ ਫੇਰਾਂ ॥

---

ਸ਼ੁੱਕਰਵਾਰ, ਸ਼ੁਕਰ ਲੱਖ ਤੇਰਾ
ਜੇ ਤੂੰ ਦਰਸ ਦਿਖਾਵੇਂ ॥
ਵਾਰੀ ਵੰਞਾਂ, ਘੋਲੀ ਵੰਞਾਂ
ਵਿਹੜੇ ਪੈਰ ਜੇ ਪਾਵੇਂ ॥
ਨੈਣਾਂ ਵਿੱਚ ਸਮੋ ਲਾਂ, ਕਿਧਰੇ
ਨਜ਼ਰ ਮੇਰੀ ਹੋ ਜਾਵੇਂ ॥
'ਮਾਨ' ਮੈਂ ਡੁਬਦੀ ;ਡੁਬਦੀ ਤਰ ਸਾਂ
ਜੇ ਤੂੰ ਨ ਤਰਸਾਵੇਂ ॥

---

ਸਨਿੱਚਰਵਾਰ, ਛਨਿੱਛਰ ਬਣ ਕੇ
ਬ੍ਰਿਹੋਂ ਚੰਬੜਿਆ ਮਾਏ ॥
ਹਰ ਸਾਹ ਨਾਲ ਉਮਰ ਦੇ ਹੱਥੋਂ
ਜਿੰਦ ਨਿਕਲਦੀ ਜਾਏ ॥
"ਕਾਲ" ਪਰਾਹੁਣਾ ਸਾਡੇ ਆਇਆ
ਕੋਠੇ 'ਕਾਂ' ਕੁਰਲਾਏ ॥

ਮਰ ਨ ਜਾਈਏ 'ਮਾਨ' ਦੀਦ ਦੀ
ਬੂੰਦ ਖੁਣੋ ਤ੍ਰਿਹਾਏ ॥

———

## ਘੋਰ ਤਪੱਸਿਆ

ਦਿਨੇ ਰਾਤ ਵਿੱਚ ਭਜਨ ਦੇ ਜੁੱਟੇ,
ਕਿਧਰੇ ਹੋਰ ਧਿਆਨ ਨਹੀਂ ਸੀ ॥
ਤਪ ਸਾਧਣ ਦਾ ਮਾਣ ਨਹੀਂ ਸੀ,
ਭਗਤੀ ਦਾ ਅਭਿਮਾਨ ਨਹੀਂ ਸੀ ॥

———

ਮਾਤ ਨਾਨਕੀ ਭੋਰੇ ਅੱਗੇ,
ਬੈਠੇ ਰਹਿੰਦੇ ਆਸਣ ਲਾ ਕੇ ।
ਦਰਸ਼ਨ ਕਰਨ ਲਈ ਪੁੱਛਣਾ ਪੈਂਦਾ,
ਸੱਭ ਨੂੰ ਮਾਤਾ ਜੀ ਤੋਂ ਆਕੇ ।

———

ਖ਼ੁਦ ਜਾ ਕੇ ਉਹ ਭੋਰੇ ਅੰਦਰ,
ਆਪ ਸੁਨਿਹਾਂ ਜਾਂ ਪਹੁੰਚਾਂਦੀ ॥
ਤੇਗ਼ ਜੀ ਦੇ ਇਨਕਾਰ ਕਰਨ ਤੇ,
ਪਰਤ ਦੀਦ ਦੇ ਪਿਆਸੇ ਜਾਂਦੇ ॥

———

ਮਾਨ ਸਰੋਵਰ ਤੋਂ ਹੰਸਾਂ ਨੂੰ,
ਜਿਓਂ ਪਾਣੀ ਦੀ ਚੁੰਝ ਨ ਜੁੜਦੀ ॥
ਜਿਵੇਂ ਪਿਆਸੀ ਨਦੀ ਕਿਨਾਰਿਓਂ,
ਮਿਰਗਾਂ ਦੀ ਇੱਕ ਡਾਰ ਹੈ ਮੁੜਦੀ ॥

———

ਪਰ ਉਹ ਕਠਨ ਤਪੱਸਿਆ ਕਰਦਾ,
ਮਹਾਂ ਤਪੱਸਵੀ ਮੂਲ ਨ ਡੋਲੇ ॥
ਲੱਖ ਦੀਵਾਨੇ ਦੀਦ ਨੂੰ ਤੜਪਣ,
ਉਹ ਮਹਿਰਮ ਪਰ ਦਰ ਨ ਖੋਹਲੇ ॥

———

ਸਗੋਂ ਗ੍ਰਿਹਸਤ 'ਚ ਰਹਿੰਦਿਆਂ ਹੋਇਆਂ,
ਕਰਮ ਯੋਗ ਭਰਪੂਰ ਕਮਾਇਆ ॥
ਸੱਟ ਜ਼ੁਲਮ ਦੀ ਸਹਿਣ ਦੀ ਖ਼ਾਤਰ,
ਸੀਨਾ ਇੱਕ ਚਟਾਨ ਬਣਾਇਆ ॥

———

ਤੇਗ਼ ਬਹਾਦਰ ਤਪੀ ਅਨੋਖਾ
ਬਗਲ਼ ਸਮਾਧੀਆਂ ਲਾਂਦਾ ਨਹੀਂ ਸੀ ॥
ਕਦੀ ਚਲੀਹੇ ਕੱਟਦਾ ਨਹੀਂ ਸੀ,
ਅੱਗ ਦੀਆਂ ਧੂਣੀਆਂ ਤਾਂਦਾ ਨਹੀਂ ਸੀ ॥

———

ਨ ਰੁੱਖਾਂ ਸੰਗ ਲਟਕੇ ਪੁੱਠਾ,
ਨ ਇੱਕ ਲੱਤ ਦੇ ਭਾਰ ਖਲੋਵੇ ॥
ਨ ਉਹ ਅੰਨ ਤਿਆਗ ਕੇ ਬੈਠੇ,
ਨ ਉਹ ਦੁੱਧਾ-ਧਾਰੀ ਹੋਵੇ ॥

———

ਨ ਉਹ ਪਿੰਡ ਦੇ ਨਾਕੇ ਬਹਿ ਕੇ,
ਸੌ ਕੁੰਭ ਦਾ ਜਲ-ਧਾਰਾ ਕਰਦਾ ॥
ਨ ਉਹ ਅੰਨ ਤਿਆਗੀ ਬਣਦਾ,
ਨ ਉਹ ਦੁੱਖ ਤਸੀਹੇ ਜਰਦਾ ॥

———

ਉਹ ਤਾਂ ਕੇਵਲ ਸੁਰਤ ਟਿਕਾ ਕੇ,
ਅਪਣੇ ਮਨ ਨੂੰ ਘੜਦਾ ਰਹਿੰਦਾ ॥
ਜੱਗ ਦੀਆਂ ਪੀੜਾਂ ਦੇ ਦਰਿਆ ਨੂੰ,
ਦਿਲ ਠੂਠੇ ਵਿੱਚ ਭਰਦਾ ਰਹਿੰਦਾ ॥

———

ਪੈਣ ਜ਼ੁਲਮ ਨੂੰ ਠੱਲਾਂ ਕੀਕੂੰ,
ਕਿਹੜੀ ਵਿਓਂਤ ਬਣਾਈ ਜਾਵੇ ?
'ਮਨ' ਤੇ 'ਤਨ' ਨੂੰ ਸਾਧ ਕੇ ਕੀਕੂੰ,
ਝੱਲੀ ਅੱਤਿ ਕਰੜਾਈ ਜਾਵੇ ?

———

ਨਾਲ ਪ੍ਰਬਤਾਂ, ਟਕਰਾਵਣ ਦਾ
ਸਾਹਸ ਪੈਦਾ ਕੀਤਾ ਜਾਵੇ ?
ਕਿਵੇਂ ਸਬਰ ਦੀਆਂ ਡੀਕਾਂ ਲਾਕੇ,
ਅੱਗ ਦਾ ਸਾਗਰ ਪੀਤਾ ਜਾਵੇ ॥

——

ਸਾਰਾ ਸਮਾਂ ਕੀਰਤਨ ਸਿਮਰਨ,
ਜਾਂ ਫਿਰ ਗਿਆਨ ਗੋਸ਼ਟੀ ਕਰਦੇ ॥
ਜਾਂ ਫਿਰ ਅਤਿ ਪਿਆਰ 'ਚ ਆ ਕੇ,
ਧਿਆਨ ਗੁਰੂ ਚਰਨਾਂ ਵਿਚ ਧਰਦੇ ॥

——

## ਬਾਜ ਦਾ ਸ਼ਿਕਾਰ

ਕਦੀ ਕਦੀ ਸ਼ਿਕਾਰ ਵੀ ਖੇਡਦੇ ਸਨ,
ਦੁੱਧ ਚਿੱਟੇ ਸਫ਼ੈਦ ਜਹੇ ਬਾਜ਼ ਦੇ ਨਾਲ ॥
ਰਹਿੰਦਾ ਬੱਝਿਆ ਸੀ ਜਿਹੜਾ ਡੋਰੀ ਦੀ ਥਾਂ,
ਉਹਦੀ ਰਜ਼ਾ ਦੀ ਮਿੱਠੀ ਆਵਾਜ਼ ਦੇ ਨਾਲ ॥

——

ਜਿਵੇਂ ਜੰਗਲ ਦਾ 'ਬਾਦਸ਼ਾਹ', 'ਸ਼ੇਰ' ਹੁੰਦੈ,
ਇਵੇਂ ਪੰਛੀਆਂ ਦਾ ਰਾਜਾ ਬਾਜ਼ ਹੁੰਦੈ,
ਉਹਨੂੰ ਆਪਣੇ ਤਾਣ ਤੇ ਮਾਣ ਹੁੰਦੈ,
ਏਧਰ ਇਹਨੂੰ ਅਪਣੀ ਪ੍ਰਵਾਜ਼ ਤੇ ਨਾਜ਼ ਹੁੰਦੈ ॥

——

'ਜ਼ੁੱਰਰਾ, ਨਰ ਤੇ 'ਬਾਜ਼' ਮਦੀਨ ਹੁੰਦੈ,
ਐਪਰ ਬੋਲਦੇ ਨਰਾਂ ਸਮਾਨ ਇਹਨੂੰ ॥
ਇਹਦਾ ਸਾਨੀ ਨਹੀਂ ਚੂੰਕਿ ਸ਼ਿਕਾਰੀ ਪੰਛੀ,
ਨਰਾਂ ਵਾਂਗ ਤਾਂ ਇਹਦਾ ਸਤਿਕਾਰ ਹੁੰਦੈ ॥

——

'ਸ਼ਿਕਰਾ', 'ਬਾਸ਼ੇ' ਤੋਂ ਛੋਟਾ ਵੀ ਹੋਏ ਮਾਦਾ,
ਨਰ ਏਸ ਦਾ ਚਿੱਪਕ ਸਦਾਵੰਦਾ ਏ ॥
ਮਾਰ ਨਰ ਤੋਂ ਕਿਤੇ ਵੱਧ ਕਰਨ ਕਰ ਕੇ,
ਮਾਣ ਮਰਦਾਂ ਦਾ ਸਦਾ ਹੀ ਪਾਉਂਦਾ ਏ ॥

——

ਖ਼ਾਨਦਾਨ ਦੋ, ਪੰਛੀ ਸ਼ਿਕਾਰੀਆਂ ਦੇ,
ਛੇਤੀ ਜੋ ਸ਼ਿਕਾਰ ਤੇ ਲੱਗਦੇ ਨੇ ॥
ਇੱਕ ਨਸਲ ਹੈ 'ਚਸ਼ਮ ਸੁਫੈਦ' ਹੁੰਦੀ,
ਜਿਨ੍ਹੂੰ ''ਚਸ਼ਮ ਗੁਲਾਬ'' ਵੀ ਸੱਦਦੇ ਨੇ ॥

———

## ਏਸ ਨਸਲ ਵਿੱਚ

'ਬਾਜ਼', 'ਬਾਜ਼ ਢੋਕਾ', 'ਸ਼ਿਕਰਾ' 'ਚਿੱਪਕ' ਦੇ ਨਾਲ,
ਜ਼ੁੱਰਰਾ ਬਾਸ਼ਾ ਵੀ ਨੇ ਤੇਜ਼ ਤਰਾਰ ਹੁੰਦੇ ॥
ਗਿਰਦੇ ਸਭਨਾਂ ਦੀ ਡੇਲੀ ਸਫ਼ੈਦ ਚਕਰੀ,
ਫੜੇ ਬਰਫ਼ ਨੇ ਜਿਵੇਂ ਅੰਗਿਆਰ ਹੁੰਦੇ ॥

———

ਨਸਲ ਦੂਸਰੀ 'ਚਸ਼ਮ ਸਿਆਹ' ਜਿਹੜੀ,
ਫੁਰਤੀ ਵਿਚ ਸੁਫ਼ੈਦ ਤੋਂ ਘੱਟ ਹੁੰਦੀ ॥
ਘੱਟ ਲੱਗਦੀ ਨਿੱਕੇ ਸ਼ਿਕਾਰ ਉੱਤੇ,
ਬਹੁਤੀ ਮੋਟੇ ਸ਼ਿਕਾਰ ਤੇ ਸੱਟ ਹੁੰਦੀ ॥

———

ਸਿਆਹ ਚਸ਼ਮ ਵਿਚ ਲਗੜ ਉਕਾਬ ਬਹਿਰੀ,
ਚਰਗ ਤੁਰਮਚੀ ਹੈਣ ਸ਼ੁਮਾਰ ਹੁੰਦੇ ॥
ਕੱਲੇ ਕੱਲੇ ਸ਼ਿਕਾਰ ਸੱਭ ਲੱਗਦੇ ਪਰ,
ਬਹਿਰੀ ਜੋੜਿਓਂ ਬਾਝ ਬੇਕਾਰ ਹੁੰਦੇ ॥

———

ਬਾਜ਼ ਠੰਡੇ ਪਹਾੜਾਂ ਦਾ ਰਹਿਣ ਵਾਲਾ,
ਫੰਦਕ ਫੜ ਮੈਦਾਨ 'ਚ ਵੇਚ ਜਾਂਦੇ ॥
ਤਾਮੇ ਨਾਲ ਗਿਝਾ ਸ਼ਿਕਾਰੀ ਪੱਕੇ,
ਨਾਲ ਮਿਹਨਤਾਂ ਕਰਨ ਸ਼ਿਕਾਰ ਲਾਂਦੇ ॥

———

ਚਾਹੜ ਅੱਖਾਂ ਤੇ ਟੋਪੀਆਂ ਚੰਮ ਦੀਆਂ,
ਡੋਰਾਂ ਰੇਸ਼ਮੀ ਪੈਰਾਂ 'ਚ ਪਾਉਂਦੇ ਨੇ ॥
ਲੱਕੋਂ ਘੁਟਵੀਆਂ, ਘੁੰਗਰੀਆਂ, ਗੁਛਿਆਂ ਵਿੱਚ,
'ਜ਼ੀਲਾਂ' ਪਹੁੰਦੀਆਂ ਵਾਂਗ ਸਜਾਉਂਦੇ ਨੇ ॥

———

ਬੱਨ੍ਹ ਜੀਂਦੇ ਬਟੇਰੇ ਨੂੰ ਨਾਲ ਸੋਟੀ,
"ਬਾਉਲੀ ਲਾ" ਉਹਨੂੰ ਫੜ ਫੜਾਨ ਪਹਿਲਾਂ ॥
ਭੁੱਖੇ ਬਾਜ਼ ਨੂੰ ਬੱਧੇ ਬਟੇਰੇ ਤੇ ਛੱਡ,
ਝਪਟਾ ਮਾਰਨਾ ਇੰਜ ਸਿਖਾਣ ਪਹਿਲਾਂ ॥

——

ਗਿੱਝੇ ਝਪਟਣਾ ਜਦੋਂ ਸ਼ਿਕਾਰ ਉੱਤੇ,
ਬੜੀਆਂ ਤੇਜ਼ ਤਰਾਰੀਆਂ ਹੁੰਦੀਆਂ ਨੇ ॥
ਪੰਛੀ ਚੀਕਦੇ ਸ਼ੋਰ ਮਚਾਉਂਦੇ ਨੇ,
ਜਾਨਾਂ ਜਿਨ੍ਹਾਂ, ਪਿਆਰੀਆਂ ਹੁੰਦੀਆਂ ਨੇ ॥

——

ਗੱਲ 'ਬਾਜ਼' ਦੇ ਜ਼ੁਰਕੇ ਦੀ ਕੀ ਕਰਨੀ,
ਉਹ ਤਾਂ 'ਸਹੇ ਸਲੋਟੇ' ਵੀ ਮਾਰ ਲੈਂਦੈ ॥
ਪੰਜਾ ਇੱਕ ਖ਼ਰਗੋਸ਼ ਦੀ ਕੰਡ ਗੱਡੇ,
ਦੂਜਾ ਧਰਤ ਦੀ ਹਿੱਕ ਉਤਾਰ ਲੈਂਦੈ ॥

——

ਠੰਡੀ ਥਾਂ ਸ਼ਿਕਰੀ ਵਿਚ ਗਰਮੀਆਂ ਦੇ,
ਬਾਜ਼ ਤਾਈਂ "ਕੁਰੀਜ਼" ਬਿਠਾਉਂਦੇ ਨੇ ॥
ਸਾਰੇ ਖੰਭ ਪੁਰਾਣੇ ਉਹ ਝਾੜ ਦੇਂਦਾ,
ਉੱਗ ਨਵੇਂ ਸਿਰਿਓਂ ਨਵੇਂ ਆਉਂਦੇ ॥

——

ਜਦੋਂ 'ਤੇਗ ਬਹਾਦਰ' ਸ਼ਿਕਾਰ ਜਾਂਦੇ,
ਬਾਜ਼ ਪੰਛੀਆਂ ਤਰਾਹ ਕਢਾਉਂਦਾ ਸੀ ॥
ਕੋਈ ਫ਼ਸਲਾਂ 'ਚ ਦੜ ਕੇ ਛਹਿ ਜਾਂਦਾ,
ਕੋਈ ਝਾੜੀਏਂ ਸਿਰ ਛੁਪਾਉਂਦਾ ਸੀ ॥

——

ਕਦੀ ਕਦੀ ਵਿਚਾਰਾਂ ਦੇ ਵਹਿਣ ਅੰਦਰ,
ਸੋਚਣ ਅਜਬ ਵਿਹਾਰ ਸੰਸਾਰ ਦੇ ਨੇ ॥
ਸ਼ਾਹਜ਼ੋਰ ਤੇ ਜਾਬਰ ਜਹਾਨ ਅੰਦਰ,
ਬਿਨਾ ਦੋਸ਼ ਮਾਸੂਮਾਂ ਨੂੰ ਮਾਰਦੇ ਨੇ ॥

——

'ਸਕਤਾ,' 'ਸਕਤੇ ਨੂੰ ਮਾਰੇ, ਤਾਂ ਰੋਸ ਕਾਹਦਾ?
'ਸਕਤਾ ਸ਼ੀਂਹ' ਮਾਰੇ ਏਥੇ ਮਾੜਿਆਂ ਨੂੰ ॥
ਸ਼ੇਰ, ਸ਼ੇਰ ਨੂੰ ਮਾਰਦਾ ਨਹੀਂ ਸੁਣਿਆਂ,
ਸਦਾ ਮਾਰਦਾ ਹਿਰਨਾਂ ਤੇ ਪਾਹੜਿਆਂ ਨੂੰ ॥

——

ਬਾਜ਼, ਬਾਜ਼ ਤੇ ਝਪਟਦਾ ਨਹੀਂ ਹਰਗਿਜ਼,
ਸਦਾ ਝਪਟਦਾ ਘੁੱਗੀਆਂ ਤਿੱਤਰਾਂ ਤੇ ॥
ਪਿਆ ਕਾਲਜਾ ਮੂੰਹ ਨੂੰ ਆ ਰਿਹਾ ਏ,
ਜ਼ੁਲਮ ਵੇਖ ਮਸੂਮ ਜਹੇ ਮਿੱਤ੍ਰਾਂ ਤੇ ॥

——

ਲਹੂ ਹਿਰਨਾਂ ਦਾ ਸ਼ੇਰਾਂ ਦੀ ਹਿੱਕ ਅੰਦਰ,
ਜਾਂਦੇ ਸਾਰ ਹੀ ਗੱਜਦਾ ਬੁੱਕਦਾ ਏ ॥
ਐਪਰ ਹਿਰਨਾਂ ਦੀ ਹਿੱਕ ਦੇ ਵਿੱਚ ਹੁੰਦਾ,
ਅੱਖ ਉਤ੍ਹਾਂ ਨ ਕਾਸ ਤੋਂ ਚੁੱਕਦਾ ਏ ?

——

ਨੌਕਾਂ ਲੈ ਕੇ ਤਿੱਤਰ ਦੇ ਖ਼ੂਨ ਦੀਆਂ,
ਬਾਜ਼ ਅੱਖੋਂ ਅੰਗਾਰੇ ਵਰ੍ਹਾਉਂਦਾ ਏ ॥
ਐਪਰ ਤਿੱਤਰ ਦੀ ਹਿੱਕ ਦੇ ਵਿੱਚ ਹੁੰਦਾ,
ਲਹੂ, ਡਰਦਿਆਂ ਉਹ ਜਿਓ, ਚਿਤਲਾਂਓਦਾ ਏ ॥

——

ਸਦੀਆਂ ਬੀਤੀਆਂ ਮਾੜਿਆਂ ਪਾਈ ਨੀਵੀਂ,
ਐਪਰ ਤਕੜੇ ਨੂੰ ਤਰਸ ਨ ਆ ਸਕਿਆ ॥
ਮਾੜੇ ਮਾਰਨੇ ਤਕੜੇ ਦਾ ਹੱਕ ਬਣਿਆਂ,
ਮਾੜਾ ਜਾਨ ਨ ਆਪਣੀ ਬਚਾ ਸਕਿਆ ॥

——

ਏਸ ਤਰ੍ਹਾਂ ਤੇ, ਗਾਉਂਦਿਆਂ ਪੰਛੀਆਂ ਨੂੰ,
ਸਦਾ ਭੈ ਦਾ ਜੀਵਨ ਬਿਤਾਣਾ ਪਏ ਗਾ ॥
ਏਸ ਤਰ੍ਹਾਂ ਤੇ ਰੀਝਾਂ ਕੁਆਰੀਆਂ ਨੂੰ,
ਸਹਿਮ ਸਹਿਮ ਕੇ ਸਮਾਂ ਲੰਘਾਣਾ ਪਏ ਗਾ ॥

——

ਸਹਿਮ ਮੌਤ ਦਾ ਨਿਰਬਲਾਂ ਪੰਛੀਆਂ ਚੋਂ
ਜਿਵੇਂ ਕਿਵੇਂ ਮੁਕਾਵਣਾ ਚਾਹੁੰਦਾ ਹਾਂ ॥
ਇਹਨਾਂ ਡਰਦਿਆਂ ਸਹਿਮਿਆਂ ਸੋਹਦਿਆਂ ਨੂੰ
ਬਾਜ਼ਾਂ ਨਾਲ ਲੜਾਉਣਾ ਚਾਹੁੰਦਾ ਹਾਂ ॥

———

## ਹਰ ਰਾਏ ਜੀ

'ਹਰਿ ਰਾਏ' ਹੋਰੀਂ ਓਧਰ, ਸਤਵੇਂ ਗੁਰੂ ਪਿਆਰੇ
ਚਾਨਣ ਜਗਤ ਨੂੰ ਦੇਂਦੇ, ਚਾਨਣ ਦੇ ਉਹ ਮੁਨਾਰੇ ॥
ਫ਼ੌਜਾਂ ਵੀ ਰੱਖਦੇ ਸ਼ਨ, ਸਾਧੂ ਵੀ ਪਾਲਦੇ ਸਨ
ਮਾਲ੍ਹਾ ਵੀ ਫੇਰਦੇ ਸਨ ਸ਼ਸ਼ਤ੍ਰ ਸੰਭਾਲਦੇ ਸਨ ॥

———

ਪਰ ਆਖਦੇ, ਕਿਸੇ ਤੇ, ਹਮਲਾ ਨਹੀਂ ਕਰਾਂ ਗੇ
ਜੇ ਕੋਈ ਚੜ੍ਹ ਕੇ ਆਇਆ ਹਰ-ਗਿਜ਼ ਨਹੀਂ ਟਲਾਂ ਗੇ ॥
ਹਰ ਇੱਕ ਮਹਾਨ ਮੁਸ਼ਕਿਲ, ਛਿਨ ਪਲ 'ਚ ਹੱਲ ਹੋਵੇ
ਖ਼ੁਦ ਅਪਣੀ ਰੱਖਿਆ ਦਾ, ਆਉਂਦਾ ਜੇ ਵੱਲ ਹੋਵੇ ॥

———

ਖ਼ਤਰਾ ਨਹੀਂ ਖ਼ਤਰਿਆਂ ਤੋਂ ਖ਼ਤਰੇ ਹਜ਼ਾਰ ਆਵਣ ॥
ਹੱਸ ਕੇ ਲਵਾਂ ਗੇ ਟੱਕਰ, ਲਸ਼ਕਰ ਜੁਰਾਰ ਆਵਣ ॥
ਕੋਈ ਨਹੀਂ ਹੈ ਵੈਰੀ, ਸਾਡਾ ਜਹਾਨ ਉੱਤੇ ॥
ਜੀਂਦੇ ਹਾਂ ਜੱਗ ਅੰਦਰ ਸਤਿਗੁਰ ਦੇ ਤਾਣ ਉੱਤੇ ॥

———

ਏਦਾਂ ਅਮਨ 'ਚ ਸਤਿਗੁਰ ਜੀਵਨ ਬਿਤਾਵੰਦੇ ਰਹੇ
ਥਾਂ ਥਾਂ ਤੇ ਧਰਮ ਦੀਆਂ ਜੋਤਾਂ ਜਗਾਉਂਦੇ ਰਹੇ ॥
ਨਿੱਤ ਨਾਮ ਬਾਣੀ ਸੰਦੇ, ਮੋਤੀ ਲੁਟਾਵੰਦੇ ਸਨ
ਗੁਰ ਸਿੱਖ ਸਤਿਗੁਰਾਂ ਤੋਂ, ਬਲਿਹਾਰ ਜਾਵੰਦੇ ਸਨ ॥

———

## ਔਰੰਗਜ਼ੇਬ ਦਾ ਤਖ਼ਤ ਲੈਣਾ

ਜਾਂ ਸ਼ਾਹ ਜਹਾਨ ਰੱਬੋਂ
ਬੀਮਾਰ ਹੋ ਗਿਆ ਸੀ ॥
ਉਠਣੋਂ ਵੀ ਪਲੰਘ ਉਤੋਂ
ਲਾਚਾਰ ਹੋ ਗਿਆ ਸੀ ॥

———

ਦਾਰੇ ਨੂੰ ਉਸ ਬੁਲਾ ਕੇ
ਕਰ ਇਹ ਐਲਾਨ ਦਿੱਤਾ ॥
ਮੈਂ ਆਰਜ਼ੀ ਮੁਲਕ ਦਾ
ਇਹ ਹੁਕਮ—ਰੌਨ ਕੀਤਾ ॥

———

ਔਰੰਗਜ਼ੇਬ ਕੋਲੋਂ
ਇਹ ਨ ਸਹਾਰ ਹੋਇਆ ॥
ਝੰਡਾ ਬਗ਼ਾਵਤਾਂ ਦਾ
ਉਹ ਫੜ ਕੇ ਉੱਠ ਖਲੋਇਆ ॥

———

ਅਪਣਾ ਭਰਾ ਸ਼ਰਾਬੀ
ਕਰ ਮਿਨਤ ਉਸ ਮਨਾਇਆ ॥
ਦਾਰੇ ਦੇ ਨਾਲ ਜੂਝਣ
ਮੈਦਾਨ ਵਿੱਚ ਆਇਆ ॥

———

ਦਾਰੇ ਦਾ ਯਾਰ ਜੈ ਸਿੰਘ
ਔਰੰਗੇ ਨਾਲ ਰਲਿਆ ॥
ਦਾਰੇ ਦੀ ਹਾਰ ਹੋਈ
ਲਿਖਿਆ ਨ ਲੇਖ ਟਲਿਆ ॥

———

ਆਖ਼ਰ ਨੂੰ ਬਚ ਬਚਾ ਕੇ
ਦਾਰਾ ਫ਼ਰਾਰ ਹੋਇਆ ॥
ਯੁੱਧ ਲਈ ਲਹੌਰ ਜਾ ਕੇ
ਫਿਰ ਤੋਂ ਤਿਆਰ ਹੋਇਆ ॥

———

ਪੂਰੇ ਮਹੀਨੇ ਪਿੱਛੋਂ
ਇੱਕ ਜੰਗ ਹੋਰ ਹੋਈ ॥
ਸਤਿਲੁਜ ਬਿਆਸ ਦਿਆਂ
ਪੱਤਣਾਂ ਤੇ ਰੱਤ ਚੋਈ ॥

———

ਫਿਰ ਦਾਰਾ ਦੌੜਿਆ ਸੀ
ਇੱਕ ਤਕੜੀ ਹਾਰ ਖਾ ਕੇ ॥
ਆਖ਼ਰ ਗਿਆ ਪਕੜਿਆ
ਕਰਮਾ ਦੀ ਮਾਰ ਖਾ ਕੇ ॥

———

ਦੇ ਦੇ ਤਸੀਹੇ ਉਹਨੂੰ
ਔਰੰਗੇ ਪਾਰ ਕੀਤਾ ॥
ਕਰ ਕੇ ਪਿਤਾ ਨੂੰ ਕੈਦੀ
ਜਿਹਲਾਂ 'ਚ ਖ਼੍ਵਾਰ ਕੀਤਾ ॥

———

ਖ਼ੁਦ ਸ਼ਹਿਨਸ਼ਾਹ ਬਣਿਆ
ਭਾਈਆਂ ਦਾ ਖ਼ੂਨ ਪੀਣਾ ॥
ਲਾਅਨਤ ਹੈ ਬੰਦਿਆਂ ਲਈ
ਏਦਾਂ ਦੀ ਜੂਨ ਜੀਣਾ ॥

———

ਪਰ ਏਥੇ ਬਣ ਕੇ ਬੰਦੇ
ਬਘਿਆੜ ਜੀ ਰਹੇ ਨੇ ॥
ਆਦਮ ਦਾ ਖ਼ੂਨ ਆਗੂ
ਮਜ਼ਬਾਂ ਦੇ ਪੀ ਰਹੇ ਨੇ ॥

———

ਰਾਜੇ ਨੇ ਸ਼ੇਰ ਭੁੱਖੇ
ਪਰਜਾ ਦਾ ਮਾਸ ਖਾਂਦੇ ॥
ਕੁੱਤੇ ਬਣੇ ਮੁਕੱਦਮ
ਹੱਡੀਆਂ ਵੀ ਚੂੰਡ ਜਾਂਦੇ ॥

———

ਦੁਨੀਆਂ ਤੇ ਕੋਈ ਆਗੂ
ਸ਼ਾਹ ਪਾਰਸਾ ਨਹੀਂ ਹੈ ॥
ਬੰਦੇ ਖ਼ੁਦਾ ਦੇ ਹਨ, ਪਰ
ਖ਼ੌਫ਼ਿ ਖ਼ੁਦਾ ਨਹੀਂ ਹੈ ॥

———

## (ਕੁੰਡਲੀਆ)

ਆਈ ਤਾਕਤ ਹੱਥ ਜਾਂ,
'ਔਰੰਗਜ਼ੇਬ ਮਹਾਨ' ॥
ਅਪਣੇ ਆਪ ਨੂੰ ਸਮਝਦਾ
ਦੁਨੀਆਂ ਦਾ ਸੁਲਤਾਨ ॥
ਦੁਨੀਆਂ ਦਾ ਸੁਲਤਾਨ
ਹੋਰ ਕੋਈ ਨਜ਼ਰ ਨ ਆਵੇ ॥
ਉਹੀਓ ਕਰਦਾ, ਓਸਦੇ
ਜੋ ਮਨ ਨੂੰ ਭਾਵੇ ॥
ਕਹਿ ਕਵੀ ਰਾਏ 'ਮਾਨ'
ਬਾਦਸ਼ਾਹ ਬਣੇ ਕਸਾਈ ॥
ਸਭਨਾ ਲੇਖਾ ਦੇਵਣਾ
ਜੱਦ ਵਾਰੀ ਆਈ ॥

———

ਲਾਂਦੇ ਲੋਕੀਂ ਲੂਤੀਆਂ
ਰਾਜਿਆ ਕੋਲੇ ਨਿੱਤ ॥
ਨਾਗ ਜਵਾਹਰੀਏ ਬਾਦਸ਼ਾਹ
ਕਦੇ ਨ ਬਣਦੇ ਮਿੱਤ ॥

ਕਦੇ ਨ ਬਣਦੇ ਮਿੱਤ
ਸਦਾ ਕੱਨਾ ਦੇ ਕੱਚੇ ॥
ਇੱਕੋ ਵੱਟੇ ਤੋਲਦੇ
ਸਭ ਝੂਠੇ ਸੱਚੇ ॥
ਕਹਿ ਕਵੀ ਰਾਏ 'ਮਾਨ'
ਸੁੱਤੀਆਂ ਕਲਾਂ ਜਗਾਂਦੇ ॥
ਸੁਆਰਥ ਲਈ ਖ਼ੁਸ਼ਾਮਦੀ
ਜੋ ਲੂਤੀਆਂ ਲ਼ਾਂਦੇ ॥

———

ਖਾਧੀ ਚੁਗਲੀ, ਚੁਗਲੂਆਂ
ਔਰੰਗਜ਼ੇਬ ਦੇ ਕੋਲ ॥
ਨਾਨਕ ਪੰਥੀਆਂ ਦੀਨ ਵਿੱਚ
ਪਾਈ ਰਾਮ—ਘਚੋਲ ॥
ਪਾਈ ਰਾਮ ਘਚੋਲ
ਦੀਨ ਦੀ ਭੰਡੀ ਪਾਂਦੇ ॥
ਚੇਟਕ ਆਪਣੇ ਧਰਮ ਦੀ
ਨਿੱਤ ਲਾਈ ਜਾਂਦੇ ॥
ਕਹਿ ਕਵੀ ਰਾਏ 'ਮਾਨ'
ਹੋਏ ਜੋ ਭਾਵੇ ਸੋਈ ॥
ਕੀਤੀ ਕਿਸੇ ਦੀ ਮੂਲ ਨ
ਦੁਨੀਆਂ ਤੇ ਹੋਈ ॥

———

ਬੋਲੇ, ਸਤਿਗੁਰ ਹੱਸ ਕੇ
ਸਿੱਖਾਂ ਨੂੰ ਸਮਝਾ ॥
ਚਿੰਤਾ ਦੀ ਕੋਈ ਗੱਲ ਨਹੀਂ
ਕਰੋ ਨ ਫ਼ਿਕਰ ਰਤਾ ॥
ਕਰੋ ਨ ਫ਼ਿਕਰ ਰਤਾ
ਹੋਣ ਜੋ ਉਸ ਨੂੰ ਭਾਵਣ ॥
ਰਾਮ ਰਾਏ ਨੂੰ ਹੁਕਮ ਹੈ
ਉਹ ਦਿੱਲੀ ਜਾਵਣ ॥
ਕਹਿ ਕਵੀ ਰਾਏ 'ਮਾਨ'
ਕੁਫਰ ਨ ਹਰਗਿਜ਼ ਤੋਲੇ ॥

ਗੁਰਬਾਣੀ ਤੋਂ ਉਲਟ
ਬਾਦਸ਼ਾਹ ਕੋਲ਼ ਨ ਬੋਲੇ ॥

---

ਚਾਲੇ ਪਾਏ ਰਾਮ ਰਾਏ
ਆਖ਼ਰ ਦਿੱਲੀ ਵੱਲ ॥
ਦਿਲ ਵਿੱਚ ਪੱਕੀ ਧਾਰ ਲਈ
ਸਮਝ ਗੁਰਾਂ ਦੀ ਗੱਲ ॥
ਸਮਝ ਗੁਰਾਂ ਦੀ ਗੱਲ
ਰਹੀ ਨ ਸ਼ੰਕਾ ਰਾਈ ॥
ਅਪਣੀ ਪਹੁੰਚ ਦੀ ਖ਼ਬਰ
ਬਾਦਸ਼ਾਹ ਕੋਲ ਪੁਚਾਈ ॥
ਕਹਿ ਕਵੀ ਰਾਏ 'ਮਾਨ'
ਰੱਬ ਦੇ ਰੰਗ ਨਿਰਾਲੇ ॥
ਵੇਖੀਏ ਔਰੰਗਜ਼ੇਬ਼
ਚੱਲਦਾ ਕੈਸੇ ਚਾਲੇ ॥

---

## ਰਾਮ ਰਾਏ ਅਤੇ ਔਰੰਗਜ਼ੇਬ

ਅਗਲੀ ਭਲਕ ਨੂੰ ਰਾਮ ਰਾਏ
ਪੁੱਜੇ ਵਿੱਚ ਦਰਬਾਰ ॥
ਔਰੰਗਜ਼ੇਬ ਬੁਲਾ ਲਏ
ਆਲਮ ਵੀ ਤਿਨ ਚਾਰ ॥

---

ਅਪਣੇ ਕੋਲ ਬਿਠਾਇਆ
ਚੰਗੇ ਆਦਰ ਨਾਲ ॥
"ਦੱਸੋ ਕੋਈ ਕਰਾਮਾਤ
ਅਪਣਾ ਕੋਈ ਕਮਾਲ ॥"

---

ਚੇਤੇ ਸੀ ਹਰਿ ਰਾਏ ਨੂੰ
ਸਤਿਗੁਰ ਦਾ ਫ਼ਰਮਾਨ ॥
ਕਰਾਮਾਤ ਨ ਸ਼ਾਹ ਨੂੰ
ਕੋਈ ਮੂਲ ਵਿਖਾਨ ॥

——

ਅਪਣੀ 'ਵਾਹ ਵਾਹ' ਵਾਸਤੇ
ਛੱਡਿਆ ਹੁਕਮ ਭੁਲਾ ॥
ਕਰਾਮਾਤ ਉਸ ਸ਼ਾਹ ਨੂੰ
ਦਿੱਤੀ ਝੱਟ ਵਿਖਾ ॥

——

ਸ਼ਾਹ ਗਦ ਗਦ ਹੋ ਉੱਠਿਆ
ਪਹੁੰਚੇ ਤੁਸੀਂ ਫ਼ਕੀਰ ॥
ਸੱਚੇ ਨਾਨਕ ਪੰਥ ਦੇ
ਤੁਸੀਂ ਹੋ ਸੱਚੇ ਪੀਰ ॥

——

ਐਪਰ ਸੁਣਿਆ 'ਹੈ' ਅਸੀਂ
ਆਦਿ ਗ੍ਰੰਥ ਮਹਾਨ ॥
ਥਾਂ ਥਾਂ ਤੇ ਹੈ ਭੰਡਦਾ
ਸਚੇ ਮੁੱਸਲਮਾਨ ॥

——

ਏਦਾਂ ਇੱਕ ਤੁਕ ਲਿਖੀ ਹੈ
ਸੁਣਿਆ ਉਸ ਵਿਚਕਾਰ ॥
"ਮਿੱਟੀ ਮੁਸਲਮਾਨ ਕੀ
ਪੇੜੇ ਪਈ ਕੁਮ੍ਹਿਆਰ ॥"

——

ਕੀ ਇਹ ਸੱਭ ਕੂੜ ਠੀਕ ਹੈ
ਯਾਂ ਹੈ ਕੁਫ਼ਰ ਕੁਫ਼ਾਰ ॥
ਸਾਡੇ ਦਿਲ਼ ਤੇ ਬੜਾ ਹੈ
ਏਸ ਗੱਲ ਦਾ ਭਾਰ ॥

——

ਰਾਮ ਰਾਏ ਕੁਝ ਡਰ ਗਏ
ਲੱਗੇ ਸੋਚ ਦੁੜਾਣ ॥
ਹਰ ਰਾਏ ਦੇ ਹੁਕਮ ਸੱਭ
ਯਾਦ ਮੁੜੋ ਮੁੜ ਆਣ ॥

———

"ਹਰਗਿਜ਼ ਨਹੀਓਂ ਥਿੜਕਣਾ
ਖਾਣਾ ਖ਼ੌਫ਼ ਨ ਮੂਲ ॥
ਗੁਰ ਸਿੱਖੀ ਦਾ ਰੱਖਣਾ
ਕਾਇਮ ਸਦਾ ਅਸੂਲ" ॥

———

ਪਰ ਫਿਰ ਮਨ ਵਿਚ ਸੋਚਿਆ
ਖ਼ੁਸ਼ ਹੈ ਸ਼ਾਹ ਅਪਾਰ ॥
ਜੇ ਮੈ ਮੌਕਾ ਸਾਂਭ ਲਾਂ
ਬੇੜੇ ਦੇਊ ਤਾਰ ॥

———

ਝਟ ਮੁਸਕਾ ਕੇ ਆਖਿਆ
ਤੁਕ ਹੈ ਇੰਜ ਸਰਕਾਰ ॥
"ਮਿੱਟੀ ਬੇਈਮਾਨ ਕੀ
ਪੇੜੇ ਪਈ ਕੁਮ੍ਹਿਆਰ ॥"

———

ਔਰੰਗਜ਼ੇਬ ਨੇ ਖ਼ੁਸ਼ੀ ਹੋ
ਕੀਤਾ ਆਦਰ ਮਾਣ ॥
ਖ਼ਿਲਅਤ ਬਖ਼ਸ਼ੀ ਉਹਨਾ ਨੂੰ
'ਕਰਾਮਾਤੀਆ' ਜਾਣ ॥

———

ਉਧਰ ਕੀਰਤ ਪੁਰ ਵਿਖੇ
ਖ਼ਬਰ ਪਹੁੰਚਦੇ ਸਾਰ ॥
ਹਰ ਰਾਏ ਜੀ ਹੋ ਗਏ
ਬਹੁਤੇ ਹੀ ਬੇਜ਼ਾਰ ॥

———

ਰਾਮ ਰਾਇ ਨੇ ਸੋਚਿਆ
ਮੈਨੂੰ ਜਾਂਦੇ ਸਾਰ ॥
ਬਖ਼ਸ਼ ਲੈਣ ਗੇ ਅੰਤ ਨੂੰ
ਆਪੇ ਬਖ਼ਸ਼ਨਹਾਰ ॥

———

ਕੀਰਤ ਪੁਰ ਤੋਂ ਬਾਹਰ ਹੀ
ਅਟਕੇ ਆਪ ਰਤਾ ॥
ਸਤਿਗੁਰ ਜੀ ਵੱਲ ਭੇਜਿਆ
ਬੰਦਾ ਇੱਕ ਸਮਝਾ ॥

———

"ਮੈਂ ਦਿਲੀ ਤੋਂ ਪਰਤਿਆ
ਸਤਿਗੁਰ ਸੇਵਾਦਾਰ ॥
ਕੀ ਹੈ ਮੇਰੇ ਵਾਸਤੇ
ਹੁਕਮ ਮੇਰੇ ਦਾਤਾਰ ॥"

———

ਸਤਿਗੁਰ ਆਖਿਆ ਸਿੱਖ ਨੂੰ,
ਕਹਿ ਦੇਵੋ ਸਮਝਾ ॥
"ਜਿੱਧਰ ਤੇਰਾ ਮੂੰਹ ਹੈ
ਓਧਰ ਤੁਰਿਆ ਜਾ" ॥

———

ਜਦੋਂ ਹੁਕਮ ਇਹ ਪਹੁੰਚਿਆ
ਹੋਇਆ ਦੁਖੀ ਮਹਾਨ ॥
"ਜੋ ਬਾਣੀ ਨੂੰ ਬਦਲਦਾ
ਸਿਖ ਨਹੀਂ, ਸ਼ੈਤਾਨ ॥

———

ਰਾਮ ਰਾਏ ਜੀ ਮੂੰਹ ਕਰੀਂ
ਖੜੇ ਸੀ ਵੱਲ ਲਹੌਰ ॥
ਹੁਕਮ ਉੱਤੇ ਗੁਰ ਪਿਤਾ ਦੇ
ਕੀਤਾ ਪਲ ਭਰ ਗ਼ੌਰ ॥

———

ਓਹਨੀ ਪੈਰੀਂ ਟੁਰ ਪਏ
ਓਸ ਦਿਸ਼ਾ ਦੇ ਵੱਲ ॥
ਨ ਉਸ ਪੜ੍ਹੀਆਂ ਰਿੱਕਤਾਂ
ਨ ਕੋਈ ਕੀਤੀ ਗੱਲ ॥

———

## ਹਰ ਕਿਸ਼ਨ ਜੀ

ਬਾਣੀ ਨੂੰ ਜਿਸ ਬਦਲਿਆ
ਉਹ ਨ ਗੁਰਾਂ ਬੁਲਾਇਆ ॥
ਸਾਰੀ ਉਮਰ ਲਈ ਹੀ
ਉਹਨੂੰ ਪਰੇ ਹਟਾਇਆ ॥

———

ਏਦਾਂ ਹੀ ਬੀਤਦੇ ਰਹੇ
ਦਿਨ ਅਮਨ ਸ਼ਾਂਤੀ ਦੇ
ਅਮਨਾ ਚ ਫੈਲਦੇ ਰਹੇ
ਬੂਟੇ ਕਰਾਂਤੀ ਦੇ ॥

———

ਹਰ ਚੁੱਪ ਸਾਗਰਾਂ ਦੀ
ਤੂਫ਼ਾਨ ਪਾਲਦੀ ਹੈ ॥
ਹਰ ਨ੍ਹੇਰੀ ਰਾਤ ਮੂੰਹੋਂ
ਸੂਰਜ ਉਗਾਲਦੀ ਹੈ ॥

———

ਹੋਇਆ ਸਦਾ ਉੱਹੀ ਹੈ
ਭਗਵਾਨ ਨੂੰ ਜੋ ਭਾਇਆ ॥
ਅੰਤਮ ਸਮਾ ਗੁਰਾਂ ਦਾ
ਨੇੜੇ ਅਖ਼ੀਰ ਆਇਆ ॥

———

ਸੰਗਤ ਦੇ ਵਿੱਚ ਇੱਕ ਦਨ
ਹਰਿ ਕ੍ਰਿਸ਼ਨ ਨੂੰ ਬੁਲਾ ਕੇ ॥
ਗੁਰਿਆਈ ਬਖ਼ਸ਼ ਦਿੱਤੀ
ਚਰਨਾ ਨੂੰ ਹੱਥ ਲਾ ਕੇ ॥

———

ਖ਼ੁਦ ਗੁਰਪੁਰੀ ਸਿਧਾਏ
ਸੰਗਤਾਂ ਨੂੰ ਦੇ ਵਿਛੋੜੇ ॥
ਕਲਮਾਂ ਧੁਰੋਂ ਜੋ ਵਗੀਆਂ
ਉਹਨਾਂ ਨੂੰ ਕੌਣ ਮੋੜੇ ?

———

ਭਰ ਘੁੱਟ ਪਰ ਸਬਰ ਦੇ
ਪੱਥਰ ਦਿਲਾਂ ਤੇ ਧਰ ਕੇ ॥
ਪੀੜਾਂ ਪਚਾਣ ਲੱਗੇ
ਗੁਰ ਸਿੱਖ ਸਬਰ ਕਰ ਕੇ ॥

———

ਬਾਲਾ ਗੁਰੂ ਨਿਰਾਲਾ
ਉਪਕਾਰ ਕਰਨ ਲੱਗਾ ॥
ਦੀਦਾਰ ਦੇ ਕੇ ਨੂਰੀ
ਸੱਭ ਦੁੱਖ ਹਰਨ ਲੱਗਾ ॥

———

ਆਖਣ ਨੂੰ ਬਰਸ ਪੰਜੇ
ਸੀ ਉਮਰ ਸਤਿਗੁਰਾਂ ਦੀ ॥
ਹਰ ਕ੍ਰਿਸ਼ਨ ਜਾਣਦੇ ਸਨ
ਹਰ ਬਾਤ ਪਰ ਧੁਰਾਂ ਦੀ ॥

———

ਗੁਰਬਾਣੀ ਸੰਗਤਾਂ ਵਿੱਚ
ਬਹਿ ਕੇ ਵਿਚਾਰਦੇ ਸਨ ॥
ਜੋ ਚਰਨ ਸ਼ਰਨ ਆਉਂਦਾ
ਓਸੇ ਨੂੰ ਤਾਰਦੇ ਸਨ ॥

———

ਜਿਸ ਵੱਲ ਨਿਗਾਹ ਕੀਤੀ
ਸੱਭ ਦੁੱਖ ਦੂਰ ਕੀਤੇ ॥
ਨ੍ਹੇਰੇ 'ਚ ਭਟਕਦੇ ਦਿਲ
ਉਸ ਨੂਰ ਨੂਰ ਕੀਤੇ ॥

———

ਸੋਹਣਾ ਸੀ ਸੂਰਜੋ ਤੋਂ
ਮੁਖੜਾ ਉਹਦਾ ਪਿਆਰਾ ॥
ਪਰ ਤਪਸ਼ ਥਾਂ ਜ੍ਹਿਦੇ ਵਿਚ
ਠੰਡਕ ਦਾ ਸੀ ਪਸਾਰਾ ॥

---

ਉਹ ਮੁੱਖ ਖੋਹਲਦਾ ਸੀ
ਜਿਉਂ ਫੁੱਲ ਬਹਾਰ ਦਾ ਸੀ ॥
ਹਰ ਬੋਲ ਮਧੁਰ ਮਿੱਠਾ
ਖ਼ੁਸ਼ਬੂ ਖਿਲਾਰਦਾ ਸੀ ॥

---

ਪਾ ਪਾ ਕੇ ਦੀਦ ਉਸਦੀ
ਅੱਖਾਂ ਨ ਰੱਜਦੀਆ ਸਨ ॥
ਸਜਦੇ 'ਚ ਝੁੱਕੀਆਂ ਹੀ
ਦਰ ਓਹਦੇ ਸਜਦੀਆਂ ਸਨ ॥

---

ਜਿਸ ਵੱਲ ਨਜ਼ਰ ਉਠਾਈ
ਉਹ ਗਿਆਨਵਾਨ ਕੀਤਾ ॥
ਗੀਤਾ ਦੇ ਅਰਥ ਬੁੱਝੇ
ਪੰਡਤ ਮਹਾਨ ਕੀਤਾ ॥

---

ਪਰ ਰਾਮ-ਰਾਏ ਓਧਰ,
ਕੁਝ ਹੋਰ ਸੋਚਦਾ ਸੀ ॥
ਨਾਨਕ ਗੁਰੂ ਦੀ ਗੱਦੀ,
ਬਹਿਣਾ ਉਹ ਲੋਚਦਾ ਸੀ ॥

---

ਦਿੱਲੀ 'ਚ "ਮਜਨੂੰ ਟਿੱਲੇ",
ਉਹ ਆ ਕੇ ਰਹਿਣ ਲੱਗਾ ॥
ਅਠਵਾਂ ਗੁਰੂ ਉਹ ਆਪੇ
ਬਣ ਬਣ ਕੇ ਬਹਿਣ ਲੱਗਾ ॥

---

ਔਰੰਗਜ਼ੇਬ ਕੋਲੇ,
ਜਾ ਉਸ ਪੁਕਾਰ ਕੀਤੀ ॥
ਗੱਲ ਗੱਲ 'ਚ ਸ਼ਹਿਨਸ਼ਾਹ ਦੀ
ਉਪਮਾ ਅਪਾਰ ਕੀਤੀ ॥

---

"ਐ ਸ਼ਹਿਨਸ਼ਾਹ ਗੁਰਾਂ ਨੇ,
ਹੱਕ ਮੇਰਾ ਮਾਰਿਆ ਏ ॥
ਛੋਟੇ ਨੂੰ ਦੇ ਕੇ ਗੱਦੀ,
ਵੱਡਾ ਵਿਸਾਰਿਆ ਏ ॥"

---

ਅਠਵਾਂ ਗੁਰੂ ਬਣਨ ਤੋਂ,
ਹਰ ਕ੍ਰਿਸ਼ਨ ਨੂੰ ਹਟਾਓ ॥
ਯਾ ਖ਼ੁਦ ਤੁਸੀਂ ਬੁਲਾ ਕੇ,
ਦੋਹਾਂ ਨੂੰ ਆਜ਼ਮਾਓ ॥"

---

"ਆਪੇ ਹੀ ਉੱਘੜੇ ਗਾ,
ਜਿਸ ਕੋਲ ਸੱਚ ਹੋਊ ॥
ਹੀਰਾ ਦਿਖਊ ਕਿੱਥੋਂ ?
ਪੱਲੇ ਜੇ ਕੱਚ ਹੋਊ ॥"

---

ਗੱਲ ਸ਼ਹਿਨਸ਼ਾਹ ਨੂੰ ਜੱਚੀ,
ਫ਼ੌਰਨ ਹੁਕਮ ਸੁਣਾਇਆ ॥
ਦਿੱਲੀ 'ਚ ਹਰਕਿਸ਼ਨ ਨੂੰ,
ਜਾਵੇ ਹੁਣੇ ਬੁਲਾਇਆ ॥"

---

ਫਿਰ ਸੋਚਦਾ ਸੀ ਗੱਦੀ,
ਕਿਓਂ ਵੱਡੜੇ ਦਾ ਹੱਕ ਹੈ ?
ਕੋਈ ਦਲੀਲ ਨਹੀਂ ਇਹ,
ਇਹ ਐਵੇਂ ਬੱਕ ਬੱਕ ਹੈ ॥

---

ਇੰਜ ਤੇ ਮੈਂ ਸੱਭ ਤੋਂ ਛੋਟਾ,
ਪੁੱਤ੍ਰ ਹਾਂ ਸ਼ਾਹ-ਜਹਾਂ ਦਾ ॥
ਦਿੱਲੀ 'ਚ ਚੱਲ ਰਿਹਾ ਪਰ,
ਸਿੱਕਾ ਹੈ ਮੇਰੇ ਨਾਂ ਦਾ ॥

——

ਪਰ ਉਂਜ ਰਾਮ ਰਾਏ,
ਬੰਦਾ ਕਮਾਲ ਦਾ ਹੈ ॥
ਗੱਦੀ ਮਿਲੇ ਜੇ ਉਹਨੂੰ,
ਇਹ ਆਪਣੇ ਨਾਲ ਦਾ ਹੈ ॥

——

ਨਾਲੇ ਜੇ ਦਖ਼ਲ ਸ਼ਾਹੀ,
ਗੱਦੀਆਂ 'ਚ ਹੋਣ ਲੱਗੇ ॥
ਫਿਰ ਸਿਖ ਗੁਰੂ, ਬਗ਼ਾਵਤ,
ਹਰਗਿਜ਼ ਨਹੀਂ ਛੋਹਣ ਲੱਗੇ

——

ਗੱਦੀ ਦਾ ਹਰ ਗੁਰੂ ਹੀ,
ਸਾਡਾ ਮੁਥਾਜ ਹੋਸੀ ॥
ਸਿੱਖਾਂ ਦੇ ਮਨ ਦੇ ਉੱਤੇ,
ਸਾਡਾ ਹੀ ਰਾਜ ਹੋਸੀ ॥

——

ਇਹ ਸੋਚ ਸ਼ਹਿਨਸ਼ਾਹ ਨੇ,
ਫਿਰ ਹੁਕਮ ਦੋਹਰਾਇਆ ॥
ਛੋਤੀ ਤੋਂ ਛੋਤੀ ਜਾਵੇ,
'ਹਰਕ੍ਰਿਸ਼ਨ' ਨੂੰ ਬੁਲਾਇਆ ॥

——

## ਜੈ ਸਿੰਘ

ਇੱਕ ਸਾਲਾਰ ਔਰੰਗਜ਼ੇ ਦਾਬਗ,
ਰਾਜਾ ਜੈ ਸਿੰਘ ਸੂਰਾ ਸੀ ॥
ਅਨਿਨ ਭਗਤ ਸੀ ਮਹਾਰਾਜ ਦਾ,
ਸਤਿਗੁਰ ਦਾ ਸਿੱਖ ਪੂਰਾ ਸੀ ॥

——

ਕੀਤਾ ਔਰੰਗਜੇਬ ਤੇ ਹੈਸੀ
ਉਸ ਨੇ ਇੱਕ ਅਹਿਸਾਨ ਬੜਾ ॥
'ਦਾਰੇ' ਨਾਲ ਲੜਾਈ ਕਰ ਕੇ
ਦਿੱਤਾ ਔਰੰਗਜੇਬ ਜਿਤਾ ॥

———

ਹੁਣ ਸੇਵਾ ਜੀ ਨਾਲ ਲੜਾਣਾ
ਏਸੇ ਨੂੰ ਉਹ ਚਾਹੁੰਦਾ ਸੀ ॥
ਏਸੇ ਲਈ ਰਾਜਾ ਜੈ ਸਿੰਘ ਦੀ
ਹਰ ਗੱਲ ਨੂੰ ਮਨ ਜਾਂਦਾ ਸੀ ॥

———

ਆਖਿਆ ਰਾਜੇ ਜੈ ਸਿੰਘ, ਸ਼ਾਹ ਨੂੰ
ਜਾਂ ਅੱਠਵੇਂ ਗੁਰ ਆਵਣ ਗੇ ॥
ਮੇਰੇ ਬੰਗਲੇ ਵਿਚ ਹੀ ਆ ਕੇ
ਆਪਣਾ ਆਸਣ ਲਾਵਣ ਗੇ ॥

———

ਆਪੇ ਅਸੀਂ ਪ੍ਰੀਖਿਆ ਕਰ ਕੇ
ਸਾਰੀ ਗੱਲ ਨਿਤਾਰਾਂ ਗੇ ॥
ਕੌਣ ਗੁਰੂ ਵਾਰਿਸ ਗੱਦੀ ਦਾ ?
ਬਹਿ ਸੱਭ ਸਿੱਖ ਵਿਚਾਰਾਂ ਗੇ ॥

———

ਜੈ ਸਿੰਘ ਦੀ ਤਜਵੀਜ਼ ਨੂੰ ਫ਼ੌਰਨ
ਸ਼ਾਹ ਦਿੱਤੀ ਮਨਜ਼ੂਰੀ ਸੀ ॥
ਔਰੰਗਜ਼ੇਬ ਲਈ ਜੈ ਸਿੰਘ ਦਾ
ਰੱਖਣਾ ਮਾਣ ਜ਼ਰੂਰੀ ਸੀ ॥

———

ਜੈ ਸਿੰਘ ਆਖੇ ਹਰੀਕ੍ਰਿਸ਼ਨ ਜੀ,
ਦਿੱਲੀ ਜਾਣ ਦੀ ਠਾਣ ਲਈ ॥
ਕੀਰਤ ਪੁਰ ਦੀਆਂ ਸੰਗਤਾਂ ਕਰ ਲਈ
ਨਾਲ ਤਿਆਰੀ ਜਾਣ ਲਈ ॥

———

ਗੁਰਾਂ ਪਿੰਡ ਪੰਜਖਰੇ ਆ ਕੇ
ਭੁੰਞੇ ਖਿੱਚ ਲਕੀਰ ਕਿਹਾ ॥
'ਇਸ ਤੋਂ ਅੱਗੇ ਕੋਈ ਨ ਜਾਵੇ
ਦਿਲ ਵਿਚ ਰੱਖੋ ਧੀਰ'', ਕਿਹਾ ॥

———

ਹੁਕਮ ਗੁਰਾਂ ਦਾ ਮਨ ਕੇ ਸੰਗਤ
ਓਹਨੀ ਪੈਰੀਂ ਪਰਤ ਗਈ ॥
ਸਿਹਾ ਵਿਛੋੜਾ ਮੂਲ ਨ ਜਾਵੇ
ਕੈਸੀ ਭਾਵੀ ਵਰਤ ਗਈ ?

———

ਨਾਲ ਗੁਰਾਂ ਲਏ, ਮਾਤ ''ਸੁਲਖੱਣੀ''
''ਮਤੀ ਦਾਸ'' 'ਗੁਰਬਖ਼ਸ਼' ਮਸੰਦ ॥
''ਸਤੀ ਦਾਸ, ਗੁਰਦਿੱਤਾ, ਦਰਗਾਹ''
ਭਾਈ ਦਇਆਲਾ, ਦਾਨਿਸ਼ਮੰਦ ॥

———

ਜਿਸ ਵੱਲ ਗੁਰਾਂ ਨੇ ਨਜ਼ਰ ਉਠਾਈ
ਸਿੱਖ ਬਣਿਆ ਹੰਕਾਰ ਗਿਆ ॥
ਆਪ ਵੀ ਤਰਿਆ ਚਰਨੀ ਲੱਗ ਕੇ
ਕੁਲਾਂ ਅਪਣੀਆਂ ਤਾਰ ਗਿਆ ॥

———

ਆਖ਼ਰ ਦਿੱਲੀ ਰਾਏਸੀਨੇ
ਜੈ ਸਿੰਘ ਬੰਗਲੇ ਆਏ ਸਨ ॥
ਸੂਫ਼ੀ, ਪੰਡਤ, ਹੁੱਮਹੁਮਾ ਕੇ
ਸਤਿਗੁਰ ਜੀ ਵਲ ਧਾਏ ਸਨ ॥

———

ਹੋ ਹੈਰਾਨ ਗਏ ਸਭ ਗਿਆਨੀ
ਵਾਹ ਹਰਕ੍ਰਿਸ਼ਨ ਦੀ ਕਰਨੀ ਸੀ ॥
ਤੱਕ ਤੱਕ ਵਰ੍ਹਦਾ ਨੂਰ ਅਗੰਮੀ
ਦੁਨੀਆਂ ਲੱਗਦੀ ਚਰਨੀ ਸੀ ॥

———

ਜੈ ਸਿੰਘ ਦੀ ਰਾਣੀ ਨੇ ਓਥੇ
ਪਰਚਾ ਗੁਰਾਂ ਨੂੰ ਪਾਇਆ ਸੀ ॥
ਅਪਣੇ ਜਿਹਾ ਲਿਬਾਸ ਸਾਰੀਆਂ
ਬਾਂਦੀਆਂ ਗਲੀਂ ਸਜਾਇਆ ਸੀ ॥

———

ਜੈ ਸਿੰਘ ਅਰਜ਼ ਗੁਜ਼ਾਰੀ, "ਸਤਿਗੁਰ"
"ਕ੍ਰਿਪਾ ਤੁਸੀਂ ਅਪਾਰ ਕਰੋ ॥
ਦੇ ਰਾਣੀ ਨੂੰ ਮਹਿਲੀਂ ਦਰਸ਼ਨ
ਉਸ ਉੱਤੇ ਉਪਕਾਰ ਕਰੋ" ॥

———

ਸਤਿਗੁਰ ਗਏ ਮਹਿਲ ਮੁਸਕਾਂਦੇ
ਸਭਨਾ ਉੱਤੇ ਧਿਆਨ ਪਿਆ ॥
ਸਤਿਗੁਰ ਅਗਮ ਅਗਾਧਬੋਧ ਨੇ
ਰਾਣੀ ਨੂੰ ਪਹਿਚਾਨ ਲਿਆ ॥

———

ਸਾਰੀ ਦਿੱਲੀ ਵਿੱਚ ਗੱਲ ਧੁੱਮੀ
ਇਹ ਹੈ ਜਾਣੀ ਜਾਣ ਗੁਰੂ ॥
ਦੁੱਧ ਚੋਂ ਪਾਣੀ ਵੱਖ ਕਰ ਦੇਵੇ
ਨਜ਼ਰਾਂ ਦੇ ਵਿੱਚ ਛਾਣ ਗੁਰੂ ॥

———

ਔਰੰਗਜ਼ੇਬ ਨੂੰ ਜੈ ਸਿੰਘ ਆਖਿਆ
ਏਹੋ ਸਤਿਗੁਰੂ ਪੂਰੇ ਨੇ ॥
ਇਹਦੇ ਸਾਹਵੇਂ ਕਰਾਮਾਤੀਏ
ਊਣੇ ਅਤੇ ਅਧੂਰੇ ਨੇ ॥

———

ਰਾਮ ਰਾਏ ਨੇ ਫਿਰ ਵੀ ਦੇਖਿਆ
ਆਖ਼ਰੀ ਅਪਣਾ ਤੀਰ ਚਲਾ ॥
ਇੱਕ ਵਾਰੀ "ਸ਼ਾਹਿ ਦੋਆਲਮ"
ਆਹਮੋ ਸਾਹਮਣੇ ਦਿਓ ਕਰਾ ॥

———

ਆਪੇ ਮਾਂ ਦਾ ਲਾਲ ਨਿੱਤਰੂ
ਕਰਾਮਾਤ ਪ੍ਰਤੱਖ ਦਿਖਾ ॥
ਜੇ ਮੈਂ ਹਾਰ ਜਾਵਾਂ ਤਾਂ ਮੈਨੂੰ
ਦੇਸ ਨਿਕਾਲਾ ਦਿਓ ਸੁਣਾ ॥

---

ਔਰੰਗਜ਼ੇਬ ਨੇ ਜੈ ਸਿੰਘ ਤਾਈਂ
ਆਖਿਆ ਅਪਣੇ ਕੋਲ ਬੁਲਾ ॥
ਇੱਕ ਵਾਰੀ ਦਰਬਾਰ 'ਚ ਦੇਵੋ
ਹਰੀ ਕ੍ਰਿਸ਼ਨ ਦੇ ਦਰਸ ਕਰਾ ॥

---

ਜੈ ਸਿੰਘ ਕਿਹਾ ਕਿ ਸਤਿਗੁਰ ਨੂੰ ਤੇ
ਸੀਤਲਾ ਨਿੱਕਲ ਆਈ ਹੈ ॥
ਰਾਤ ਦਿਨੇ ਉਸ ਰੋਗੀ ਸਾਂਭੇ
ਉਸ ਦੀ ਧੰਨ ਕਮਾਈ ਹੈ ॥

---

## ਰਾਮ ਰਾਏ

ਰਾਮ ਰਾਏ ਲਈ ਸ਼ਾਹ ਨੇ
ਕੀਤੀ ਇੱਕ ਤਦਬੀਰ ॥
ਦਿਲ ਧਰਵਾਇਆ ਬਖ਼ਸ਼ ਕੇ
ਇਕ ਮੋਟੀ ਜਾਗੀਰ ॥

---

'ਪੰਡਤ ਵਾੜੀ'—'ਚਮਾਧਰੀ'
'ਖਰਵਾੜਾ' ਤੇ ਧਮਵਾਲ' ॥
'ਧਰਤਨਾਵਲੀ' ਰਾਜ ਪੁਰਾ'
'ਮਿਆਵਲ' ਦਿੱਤਾ ਨਾਲ ॥

---

ਰਾਮ ਰਾਏ ਨੇ ਏਸ ਥਾਂ
ਕਰ ਕੇ ਬੜਾ ਉਪਾ ॥
ਡਿਹਰਾਦੂਨ ਦੇ ਨਾਮ ਦਾ
ਦਿੱਤਾ ਸ਼ਹਿਰ ਵਸਾ ॥

---

## ਗੁਰੂ ਜੀ ਦਾ ਵਿਛੋੜਾ

ਕੁਝ ਦਿਨ ਬੀਮਾਰੀ ਦੇ ਪਿੱਛੋਂ
ਸਤਿਗੁਰ ਇੰਜ ਫ਼ਰਮਾਣ ਲੱਗੇ ॥
ਮੁਖੀਏ ਸਿੱਖ ਬੁਲਾਓ ਭਾਈ
ਅਸੀਂ ਹਾਂ ਚਾਲੇ ਪਾਣ ਲੱਗੇ ॥

———

ਸਿੱਖ ਗੁਰਾਂ ਦੇ ਲਾਗੇ ਆ ਕੇ
ਦੇਖਦਿਆਂ ਘਬਰਾ ਚੱਲੇ ॥
"ਹੇ ਸਤਿਗੁਰ ਜੀ, ਸਾਨੂੰ ਦੱਸੋ !
ਲੜ ਕਿਸ ਦੇ ਹੋ ਲਾ ਚੱਲੇ" ?

———

ਹੱਥ ਨਾਲ ਗੁਰੂ ਦਿਹ ਦਿਲਾਸੇ
"ਬਾਬਾ", ਕਿਹਾ "ਬਕਾਲੇ" ਸੀ ॥
ਵੱਲ ਪੰਜਾਬ ਨਰੇਲ ਰੱਖ ਕੇ:
ਮੱਥਾ ਟੇਕਿਆ ਨਾਲੇ ਸੀ ॥

———

ਤੀਹ ਮਾਰਚ ਸਨ ਚੌਂਠ ਸੋਲਾਂ ਸੌ
"ਜੋਤੀ ਜੋਤ" ਸਮਾਏ ਸਨ ॥
ਸਨ ਸਸਕਾਰੇ ਜਮਨਾ ਕੰਢੇ
ਗੁਰੂ ਪੁਰੀ ਨੂੰ ਧਾਏ ਸਨ ॥

———

## ਤੇਗ ਬਹਾਦਰ ਨੂੰ ਗੱਦੀ

ਏਧਰ ਮੁਖੀਏ ਸਿੱਖ ਗੁਰਾਂ ਦੇ
ਮੱਤੀ ਦਾਸ ਤੇ ਭਾਈ ਦਿਆਲ ॥
ਸਤੀ ਦਾਸ, ਗੁਰਦਿੱਤਾ, ਦਰਗਾਹ
ਚੱਲੋ ਵਸਤਾਂ ਕੁੱਲ ਸੰਭਾਲ ॥

———

ਹੋ ਕੇ ਕੀਰਤ ਪੁਰ ਦੇ ਵਿੱਚੋਂ
ਪਹੁੰਚੇ ਅੰਤ ਬਕਾਲੇ ਸਨ ॥
ਆਣ ਗੁਰਾਂ ਦੇ ਦਰਸ਼ਨ ਕੀਤੇ
ਗੁਰਸਿੱਖ ਕਰਮਾਂ ਵਾਲੇ ਸਨ ॥

---

ਉਧਰੋਂ, ਅੰਮ੍ਰਿਤਸਰੋਂ ਪਹੁੰਚ ਗਏ
ਭੱਲੇ ਗੁਰਮੁੱਖ ਦੁਆਰਕਾ ਦਾਸ ॥
ਭਾਈ ਗੜ੍ਹੀਆ ਨਾਲ ਉਹਨਾਂ ਦੇ
ਰਹੇ ਜੋ ਛੇਵੇਂ ਸਤਿਗੁਰ ਪਾਸ ॥

---

ਸੱਭੇ ਗੁਰਿਆਈ ਦੀਆਂ ਵਸਤਾਂ
ਸਿੱਖਾਂ ਕਰ ਪੂਰਨ ਸਨਮਾਨ ॥
ਭੋਰੇ ਦੇ ਵਿੱਚ ਭੇਟਾ ਕੀਤੀਆਂ
ਤੇਗ--ਬਹਾਦਰ ਸਾਹਵੇਂ ਆਨ ॥

---

ਇੱਕ ਨਾਰੀਅਲ ਤੇ ਪੰਜ ਪੈਸੇ
ਕਲਗੀ, ਪੋਥੀ ਮਾਲਾ ਬਾਜ਼ ॥
ਗੁਰਚਰਨਾ ਵਿੱਚ ਭੇਟਾ ਕੀਤੀ
ਗੁਰਿਆਈ ਦੀ ਨਜ਼ਰ ਨਿਆਜ਼ ॥

---

ਬਾਬੇ ਬੁੱਢੇ ਦੀ ਕੁੱਲ ਵਿੱਚੋਂ
ਗੁਰਦਿੱਤਾ ਜੀ ਅੱਗੇ ਆ ॥
ਗੁਰਿਆਈ ਦਾ ਨੌਵੇਂ ਗੁਰ ਦੇ
ਮੱਥੇ ਦਿੱਤਾ ਟਿੱਕਾ ਲਾ ॥

---

ਸਿਰ ਧਰ ਚਰਨੀ ਆਖਣ ਲੱਗੇ
ਧੰਨ ਗੁਰੂ ਨੌਵੇਂ ਅਵਤਾਰ ॥
ਸੰਗਤਾਂ ਬਿਹਬਲ ਹੋ ਰਹੀਆਂ ਨੇ
ਬਾਹਿਰ ਆ ਕੇ ਦਿਓ ਦੀਦਾਰ ॥

---

ਤੇਗ਼ ਬਹਾਦਰ ਗੁਰੂ ਆਖਿਆ
ਗੁਰਿਆਈ ਹੈ ਰੱਬੀ ਦਾਤ ॥
ਇਸ ਦੀ ਅਜੇ ਨ ਡੌਂਡੀ ਪਿੱਟਣੀ
ਕਿਸੇ ਕੋਲ ਨ ਕਰਨੀ ਬਾਤ ॥

---

ਕੂੜ ਬਜ਼ਾਰ 'ਚ ਨਹੀਂ ਖੋਹਲਣੀ ॥
ਸੱਚੇ ਨਾਮ ਦੀ ਅਸਾਂ ਨੇ ਹੱਣ ॥
ਮੂਰਖ ਹੈ ਜੋ ਬਿਨਾ ਵੇਖਿਆਂ ॥
ਰੇਤ 'ਚ ਦੇਵੇ ਘਿਓ ਪਲੱਟ ॥

---

ਸਿੱਖਾਂ ਗੁਰੂ ਦੇ ਹੁਕਮ 'ਚ ਬੱਧਿਆਂ
ਬਾਹਿਰ ਆ ਨ ਕੀਤੀ ਗੱਲ ॥
ਝੂਠੇ ਮੂਠੇ ਗੁਰੂ ਬਨਾਉਟੀ
ਲੋਕਾਂ ਨਾਲ ਨ ਕਰਦੇ ਗੱਲ ॥

---

## [1]ਮੱਖਣ ਸ਼ਾਹ ਲੁਬਾਣਾ

ਮੱਖਣ ਸ਼ਾਹ ਲੁਬਾਣਾ ਹੈ ਸੀ
ਚਾਵਲ ਦਾ ਵਣਜਾਰਾ ॥
ਦਸ ਹਜ਼ਾਰ ਜਹਾਜ਼ਾਂ ਦਾ ਸੀ
ਉਸ ਦਾ ਬੇੜਾ ਭਾਰਾ ।

---

ਜਿਹਲਮ ਜ਼ਿਲ੍ਹੇ ਦੇ ਟਾਂਡੇ ਪਿੰਡ ਦਾ
ਹੈ ਸੀ ਵੱਸਣ ਵਾਲਾ ॥
ਇੱਕ ਲੱਖ ਸਨ ਬੈਲ ਉਸ ਦੇ
ਸੇਠ ਜੀ ਬੜਾ ਸੁਖਾਲਾ ॥

---

1. ਸਿੱਖ ਹਿਸਟਰੀ ਕਨੱਹੀਆ ਲਾਲ ਅਨੁਸਾਰ

ਮਿਸਰ ਤੋਂ ਲੈ ਕੇ ਭਾਰਤ ਵਿੱਚੀਂ
ਬਲਖ ਬੁਖਾਰੇ ਜਾਂਦਾ ॥
ਓਧਰੋਂ ਮਾਲ ਲਿਆਂਦਾ ਏਧਰ
ਏਧਰੋਂ ਉਧਰ ਪੁਚਾਂਦਾ ॥

——

'ਅੰਗ-ਪਾਲ' ਸੌ ਐਨ ਸੱਨਦ-ਬੱਧ
ਸਦਾ ਨਾਲ ਓਸ ਰਹਿੰਦੇ ॥
ਓਹਨਾਂ ਘੋੜ ਸਵਾਰਾਂ ਤਾਈਂ
'ਯੁਰੱਰਾਕ-ਬਸਤਨ' ਵੀ ਕਹਿੰਦੇ ॥

——

ਸੀ ਮਸੰਦ ਗੁਰੂ ਘਰ ਦਾ ਵੀ
ਸਿਦਕਵਾਨ ਸਿੱਖ ਪਿਆਰਾ ॥
ਦਸਵੰਧ ਕਮਾਈ ਅਪਣੀ ਵਿੱਚੋਂ
ਗੁਰਾਂ ਨੂੰ ਦੇਵੇ ਸਾਰਾ ॥

——

ਮਿਸਰ ਵੱਲੋਂ ਉਹ ਭਰ ਕੇ ਬੇੜੇ
ਮਾਲ ਲਿਆਇਆਂ ਮੋਟਾ ॥
ਓਹਦਾ ਵਿਗਾੜ ਸੰਵਾਰ ਨ ਸਕਦਾ
ਲਾਹਾ ਮੰਦਾ ਟੋਟਾ ॥

——

ਫਸਿਆ ਆਣ ਤੂਫ਼ਾਨ 'ਚ ਬੇੜਾ,
ਦਿੱਸੇ ਦੂਰ ਕਿਨਾਰਾ ॥
ਬੇੜਾ ਪਿਆ ਤੂਫ਼ਾਨ 'ਚ ਡੋਲੇ,
ਚੱਲੇ ਨ ਕੋਈ ਚਾਰਾ ॥

——

ਹੰਭ ਮੁਹਾਣੇ ਆਖਣ ਲੱਗੇ ॥
"ਵਾਹ ਨਹੀਂ ਹੁਣ ਸਰਦਾਰਾ ।"
ਹੀਲਾ ਕੋਈ ਨ ਹੁੰਦਾ ਤੱਕ ਕੇ,
ਸੋਚੀਂ ਪਿਆ ਵਿਚਾਰਾ ॥

——

ਆਖ਼ਰ ਗੁਰੂ ਧਿਆਵਣ ਲੱਗਾ,
ਸਿੱਖ ਸਤਿਗੁਰ ਦਾ ਪਿਆਰ ॥
''ਡੁੱਬਦੇ ਬੇੜੇ ਤਾਰਨ ਵਾਲਿਆ,
ਤਾਰਨਹਾਰ ਦਾਤਾਰ ॥''

———

'ਪੰਜ ਸੌ ਮੋਹਰ ਕਰਾਂ ਮੈਂ ਭੇਟਾ,
ਮਿਲੇ ਜੇ ਕਿਤੇ ਕਿਨਾਰਾ ॥
ਭਾਵੇਂ ਉਂਜ ਤੇਰਾ ਹੀ ਦਿੱਤਾ
ਹੋਇਆ ਹੈ ਇਹ ਸਾਰਾ ॥'

———

'ਕਰ ਮੇਰੇ ਤੇ ਨਜ਼ਰ ਕਰਮ ਦੀ,
ਹੋ ਜਾਏ ਪਾਰ ਉਤਾਰਾ ॥
ਕਰ ਕੁਰਬਾਨ ਦਿਆਂ ਤੇਰੇ ਤੋਂ
ਤਨ ਮਨ ਧਨ ਮੈਂ ਸਾਰਾ ॥'

———

ਸੇਵਕ ਦੀ ਅਰਦਾਸ ਕਦੀ ਵੀ
ਬਿਰਥਾ ਮੂਲ ਨਾਂ ਜਾਂਦੀ ॥
ਇਹ ਅਰਦਾਸ ਅਚੰਭੇ ਵਾਲੇ,
ਕਾਰਜ ਕਰ ਦਿਖਲਾਂਦੀ ॥

———

ਰੱਬ ਦੀ ਕਰਨੀ ਐਸੀ ਹੋਈ,
ਵਾ ਨੇ ਰੁਖ਼ ਬਦਲਾਇਆ ॥
ਭੰਵਰ 'ਚ ਫਸਦਾ ਫਸਦਾ ਬੇੜਾ,
ਡੁੱਬਣ ਖੁਣੋਂ ਬਚਾਇਆ ॥

———

ਸ਼ੁਕਰਾਨੇ ਵਿੱਚ ਆਖੇ, 'ਮਾਧੋ',
''ਹਮ ਐਸੇ ਤੂੰ ਐਸਾ ॥
ਹਮ ਮੈਲੇ ਤੁਮ ਊਜਲ ਕਰਤੇ,
ਨੀਕੋ ਠਾਕੁਰ ਦੇਸਾ ॥''

———

## ਮੱਖਣ ਸ਼ਾਹ ਬਕਾਲੇ ਵੱਲ

ਮੱਖਣ ਸ਼ਾਹ ਨੇ ਲਈ ਜਾਂ,
ਸਾਰੀ ਵਸਤ ਸੰਭਾਲ ॥
ਥਾਂ ਸਿਰ ਵੇਚਿਆ ਵੱਟਿਆ,
ਸੱਭ ਲੋੜੀਂਦਾ ਮਾਲ ॥

———

ਸੱਚੇ ਗੁਰੂ ਨੂੰ ਮਿਲਣ ਲਈ,
ਹੋ ਕੇ ਫੇਰ ਤਿਆਰ ॥
ਵੱਲ ਬਕਾਲੇ ਚੱਲਿਆ,
ਲੰਮੇ ਪੈਂਡੇ ਮਾਰ ॥

———

ਆਣ ਬਕਾਲੇ ਪਹੁੰਚਿਆ,
ਆਖ਼ਰ ਮੱਖਣ ਸ਼ਾਹ ॥
ਗੁਰੂਆਂ ਦਾ ਕੋਈ ਅੰਤ ਨ,
ਬੈਠੇ ਗੱਦੀਆਂ ਲਾ ॥

———

ਓਥੇ ਹਰ ਕੋਈ ਰਿਹਾ ਸੀ,
ਸਿਰ ਤੇ ਚੌਰ ਝੁਲਾ ॥
ਛਤਰ, ਕਨਾਤਾਂ ਤਖ਼ਤਪੋਸ਼,
ਰਹੇ ਸੀ ਛੱਬ ਦਿਖਲਾ ॥

———

ਹਰ ਜੀ ਮੀਣਾ ਮੀਸਣਾ,
ਬੈਠਾ ਤੰਬੂ ਤਾਣ ॥
ਸੋਢੀ ਕਈ ਬਨਾਵਟੀ,
ਡੱਟ ਗਏ ਓਥੇ ਆਣ ॥

———

ਸਭਨਾਂ ਹੱਟਾਂ ਖੋਹਲੀਆਂ,
ਸਭਨਾ ਧੋਤੇ ਵੱਟ ॥
ਭੋਲੇ ਭਾਲੇ ਸਿੱਖੜੇ,
ਕੀਤੇ ਚੌੜ-ਚਪੱਟ ॥

———

ਧੀਰ ਮੱਲ ਦੀ ਸੱਭ ਤੋਂ,
ਵੱਖਰੀ ਹੈ ਸੀ ਸ਼ਾਨ ॥
ਬੀੜ ਓਸ ਪ੍ਰਕਾਸ਼ ਕੇ
ਲਏ ਚੰਦੋਏ ਤਾਣ ॥

———

ਬਸਤ੍ਰ ਓਹਦੇ ਰੇਸ਼ਮੀ,
ਜੋੜੇ ਤਿੱਲੇਦਾਰ ॥
ਗੱਦੇ ਰੱਖੇ ਤਖ਼ਤ ਤੇ,
ਬਹੇ ਚੌਂਕੜੀ ਮਾਰ ॥

———

ਖੋਹਲੇ, ਮੀਟੇ, ਅੱਖੀਆਂ,
ਭਰ ਭਰ ਵਿੱਚ ਖ਼ੁਮਾਰ ॥
ਜ਼ਾਹਰ ਕਰੇ ਜਿਓਂ ਵੇਖਦਾ
ਉਹ ਹੈ ਦਸਮ ਦੁਆਰ ॥

———

ਛੱਡੇ ਕਈ ਮਸੰਦ ਸੀ,
ਏਧਰ ਓਧਰ ਓਸ ॥
ਘੇਰ ਘੇਰ ਕੇ ਲਈ ਆਣੇ
ਸਿੱਖਾਂ ਤਾਈਂ ਪਲੋਸ ॥

———

ਮੱਥਾ ਜਿਹੜਾ ਟੇਕਦਾ,
ਓਹਨੂੰ ਦਏ ਅਸੀਸ ॥
ਕਾਰਜ ਪੂਰੇ ਕਰੂਗਾ,
ਤੁਮਰੇ ਸੱਭ ਜਗਦੀਸ ॥

———

''ਅਸਲੀ ਗੱਦੀ ਇਹੋ ਹੈ ॥
ਗੁਰੂ ਨਾਨਕ ਕੀ ਮੀਤ ॥
ਔਰ ਕੋ ਮਸਤਕ ਟੇਕਣਾ.
ਹੈ ਬਿਪਰਨ ਕੀ ਰੀਤ ॥''

———

'ਬੋਦੀਓਂ ਫੜ ਕੇ ਤਾਰਨਾ,
ਹਮ ਨੇ ਤੁਮਹਿੰ ਜ਼ਰੂਰ ॥
ਪਰ ਅਪਨੀ ਹੋ ਜਾਂਇਗੀ,
ਗੋਲਕ ਜਬ ਭਰਪੂਰ ॥'

———

'ਹਮ ਡੂਬਤ ਕੋ ਤਾਰਤੇ,
ਤਰਤੇ ਦੇਵੇਂ ਡੋਬ ॥
ਬਰਛੇ ਵਾਂਗੂੰ ਰੜਕਤਾ,
ਕੰਡਾ ਦਏਂ ਜੇ ਚੋਭ ॥'

———

'ਬੇਮੁੱਖ ਹੋ ਜੋ ਹਮਨ ਸੇ,
ਤਿਸ ਕਾ ਹੋਗਾ ਨਾਸ ॥
ਨਰਕੋਂ ਬੀਚ ਪੁਚਾਏਂਗੇ,
ਜਮਦੂਤੋਂ ਕੇ ਪਾਸ ॥'

———

'ਦਿਓ ਚੜ੍ਹਾਵੇ ਰੱਜਵੇਂ,
ਰਜਵੇਂ ਲਓ ਵਰਦਾਨ ॥
ਸੌ ਵੱਟੇ ਲੱਖ ਮਿਲੇਂਗੇ,
ਪਰ ਮਿਲੇਂਗੇ ਦੂਏ ਜਹਾਨ ॥'

———

'ਜੋ, ਨ ਹਮ ਕੋ ਮਾਨਤੇ,
ਉਨ ਕੋ ਕਰੇਂ ਪਰੇਤ ॥
ਟੱਬਰ ਸਾਰਾ ਮਰੇ ਗਾ,
ਡੰਗਰ ਵੱਛੇ ਸਮੇਤ ॥'

———

ਮੱਖਣ ਸ਼ਾਹ ਸੀ ਸੋਚਦਾ,
ਕਰੀਏ ਕਿਹੜੀ ਗੱਲ ?
ਗੁਰੂਆਂ ਦਾ ਵੱਗ ਫਿਰ ਰਿਹਾ,
ਜਾਈਏ ਕੀਹਦੇ ਵੱਲ ?

———

ਅਸਲੀ ਨਕਲੀ ਵਿੱਚ ਨ,
ਕੀਤੀ ਜਾਏ ਪਛਾਣ ॥
ਇੱਕ ਦੂਜੇ ਤੋਂ ਵੱਧ ਕੇ,
ਬੈਠੇ ਤੰਬੂ ਤਾਣ ॥

———

ਪੰਜ ਪੰਜ ਮੋਹਰਾਂ ਟੇਕੀਏ,
ਮੱਥਾ ਸੱਭ ਨੂੰ ਜਾ ॥
ਝੂਠੇ ਮੂਠੇ ਗਰਾਂ ਨੂੰ,
ਦਈਏ ਮਗਰੋਂ ਲਾਹ ॥

———

ਅਸਲੀ ਹੋਊ ਪਛਾਣ ਕੇ,
ਆਪੇ ਲਊ ਖਲ੍ਹਾਰ ॥
ਪੰਜ ਸੌ ਮੋਹਰਾਂ ਮੰਗ ਕੇ,
ਛਡੂ ਸੱਚ ਨਿਤਾਰ ॥

———

ਸੱਭ ਨੂੰ ਮੱਥੇ ਟੇਕਦਾ,
ਲੈਂਦਾ ਜਾਏ ਅਸੀਸ ॥
ਸਾਰੇ ਉਹਨੂੰ ਸਮਝਦੇ,
ਵੱਡਾ ਸਿੱਖ ਰਈਸ ॥

———

ਅੱਗੇ ਦੇਂਦੇ ਜਾਣ ਨ,
ਜ਼ੋਰੀਂ ਪਕੜ ਬਿਠਾਣ ॥
ਮੁਰਗੀ ਮੋਟੀ ਫਸ ਗਈ,
ਲੱਗੀ ਖੰਭ ਛੁੜਾਣ ॥

———

ਐਪਰ ਬੁਝੀ ਕਿਸੇ ਨ,
ਉਹਦੇ ਦਿਲ ਦੀ ਗੱਲ ॥
ਮੱਖਣ ਸ਼ਾਹ ਉਦਾਸ ਹੋ,
ਝਾਕੇ ਲਹਿੰਦੇ ਵੱਲ ॥

———

ਡਿੱਕੋ ਡੋਲੇ ਖਾਂਵਦਾ,
ਪਹੁੰਚਿਆ ਭੌਰੇ ਕੋਲ ॥
ਸਾਗਰ ਕੰਢਿਓਂ ਹੰਸ ਜਿਉਂ
ਪਾਣੀ ਮੁੜੇ ਵਿਰੋਲ ॥

———

ਬਾਲਿਕ ਡਿੱਠੇ ਖੇਡਦੇ,
ਅੱਖੀਂ ਪੱਟੀਆਂ ਬੰ੍ਹਨ ॥
ਅੱਨ੍ਹਾਂ ਛੂਹੇ ਸੁਜਾਖਿਆਂ,
ਉਹਨੂੰ ਕਿਵੇਂ ਦਿੱਸਨ ॥

———

ਆਖਣ ਲੱਗਾ, "ਬਾਲਕੋ",
'ਮੇਰੀ ਸੁਣਨਾ ਗੱਲ ॥
ਹੋਰ ਬਕਾਲੇ ਗੁਰੂ ਕੋਈ,
ਰਹਿੰਦਾ ਕਿਹੜੀ ਵੱਲ ?'

———

ਕਿਹਾ ਬਾਲਿਕਾਂ, 'ਤੁਸੀਂ ਭੇ,
ਥਾਂ ਸਿਰ ਪਹੁੰਚੇ ਆਣ ॥
ਏਸੇ ਭੋਰੇ ਵਿਚ ਨੇ,
ਸੱਚੇ ਗੁਰੂ ਮਹਾਨ ?'

———

'ਤੇਗ਼ ਬਹਾਦਰ ਗੁਰੂ ਜੀ,
ਹੈ ਉਹਨਾਂ ਦਾ ਨਾਮ ॥
ਮਿਲਦੇ ਮਰਜ਼ੀ ਨਾਲ ਨੇ,
ਦਰਸ਼ਨ ਦੇਣ ਨ ਆਮ ॥'

———

'ਪ੍ਰਗਟ ਹੋਣਾ ਚਾਹੁਣ ਨ,
ਗੁਪਤ ਹੀ ਰਹਿਣਾ ਚਾਹੁਣ ॥
ਗੁਰਸਿੱਖ ਤਰਲੇ ਉਹਨਾਂ ਦੇ,
ਪਏ ਬਥੇਰੇ ਪਾਣ ॥'

———

ਦਾਰਸ ਬੱਝੀ ਫੇਰ ਤੋਂ
ਨੈਣੀ ਆਈ ਲੋ ॥
ਗਿਆ ਅਗੰਮੀ ਆਸ ਥੀਂ,
ਜੁੱਸਾ ਦੂਣਾ ਹੋ ॥

———

ਵਾਹੋ ਦਾਹੀ ਜਦੋਂ ਉਹ,
ਲੱਗਾ ਅੰਦਰ ਜਾਣ ॥
ਮਾਤ ਨਾਨਕੀ ਰੋਕ ਕੇ,
ਲੱਗੇ ਇੰਜ ਸਮਝਾਣ ॥

———

'ਬਿਨਾ ਆਗਿਆ ਗੁਰਾਂ ਦੀ,
ਮਿਲਣਾ ਹੈ ਦੁਸ਼ਵਾਰ ॥
ਮੈਂ ਹਾਂ ਪੁੱਛ ਕੇ ਆਵੰਦੀ,
ਤੁਸੀਂ ਖਲੋਵੋ ਬਾਹਰ ॥'

———

ਮਾਤ ਨਾਨਕੀ ਆਣ ਕੇ,
ਵੱਡੇ ਚਾਵਾਂ ਨਾਲ ॥
ਆਖਿਆ 'ਆਗਿਆ ਮਿਲ ਗਈ,
ਜਾਵੋ ਅੰਦਰ ਲਾਲ ॥'

———

ਭੋਰੇ ਅੰਦਰ ਜਾਂਦਿਆਂ,
ਹੋਏ ਜਦੋਂ ਦੀਦਾਰ ॥
ਮੱਖਣ ਸ਼ਾਹ ਦਾ ਠਰ ਗਿਆ,
ਤਪਦਾ ਅੰਦਰ ਬ੍ਹਾਰ ॥

———

ਧਰ ਕੇ ਮੋਹਰਾਂ ਪੰਜ ਉਸ਼,
ਮੱਥਾ ਦਿੱਤਾ ਟੇਕ ॥
ਇੱਕ ਪਾਸੇ ਹੋ ਬਹਿ ਗਿਆ,
ਸਿੱਖ ਵਣਜਾਰਾ ਨੇਕ ॥

———

ਤਾਂ ਸਤਿਗੁਰ ਮੁਸਕਾ ਪਏ,
ਕੀਤੀ ਕੋਈ ਨ ਗੱਲ ॥
ਡਿੱਠਾ ਮੂਲ ਨ ਉਹਨਾ ਨੇ,
ਉਹਦੀਆਂ ਮੋਹਰਾਂ ਵੱਲ ॥

———

ਨ ਕੋਈ ਦਿੱਤੀ ਥਾਪਨਾ,
ਨ ਕੋਈ ਹੋਰ ਅਸੀਸ ॥
ਬਖ਼ਸ਼ਿਸ ਦੇ ਭੰਡਾਰ ਨੇ,
ਨ ਬਖ਼ਸ਼ੀ ਬਖ਼ਸ਼ੀਸ਼ ॥

———

ਤਿੱਖੀ ਜਹੀ ਮੁਸਕਾਣ ਪਰ,
ਵਾਹ ਗਈ ਇੱਕ ਲਕੀਰ ॥
ਵੱਜਾ ਮੱਖਣ ਸ਼ਾਹ ਦੇ,
ਇਕ ਅਣੀਆਲਾ ਤੀਰ ॥

———

ਮੱਖਣ ਸ਼ਾਹ ਤੋਂ ਮੂਲ ਨ,
ਜਾਏ ਮਿਲਾਈ ਅੱਖ ॥
ਅੰਦਰ ਗਿਆ ਝੰਜੂਣਿਆਂ,
ਹਿਰਦਾ ਡੋਲਿਆ ਵੱਖ ॥

———

ਉਸ ਨੂੰ ਕੰਬਣੀ ਛਿੜ ਪਈ
ਤਿੱਖੀ ਵੇਖ ਨਿਗਾਹ ॥
ਧੁਰ ਅੰਦਰ ਜਿਓਂ ਉਸ ਦਾ
ਕੋਈ ਫੋਲ ਗਿਆ ॥

———

ਮੈਂ 'ਕੀੜਾ', ਗੁਰ 'ਪਰਬਤੋ'
ਮੇਰੀ ਕੀ ਔਕਾਤ ॥
ਪਰਖੇ ਸੂਰਜ ਤਾਈਂ ਜੋ
ਕੀ ਟਟਹਿਣਾ ਜ਼ਾਤ ?

———

ਮੂਰਖ ਮੁਗਧ ਅੰਞਾਣ ਮੈਂ
ਸਤਿਗੁਰ ਪਰਖਾਂ ਆ ॥
ਮੇਰਾ ਇਹ ਗੁਨਾਹ ਤਾਂ
ਸਤਿਗੁਰ ਬੁੱਝ ਲਿਆ ॥

---

ਬਦਰਾ ਉਸ ਉਲਟਾ ਕੇ
ਮੋਹਰਾਂ ਡੋਹਲੀਆਂ ਸੱਭ ॥
ਆਪ ਮੁਹਾਰੇ ਕੂਕਿਆ
"ਗੁਰੂ ਲਿਆ ਮੈਂ ਲੱਭ ॥"

---

ਇੱਕ ਸਿੱਖ ਨੇ ਵਰਜਿਆ
ਇਹ ਨ ਸ਼ੋਰ ਮਚਾ ॥
ਕਾਲ੍ਹਾ ਮੂੰਹ ਹੋਊ ਓਸ ਦਾ
ਜਿਸ ਇਹ ਭੇਦ ਕਿਹਾ ॥

---

ਚੁੱਕੀ ਝੱਟ ਦੁਵਾਤ ਉਸ
ਮੂੰਹ ਤੇ ਡੋਹਲ ਲਈ ॥
ਕਾਲ੍ਹਾ ਮੂੰਹ ਖ਼ੁਦ ਕਰ ਲਿਆ
ਹੁਣ ਕੀ ਕਸਰ ਰਹੀ ?

---

ਵਾਹੋ ਦਾਹੀ ਦੌੜਦਾ
ਕੋਠੇ ਚੜ੍ਹਿਆ ਆਣ ॥
ਕਾਲੇ ਹੱਥ 'ਚ ਚਿੱਟੜਾ
ਪਰਨਾ ਲੱਗਾ ਹਿਲਾਣ ॥

---

'ਗੁਰ ਲਾਧੋ', ਮੈਂ ਗੁਰ ਸਿੱਖੋ
'ਸਤਿਗੁਰ ਲੱਭ ਲਿਆ' ॥
ਕੁੱਲ ਚੌਰਾਸੀ ਵਾਲੜਾ
ਚੱਕਰ ਮੁੱਕ ਗਿਆ ॥

---

ਕਾਲ੍ਹੇ ਕੀਤੇ ਮੂੰਹ ਚੋਂ
ਚਾਨਣ ਕਿਰੇ ਪਿਆ ॥
ਜੀਕਣ ਰਾਤ ਦੀ ਕੁੱਖ ਚੋਂ
ਸੂਰਜ ਉਗਮ ਰਿਹਾ ॥

---

ਹਿਰਦਾ ਦ੍ਰਵਿਆ ਗੁਰਾਂ ਦਾ
ਦਿਲ ਵਿੱਚ ਉੱਠਣ ਉਛਾਲ ॥
ਕੋਠੇ ਚੜ੍ਹ ਕੇ ਘੁੱਟਿਆ
ਗੁਰਸਿੱਖ ਛਾਤੀ ਨਾਲ ॥

---

ਕਿੱਡਾ ਵੱਡਾ ਸਿੱਖ ਹੈ
ਕੇਡਾ ਸ਼ਰਧਾਵਾਨ ?
ਗੁਰ ਲੱਭਣ ਲਈ ਮੁੱਖ ਤੇ
ਕਾਲਖ ਵੀ ਪ੍ਰਵਾਨ ॥

---

ਵਹੇ ਅੱਥਰੂ ਗੁਰਾਂ ਦੇ
ਪਿਆਰ ਹਨੇਰੀ ਝੁੱਲ ॥
ਗੁਰ ਹੰਝੂਆਂ ਥੀਂ ਸਿੱਖ਼ ਦੀ
ਸੱਭ ਕਾਲਖ ਗਈ ਧੁੱਲ ॥

---

ਮੱਖਣ ਸ਼ਾਹ ਹੋ ਸੁਰਖ਼ਰੂ
ਹੋਇਆ ਅਤਿ ਮਸਰੂਰ ॥
ਚਰਨੀ ਢੱਠਾ ਗੁਰਾਂ ਦੇ
ਮਸਤਕ ਨੂਰੋ ਨੂਰ ॥

---

ਆਈਆਂ ਸੁਣ ਕੇ ਸੰਗਤਾਂ,
ਝੱਟ ਵਹੀਰਾਂ ਪਾ ॥
ਬਾਈ ਦੰਭੀ ਗੁਰੂ ਪਰ,
ਇੱਕ ਦਮ ਗਏ ਮੁਰਝਾ ॥

---

ਚੜ੍ਹਨ ਚੜ੍ਹਾਵੇ ਲੱਗ ਪਏ,
ਜੈ ਜੈ ਲੱਗੀ ਹੋਣ
ਭੋਰੇ ਹਾਸੇ ਛਣਕ ਪਏ,
ਪਏ ਪਖੰਡੀ ਰੋਣ ॥

---

ਭੋਰਿਓਂ ਬਾਹਿਰ ਗੁਰਾਂ ਨੇ,
ਦਿੱਤੇ ਦਰਸ਼ਣ ਆਣ ॥
ਸੂਰਜ ਉੱਗਾ ਸੱਚ ਦਾ,
ਲੱਗਾ ਨ੍ਹੇਰ ਭਜਾਣ ॥

---

ਡੇਰੀਂ ਬਾਈ ਗੁਰਾਂ ਦੇ,
ਦਿੱਸਣ ਪੈਂਢੇ ਕਾਂ ॥
ਮੂੰਹ ਤੇ ਭਿਣਕਣ ਮੱਖੀਆਂ,
ਬੰਦਾ, ਨਾ ਨੂੰ ਨਾ ॥

---

ਸਤਿਗੁਰ ਅੱਗੇ ਲੱਗ ਗਏ,
ਮਾਇਆ ਦੇ ਅੰਬਾਰ ॥
ਢੋਏ ਢੋ ਢੋ ਸੰਗਤਾਂ,
ਭਰਿਆ ਅੰਦਰ ਬ੍ਹਾਰ ॥

---

ਵੰਡੇ ਮਾਤਾ ਨਾਨਕੀ,
ਮਠਿਆਈਆਂ ਦੇ ਥਾਲ ॥
ਖ਼ੁਸ਼ੀ 'ਚ ਖੀਵੇ ਹੋ ਰਹੇ,
ਗੱਭਰੂ ਬੁੱਢੇ ਬਾਲ ॥

---

ਦਿਹੋਂ ਛਿਪਦੇ ਤੱਕ ਰਹੀ ਸੀ,
ਗਹਿਮਾ ਗਹਿਮ ਮਹਾਨ ॥
ਰਾਤੀਂ ਅਪਣੇ ਘਰਾਂ ਨੂੰ
ਟੁਰ ਗਏ ਸਿੱਖ ਸੁਜਾਨ ॥

---

## ਕੋਰੜਾ

ਜਦੋਂ ਸੱਚ ਜਾਗਿਆ ਤਾਂ
ਕੂੜ ਨੱਸਿਆ ॥
ਨੂਰ ਦੌੜ ਗਿਆ
ਜਦੋਂ ਨੂਰ ਹੱਸਿਆ ॥

---

ਉੱਠ ਗਏ ਪਖੰਡੀ
ਪੁੱਟ ਕੇ ਤਮੋਟੀਆਂ ॥
ਠਹਿਰੀਆਂ ਨ ਸੱਚ ਅੱਗੇ
ਨੀਤਾਂ ਖੋਟੀਆਂ ॥

---

ਧੀਰ-ਮੱਲ ਰਿਹਾ ਓਵੇਂ
ਗੱਦੀ ਮੱਲ ਕੇ ॥
ਕੱਲਾ ਨ ਬਕਾਲਿਓਂ
ਉਹ ਗਿਆ ਹੱਲ ਕੇ ॥

---

ਨਿੱਤ ਸੋਚਾਂ ਸੋਚੇ
ਕੀ ਪੁਆੜਾ ਪੈ ਗਿਆ ?
ਚਾਚਾ ਕਿਥੋਂ ਭੌਰੇ ਪਿਆ
ਹੱਡੀਂ ਲਹਿ ਗਿਆ ?

---

ਵਰ੍ਹਿਆਂ ਦੇ ਸੁੱਤੇ ਨੂੰ
ਕਿਹੜਾ ਜਗਾ ਗਿਆ ?
ਕੌਣ ਸਾਨੂੰ ਨਵਾਂ ਹੀ
ਪੁਆੜਾ ਪਾ ਗਿਆ ?

---

ਇੱਕ ਗਲੋਂ ਲਹਿੰਦੇ
ਨਵਾਂ ਹੋਰ ਆਉਂਦੇ ॥
ਨਵੇਂ ਨਵੇਂ ਫ਼ਿਤਨੇ
ਨਵਾਂ ਜਗਾਉਂਦੇ ॥

---

ਭਾਈ ਤੇ ਭਤੀਜੇ
ਮਸੀਂ ਗਲ੍ਹੋਂ ਲਹੇ ਨੇ ॥
ਚਾਚੇ ਹੋਰੀਂ ਆ
ਉਤੋਂ ਪੱਟੀਂ ਪਏ ਨੇ ॥

---

ਇਹਨਾਂ ਤੋਂ ਨਹੀਂ ਹੁੰਦਾ
ਛੁਟਕਾਰਾ ਦਿਸਦਾ ॥
ਇੱਕ ਵੀ ਨ ਸਿੱਖ
ਸਾਡੇ ਉੱਤੇ ਵਿੱਸਦਾ ॥

---

ਧੂਫ ਦੇ ਦੇ ਬੀੜ
ਪ੍ਰਕਾਸ਼ ਕਰੀਏ ॥
ਕਰ ਕਰ ਕੀਰਤਨ
ਨਿੱਤ ਮਰੀਏ ॥

---

ਸਿੱਖਾਂ ਨੂੰ ਅਸੀਸਾਂ ਦਈਏ
ਕੋਹ ਕੋਹ ਲੱਮੀਆਂ ॥
ਗੱਲਾਂ ਨਾਲ ਪ੍ਰਬਤਾਂ ਨੂੰ
ਲਾਈਏ ਥੱਮ੍ਹੀਆਂ ॥

---

ਦੇਣ ਵਾਲੇ ਵੱਲ
ਹੋ ਉਦਾਰ ਝਾਕਦੇ ॥
ਨ ਦੇਣ ਵਾਲੇ ਦਾ ਵੀ
ਭਲਾ ਆਖਦੇ ॥

---

ਹੋਰ ਭਲਾ ਗੁਰੂ ਕੀ ਨੇ
ਸੱਪ ਕੱਢਦੇ ?
ਖੌਰੇ ਸਿਖ ਸਾਨੂੰ
ਕਾਹ ਤੋਂ ਜਾਣ ਛੱਡਦੇ ?

---

ਗਲੁ ਪਿਆ ਫਾਹਾਂ,
ਤਾਂ ਇਹ ਲਾਹਣਾ ਪਵੇ ਗਾ ॥
ਝੇੜਾ ਰੋਜ਼ ਰੋਜ਼ ਦਾ,
ਮੁਕਾਣਾ ਪਵੇਗਾ ॥

---

ਜਿੰਨਾ ਚਿਰ ਮਗਰੋਂ ਨ,
ਚਾਚਾ ਲਹੇ ਗਾ ॥
ਓਦੋਂ ਤੱਕ ਸਾਡਾ,
ਏਹੋ ਹਾਲ ਰਹੇ ਗਾ ॥

---

ਸੱਦਿਆ ਮਸੰਦ ਸ਼ੀਹਾਂ,
ਧੀਰ ਮੱਲ ਨੇ ॥
ਪੈਂਦੇ ਮੇਰੀ ਹਿੱਕ ਵਿੱਚ,
ਰੋਜ਼ ਸੱਲ ਨੇ ॥

---

ਆਈਆਂ ਅੱਜ ਸੰਗਤਾਂ
ਲਹੌਰੋਂ ਬਾਹਲੀਆਂ ॥
ਕਈਆਂ ਕੋਲ ਹੈਣ,
ਮੋਹਰਾਂ ਦੀਆਂ ਥਾਲੀਆਂ ॥

---

ਸਾਨੂੰ ਪਰ ਟੇਕਿਆ ਨ,
ਮੱਥਾ ਇੱਕ ਨੇ ॥
ਚਾਚੇ ਹੋਰੀਂ, ਦਹੀ ਜਾਂਦੇ,
ਸਾਡੀ ਹਿੱਕ ਨੇ ॥

---

ਰਾਤੀਂ ਅੱਜ ਆਪਾਂ,
ਸ਼ਬਖ਼ੂਨ ਮਾਰੀਏ ॥
ਲੁੱਟ ਪੁੱਟ ਧਨ,
ਚਾਚੇ ਨੂੰ ਸੰਵਾਰੀਏ ॥

---

ਕਰ ਕੇ ਵਿਓਂਤ,
ਪੱਕ ਜਾਂ ਪਕਾ ਲਿਆ ॥
ਕਈਆਂ ਮੁਸ਼ਟੰਡਿਆਂ,
ਤਾਈਂ ਬੁਲਾ ਲਿਆ ॥

---

ਹੋਇਆ ਜਾਂ ਸਮਾਪਤ
ਦੀਵਾਨ ਗੁਰਾਂ ਦਾ ॥
ਕੱਲਾ ਕੱਲਾ ਸਿੱਖ ਲੱਗਾ,
ਜਾਣ ਗੁਰਾਂ ਦਾ ॥

---

ਗੁਰਾਂ ਉੱਤੇ ਹੱਲਾ ਕੀਤਾ,
ਧੀਰ ਮੱਲ ਨੇ ॥
ਝੱਲਾ ਕੀਤਾ ਸ਼ੀਹੇਂ ਤਾਈਂ,
ਉਹਦੇ ਝੱਲ ਨੇ ॥

---

ਲੈ ਗਏ ਸਮਾਨ ਸਾਰਾ,
ਲੁੱਟ ਪੁੱਟ ਕੇ ॥
ਗੁਰਾਂ ਦਿਆਂ ਸੇਵਕਾਂ,
ਦੇ ਤਾਈਂ ਕੁੱਟ ਕੇ ॥

---

ਸ਼ੀਹੇਂ ਨੇ ਚਲਾਈ ਗੋਲੀ,
ਪੂਰੀ ਸਿੱਨ੍ਹ ਕੇ ॥
ਗੁਰੂ ਜੀ ਦੀ ਗਈ,
ਕਨਪਟੀ ਵਿੱਨ੍ਹ ਕੇ ॥

---

ਮੱਖਣ ਲੁਬਾਣੇ ਨੂੰ,
ਜਾਂ ਪਤਾ ਲੱਗਿਆ ॥
ਹੰਝੂਆਂ ਦੀ ਥਾਂ,
ਨੈਣੋ ਲਹੂ ਵੱਗਿਆ ॥

---

ਝੱਟ ਨਾਲ ਲੈ ਕੇ,
ਆਪਣੇ ਸਵਾਰਾਂ ਨੂੰ ॥
ਸੋਧ ਦਿੱਤੇ ਧੀਰ–ਮੱਲੀ,
ਬਦਕਾਰਾਂ ਨੂੰ ॥

———

ਚਾਹੜਿਆ ਕੁਟਾਪਾ,
ਸ਼ੀਹੇਂ ਤਾਈਂ ਬੰਨ੍ਹ ਕੇ ॥
ਭੱਜ ਗਿਆ ਧੀਰ ਮੱਲ,
ਭਾਣਾ ਮੰਨ ਕੇ ॥

———

ਸੱਭੋ ਕੁਝ ਲੁੱਟਿਆ,
ਲਿਆਂਦੀ ਬੀੜ ਵੀ ॥
ਮੱਠੀ ਕੀਤੀ ਦਿਲ,
ਆਪਣੇ ਦੀ ਪੀੜ ਵੀ ॥

———

ਨੌਵੇਂ ਗੁਰਾਂ ਅੱਗੇ,
ਲਾਇਆ ਢੇਰ ਮਾਲ ਦਾ ॥
ਅਜੇ ਧੀਰ ਮੱਲ ਨੂੰ,
ਲੁਬਾਣਾ ਭਾਲਦਾ ॥

———

ਸਤਿਗੁਰੋ ਬੀੜ ਵੀ,
ਮੈਂ ਖੋਹ ਲਿਆਂਦੀ ਹੈ ॥
ਜੀਹਦੇ ਉਤੋਂ ਸਿੱਖੀ,
ਬਲਿਹਾਰੇ ਜਾਂਦੀ ਹੈ ॥

———

ਗੁਰਾਂ ਕਿਹਾ ਸਾਰਾ ਮਾਲ,
ਆਓ ਮੋੜ ਕੇ ॥
ਬੀੜ ਤਾਈਂ ਨਾਲ
ਸਤਿਕਾਰ ਛੋੜ ਕੇ ॥

———

ਕਾਹਦਾ ਗੁਰ ਸਿੱਖ,
ਜਿਹੜਾ ਮਾਇਆ ਧਾਰੀ ਹੈ ?
ਮਾਇਆ ਨੇ ਤਾਂ ਮੱਤ,
ਦੁਨੀਆਂ ਦੀ ਮਾਰੀ ਹੈ ।

———

ਮਾਇਆ ਤਾਂ ਗੁਰੂ ਦੇ ਘਰ,
ਆਪੇ ਆਂਦੀ ਹੈ ॥
ਸਿਖਾਂ ਦੀ ਤਾਂ ਮਾਇਆ,
ਗੁਰਸਿੱਖੋ ਬਾਂਦੀ ਹੈ ॥

———

ਸੋਨਾ, ਰੁੱਪਾ, ਪੱਨਾ,
ਮਿੱਟੀ ਸਾਡੇ ਵਾਸਤੇ ॥
ਮਿੱਟੀ ਦੀਆਂ ਪੰਡਾਂ,
ਫੇਰ ਬੱਨ੍ਹੋ ਕਾਸਤੇ ?

———

ਮੱਨ ਕੇ ਹੁਕਮ ਸਿੱਖਾਂ,
ਮਾਲ ਮੋੜਿਆ ॥
ਬੱਧੇ ਹੋਏ ਸ਼ੀਹੇਂ ਨੂੰ ਵੀ ॥
ਖੋਹਲ ਡੋੜਿਆ ॥

———

ਨਾਨਕੀ ਜੀ ਤਾਈਂ,
ਗੱਲ ਸਮਝਾਇ ਕੇ ॥
ਰੱਖ ਲਈ ਬੀੜ,
ਸਿੱਖਾਂ ਨੇ ਲੁਕਾਏ ਕੇ ॥

———

ਏਸੇ ਬੀੜ ਸਦਕਾ ਹੀ,
ਧੀਰ ਮੱਲ ਹੈ।
ਗੁਰੂ ਵਾਲੀ ਹੋਰ,
ਇਹਦੀ ਕਿਹੜੀ ਗੱਲ ਹੈ ?

———

ਕਰਕੇ ਉਤਾਰਾ ਬੀੜ
ਮੋੜ ਆਵਾਂ ਗੇ ॥
ਤਦੋਂ ਤੀਕ ਗੱਲ,
ਗੁਰਾਂ ਤੋਂ ਲੁਕਾਵਾਂ ਗੇ ॥

———

ਬੜਾ ਨੌਵਾਂ ਪਾਤਸ਼ਾਹ,
ਉਦਾਰ ਚਿੱਤ ਸੀ ॥
ਸੱਜਣ ਤਾਂ ਸੱਜਣ,
ਵੈਰੀ ਵੀ ਮਿੱਤ ਸੀ ॥

———

ਉਹਦੇ ਲਈ ਮਾੜਾ ਚੰਗਾ,
ਇੱਕ ਸਾਰ ਸੀ ॥
ਉਹਦੇ ਲਈ ਤਾਂ,
ਸਾਰਾ ਜੱਗ ਪਰੀਵਾਰ ਸੀ

———

ਖੋਹਲ ਦਿੱਤੇ ਗੁਰਾਂ,
ਨਾਮ ਦੇ ਭੰਡਾਰੇ ਸੀ ॥
ਤਾਰਿਆਂ ਤੋਂ ਵੱਧ,
ਉਹਨੇ ਪਾਪੀ ਤਾਰੇ ਸੀ ॥

———

ਨਾਮ ਬਾਣੀ ਵਾਲਾ,
ਪਰਵਾਹ ਚੱਲਦਾ ॥
ਗੁਰੂ ਘਰ ਘਾਟਾ ਨਹੀਂ,
ਕਿਸੇ ਗੱਲ ਦਾ ॥

———

## ਸੰਗਤਾਂ ਦੀ ਬਿਨੇ

ਅੰਮ੍ਰਿਤਸਰ ਤੇ ਕੀਰਤਪੁਰ ਦੀਆਂ,
ਸੰਗਤਾਂ ਆ ਕੇ ਅਰਜ਼ ਗੁਜ਼ਾਰੀ ॥
ਪਈ ਲੋਕਾਈ ਤਰਸ ਰਹੀ ਏ,
ਦਰਸ ਦਿਓ ਚੱਲ ਪਰ ਉਪਕਾਰੀ ॥

———

ਸਤਿਗੁਰ ਤੁੱਠੇ ਮਿਹਰਾਂ ਹੋਈਆਂ,
ਕੀਤੀ ਅੰਮ੍ਰਿਤਸਰ ਦੀ ਤਿਆਰੀ ॥
ਘੋੜਿਆਂ ਊਠਾਂ, ਰਥਾਂ ਦੇ ਉੱਤੇ,
ਚੱਲਿਆ ਧਰਮ ਕਾਫ਼ਲਾ ਭਾਰੀ ॥

———

ਮਾਤ ਨਾਨਕੀ, ਗੁਜਰੀ ਹੋਰੀਂ
ਉਹ ਵੀ ਨਾਲ ਗੁਰਾਂ ਦੇ ਚੱਲੇ ॥
ਪੈਦਲ ਵੀ ਸ਼ਿੱਖ ਨਾਲ ਹੋਏ ਕੁਝ
ਸਿੱਖੀ ਸਿਦਕ ਜਿਨ੍ਹਾਂ ਦੇ ਪੱਲੇ ॥

———

ਰਾਹੀਂ ਧੂੜਾਂ ਧੁਮਦੀਆਂ ਜਾਵਣ
ਬੜੀ ਕਾਫ਼ਲੇ ਛੱਬ ਬਣਾਈ ॥
ਜਿਓਂ ਆਕੀ ਰਜਵਾੜੇ ਉੱਤੇ
ਸ਼ਾਹਿਨਸ਼ਾਹ ਨੇ ਫ਼ੌਜ ਚੜ੍ਹਾਈ ॥

———

ਊਠਾਂ ਨੱਕ "ਨਕੇਲਾਂ" ਦੇ ਵਿੱਚ
ਫੁੱਲਾਂ ਨਾਲ "ਮੁਹਾਰਾਂ" ਜੜੀਆਂ ॥
ਨੱਕ "ਲਾਟੀਆਂ" ਚਾਂਦੀ ਦੀਆਂ
ਕਾਠੀਆਂ ਤਾਂਬੇ ਪਿੱਤਲ ਮੜ੍ਹੀਆਂ ॥

———

'ਤਾਹਰੂ' ਅਤੇ 'ਪਲਾਣ' ਰੇਸ਼ਮੀ
ਫੁੰਮ੍ਹਣ ਲਾਏ ਹੋਏ ਰੰਗੀਲੇ ॥
ਕੋਹ ਕੋਹ ਲੰਮ੍ਹੀਆ ਕਦਮਾਂ ਸੁੱਟਣ
ਟੋਲੇ ਦੇ ਉੱਠੇ ਵੱਡ ਫੁਰਤੀਲੇ ॥

———

ਪਿੱਤਲ ਦੀਆਂ "ਝਾਂਜਰਾਂ" ਗੋਡੀਂ
ਛਣਕ ਛਣਕ ਡੰਡ ਪਾਈ ਜਾਂਵਦ ॥
ਮਸਤ ਉਹਨਾਂ ਦੀ ਤਾਲ ਦੇ ਉੱਤੇ
ਕਦਮਾਂ ਊਠ ਵਧਾਈ ਜਾਵਣ ॥

———

ਟੋਰਾ, ਲਾਗਾ, ਸੁਤਰੀ, ਸੋਹਣੀਆਂ ॥
ਚਾਲਾਂ ਚੱਲਦੇ ਊਠ ਸੁਹਾਂਦੇ ॥
ਲੱਮੀਆਂ ਲੱਮੀਆਂ ਧੌਣਾ ਕਰਕੇ
ਵਾਟ ਨੂੰ ਬੋਤੇ ਵੱਢੀਂ ਜਾਂਦੇ ॥

——

ਮੂੰਹ ਧਲਿਆਰੇ ਚੜ੍ਹੇ ਚੱਮ ਦੇ
ਕਨਪਟੀਆਂ ਤੇ "ਲੂਹਲਾਂ" ਲਮਕਣ ॥
ਸ਼ੀਸ਼ੇ ਜੜੀਆਂ ਖੇਸੀਆਂ ਕਾਠੀਏਂ
ਚੰਦ ਤਾਰਿਆਂ ਵਾਂਗੂੰ ਡ੍ਹਲਕਣ ॥

——

ਭਰਵੀਆਂ ਭਰਵੀਆਂ ਪਿੱਠ ਕੁਹਾਟਾਂ
ਸੋਨੇ ਰੰਗੀਆ ਜਿਵੇਂ ਚਟਾਨਾਂ ॥
ਗੱਦੀਆਂ ਪਾ ਮੁਹਾਰਾਂ ਫੜੀਆਂ
ਊਠਾਂ ਦੇ ਅਸਵਾਰ ਜਵਾਨਾ ॥

——

ਲੋਗੜੀਆਂ ਦੇ ਫੁੱਲ ਝੂਲਦੇ
ਬੁੱਕ ਬੁੱਕ ਭਾਰੇ ਕੋਲ ਰਕਾਬਾਂ ॥
ਜਿਓਂ ਕਾਠੀਆ ਚੋਂ ਉੱਗ ਉੱਗ ਪਲਮਣ
ਸੂਹੀਆਂ ਲਾਲ ਗੁਲਾਬੀ ਦਾਬਾਂ ॥

——

ਵਿੱਚ ਬਾਗੜੀ ਬੋਤੇ ਸੋਹਣੇ
ਪਤਲੀਆਂ ਤਿੱਖੀਆਂ ਬੂਥੀਆਂ ਵਾਲੇ ॥
ਕਈ ਸਫੈਦ ਮਲ੍ਹਾਈ ਰੰਗੇ
ਕਈ 'ਕੱਕੇ' "ਕੈਲੇ" 'ਸ਼ਾਹ ਕਾਲੇ' ॥

——

'ਖੀਰੇ' ਅਤੇ 'ਦੁਅੱਕ' 'ਬਤਾਰੂ
ਚੰਗੇ ਛਿੱਗੇ 'ਨੇਛੀ' ਭਾਰੇ ॥
ਕਈ 'ਬੁੱਕਣ' ਕਈ 'ਮੱਘੇ ਕੱਢਣ'
ਜਿਓਂ ਬੱਦਲ, ਗੜ੍ਹਕੇ ਵੰਗਾਰੇ ॥

——

ਕਈ 'ਮਸਤੇ', ਨ ਕਾਬੂ ਆਵਣ
'ਛਿੱਕਲੇ' ਉਹਨਾਂ ਮੂੰਹੀ ਪਾਏ ॥
'ਹਿੱਛ' 'ਹਿੱਛ' ਆਖਿਆਂ ਬਹਿਣ ਜ਼ਿਮੀਂ ਤੇ
ਸਾਧੂ ਜਿਵੇਂ ਸਮਾਧੀ ਲਾਏ ॥

———

ਮਜ਼ਲਾਂ ਮਾਰ ਵੀ ਮੱਘੇ ਕੱਢਣ
ਬੈਠੇ ਹੋਏ ਮੱਕੜੇ ਮਾਰਨ ॥
ਮੱਕੜਿਆਂ ਦੀਆਂ ਘੁੰਗਰੀਆਂ ਚੋਂ
ਜੂਹਾਂ ਵਿੱਚ ਸੰਗੀਤ ਖਿਲਾਰਨ ॥

———

ਕਈਆਂ ਪਿੱਠ ਕਾਠੀਆਂ ਥਾਂਵੇਂ
ਭਰੇ ਮਾਲ ਦੇ ਨਾਲ ਕਚਾਵੇ ॥
ਦੁੱਗ ਦੁੱਗ ਕਰਦੇ ਟੁਰਦੇ ਜਾਵਣ
ਭਾਰ ਨ ਉਹਨਾ ਨਜ਼ਰੀਂ ਆਵੇ

———

ਟਿੱਬਿਆਂ ਉੱਤੇ ਚੜ੍ਹਦੇ ਛਾਲੀਂ
ਤਾਰਿਆਂ ਵੱਲ ਨੂੰ ਹੁੜੀਆਂ ਕਰਦੇ ॥
ਜਿਓਂ ਜਿਓਂ ਤੇਜੀ ਫੜਨ ਰੁਹਾਲਾਂ
ਤਿਓਂ ਤਿਓਂ ਲੰਮੀਆਂ ਧੌਣਾ ਕਰਦੇ ॥

———

ਘੋੜਿਆਂ ਦੇ ਹਿਣਕਾਰੇ ਕਿਧਰੇ
ਅੰਬਰ ਦੇ ਗੁੰਬਦ ਟਕਰਾ ਕੇ ॥
ਦੂਣਾ ਸ਼ੋਰ ਕਰੇਂਦੇ ਪੈਦਾ
ਮਹਿਲੀਂ ਵਾਜ ਜਿਵੇਂ ਟਕਰਾ ਕੇ ॥

———

ਸਤਿਗੁਰ ਅੱਗੇ ਅੱਗੇ ਜਾਂਦੇ
ਘੋੜਾ ਨਚਦਾ ਪੈਲਾਂ ਪਾਂਦਾ ॥
ਸਤਿਗੁਰ ਦੀ ਅਸਵਾਰੀ ਚੁੱਕੀ
'ਚਾ ਨ ਉਸ ਤੋਂ ਢੁੱਕਿਆ ਜਾਂਦਾ ॥

———

ਇਓਂ ਰੱਥਾਂ ਦਾ ਸੂਹਾ ਲਾਰਾ
ਪੈ ਲੀਹਾਂ ਵਿੱਚ ਛੱਬ ਦਿਖਾਵੇ ॥
ਜਿਓਂ ਕੇਸੂ ਦਾ ਖਿੜਿਆ ਹੋਇਆ
ਟੁਰਿਆ ਇੱਕ ਬਗ਼ੀਚਾ ਜਾਵੇ ॥

———

ਸੂਹੇ ਸੂਹੇ ਰੱਥਾਂ ਦਾ ਵੀ
ਵਿੱਚ ਕਾਫ਼ਲੇ ਅਜਬ ਨਜ਼ਾਰਾ ॥
ਕੱਲੇ ਕੱਲੇ ਰੱਥ ਦੇ ਉੱਤੇ
ਸੂਹਾ ਸ਼ਾੜ ਚੜ੍ਹਾਇਆ ਸਾਰਾ ॥

———

ਨਾਲ ਨਵਾਰ ਦੇ ਉਣੀਆਂ ਮੰਜੀਆਂ
ਰੱਥਾਂ ਦੇ ਵਿੱਚ ਖ਼ੂਬ ਸੁਹਾਈਆਂ ॥
ਰੇਸ਼ਮੀ ਝੱਮਣ ਲਮਕਣ ਪਾਸੀਂ
ਉੱਤੇ ਮੋਰ ਤੇ ਚਿੜੀਆਂ ਪਾਈਆਂ ॥

———

ਅੰਦਰੋਂ ਰਥਾਂ ਦੇ ਗੁੰਬਦ ਸਾਰੇ
ਸ਼ੀਸ਼ੇ ਜੜ ਜੜ ਖ਼ੂਬ ਸ਼ਿੰਗਾਰੇ ॥
ਗੁੰਬਦਾਂ ਅਗਲੇ ਛੱਜੇ ਜੀਕੂੰ
ਹੋਣ ਬਰਾਂਡੇ ਕਿਸੇ ਉਸਾਰੇ ॥

———

ਉੱਚੇ ਟਿਬਿਓਂ ਲੰਘਦੀਆਂ ਲੀਹਾਂ
ਦੂਰੋਂ ਏਦਾਂ ਨਜ਼ਰੀਂ ਆਈਆਂ ॥
ਆਪਣੇ ਸੀਸ 'ਚ ਜਿਓਂ ਧਰਤੀ ਨੇ
ਚੀਰਵੀਆਂ ਹੋਵਨ ਕਢਵਾਈਆਂ ॥

———

ਏਦਾਂ ਓਹਨਾਂ ਲੀਹਾਂ ਦੇ ਵਿੱਚ
ਸੂਰਜ ਕਿਰਨਾ ਖੇਡਣ ਪਈਆਂ ॥
ਕਿਸੇ ਮਜਾਜਣ ਨੈਣ ਦੀਆਂ ਜਿਓਂ
ਉਂਗਲਾਂ ਝੱਸ ਤੇਲ ਨੇ ਰਹੀਆਂ ॥

———

ਦੂਰੋਂ ਟਿੱਬਿਓਂ ਲੰਘਦਾ ਏਦਾਂ ॥
ਨਜ਼ਰ ਰੱਥਾਂ ਦਾ ਲਾਰਾ ਆਵੇ ॥
ਚੀਜ ਵਹੁਟੀਆਂ ਦਾ ਜਿਓਂ ਝੁਰਮਟ ॥
ਸਾਵਣ ਮਾਹ ਵਿੱਚ ਟੁਰਦਾ ਜਾਵੇ

———

ਦੋਹੀਂ ਪਾਸੀਂ ਖੇਤਾਂ ਦੇ ਵਿੱਚ
ਗੀਤ ਰੰਗੀਲੇ ਪੰਛੀ ਗਾਂਦੇ ॥
ਬਾਂਗਾਂ ਦੇਂਦੇ ਕਾਲ੍ਹੇ ਤਿੱਤਰ
ਭੂਰੇ ਕੁਦਰਤ ਦੇ ਗੁਣ ਗਾਂਦੇ ॥

———

ਕਿਧਰੇ ਪਾਇਲਾਂ ਮੋਰ ਪਾ ਰਹੇ
ਕਿਤੇ ਪਟਾਕਣ ਪਏ ਬਟੇਰੇ ॥
ਡੱਡੂ ਰਾਗ ਦਾਦਰਾ ਗਾਵਣ
ਬਗਲੇ ਕਰਨ ਪਖੰਡ ਬਥੇਰੇ ॥

———

ਅੰਤ ਸੋਲਾਂ ਸੌ ਚੌਠ ਈਸਵੀ
ਬਾਈ ਨਵੰਬਰ ਪੂਰਨਮਾਸ਼ੀ ॥
ਅੰਮ੍ਰਿਤਸਰ ਵਿੱਚ ਸਤਿਗੁਰ ਪਹੁੰਚੇ
ਦੀਨਾ ਨਾਥ ਪ੍ਰਭੂ ਅਵਿਨਾਸ਼ੀ ॥

———

ਹਰਮੰਦਰ ਤੇ ਕਬਜ਼ਾ ਏਧਰ
ਓਦੋਂ ਹਰਜੀ ਮੀਣੇ ਦਾ ਸੀ ॥
ਝੱਟ ਮੰਦਰ ਦੇ ਬੂਹੇ ਢੋ ਲਏ
ਕੰਮ ਇਹ ਅਕਲੋਂ ਹੀਣੇ ਦਾ ਸੀ ॥

———

ਕੋਲ ਅਕਾਲ ਤਖ਼ਤ ਦੇ ਹੈਸੀ
ਇਮਲੀ ਦਾ ਇੱਕ ਰੁੱਖ ਵਡੇਰਾ ॥
ਉਹਦੇ ਹੇਠਾਂ ਸਤਿਗੁਰ ਸੱਚੇ
ਚੁੱਪ ਚਪੀਤੇ ਕਰ ਲਿਆ ਡੇਰਾ

———

'ਵੱਲੇ' ਪਿੰਡ ਦੀ 'ਹਰੀਆਂ' ਮਾਈ
ਬੋਲੀ ਗਲ੍ਹ ਵਿੱਚ ਪੱਲਾ ਪਾ ਕੇ ॥
ਕਰੋ ਪਵਿੱਤ੍ਰ ਨਗਰ ਅਸਾਡਾ
ਸਾਰੀ ਸੰਗਤ ਨਾਲ ਲਜਾਕੇ ॥

———

ਗੁਰਸਿੱਖਾਂ ਦੇ ਪਿਆਰ ਦੇ ਬੱਧੇ
ਸਤਿਗੁਰ ਵੱਲੇ ਪਿੰਡ 'ਚ ਆਏ ॥
ਹਰੀਆਂ ਦੇ ਘਰ ਲੰਗਰ ਛੱਕ ਕੇ
ਬਾਣੀ ਦੇ ਗੱਫੇ ਵਰਤਾਏ ॥

———

ਅੰਮ੍ਰਿਤਸਰ ਦੀਆਂ ਮਾਈਆਂ ਆਖਣ
ਹਰ ਜੀ ਮੀਣੇ ਕਹਿਰ ਕਮਾਇਆ ॥
ਹਰ ਮੰਦਰ ਦਾ ਇਸ ਚੰਦਰੇ ਨੇ
ਸਤਿਗੁਰ ਨੂੰ ਨਹੀਂ ਦਰਸ ਕਰਾਇਆ ॥

———

ਸਾਰੀਆਂ ਮਾਈਆਂ ਕੱਠੀਆਂ ਹੋ ਕੇ
ਵੱਲੇ ਜਾ ਕੇ ਅਰਜ਼ ਗੁਜ਼ਾਰੀ ॥
ਅੰਮ੍ਰਿਤਸਰੀਆਂ ਤਾਈਂ ਬਖਸ਼ੋ
ਭੁੱਲ ਉਹਨਾ ਹੈ ਕੀਤੀ ਭਾਰੀ ॥

———

ਬਖਸ਼ਨਹਾਰ ਗੁਰਾਂ ਨੇ ਬਖਸ਼ੇ
ਕਾਣੇ, ਮੀਣੇ, ਹਰਜੀ ਫਰਜੀ ॥
'ਮਾਈਆਂ ਰੱਬ ਰਜਾਈਆਂ' ਕਹਿ ਕੇ
ਰੱਖ ਲਈ ਫਿਰ ਅੱਮ੍ਰਿਤਸਰ ਦੀ ॥

———

'ਦੁਆਰਕਾ ਦਾਸ' ਤੇ 'ਗੜ੍ਹੀਆ' ਜੀ ਦੇ
ਕਹਿਣ ਤੇ 'ਗੋਇੰਦਵਾਲ' ਨੂੰ ਅਏ ॥
ਗੁਰ ਪ੍ਰਵਾਰ ਦੇ ਤਾਈਂ ਮਿਲ ਕੇ
ਮਨ ਚਿੱਤ ਅੰਦਰ ਬਹੁ ਤ੍ਰਿਪਤਾਏ ॥

———

## ਬਿਆਸ

ਕੁੱਲੂ ਦੀ ਧਰਤੀ ਦੇ ਵਿੱਚੋਂ
ਇਹ ਰੋਹਤਾਂਗੋਂ ਆਂਦਾ ॥
ਜਿਓਂ ਪ੍ਰਬਤ ਦੀ ਮਾਂਗ ਦੇ ਰਾਹ ਤੇ
ਚਾਨਣ ਟੁਰਿਆ ਜਾਂਦਾ ॥
ਰਿਸ਼ੀ 'ਵਸ਼ਿਸ਼ਟ', ਪੁੱਤਰਲੋਕ' ਸੰਗ
ਲੜ ਭਿੜ ਕੇ ਇੱਕ ਵਾਰੀ ॥
ਬਨ੍ਹ ਸ਼ਰੀਰ ਨੂੰ 'ਪਾਸ਼' ਡੁੱਬਣ ਲਈ
ਛਾਲ ਇਹਦੇ ਵਿੱਚ ਮਾਰੀ ॥

———

ਐਪਰ ਡਿਗਦੇ ਸਾਰ ਉਹਨਾ ਦੇ
ਬੰਧਨ ਖੁੱਲ ਗਏ ਭਾਰੇ ॥
ਬੰਧਨਮੁਕਤ 'ਵਿਪਾਸ਼' ਏਸ ਨੂੰ
ਕਹਿਣ ਓਦੋਂ ਤੋਂ ਸਾਰੇ ॥
ਏਥੇ ਰਿਸ਼ੀਆਂ ਵੇਦ ਪੁਰਾਣ ਦਾ
ਬਹੁਤ 'ਵਿਆਸ' ਜਾਂ ਕੀਤਾ ॥
ਗਿਆਨ ਭੰਡਾਰ 'ਵਿਆਸ' ਉਹਨਾਂ ਨੇ
ਨ ਇਸ ਦਾ ਰੱਖ ਲੀਤਾ ॥

———

'ਵੇਦ ਵਿਆਸ' ਵੀ ਅਪਣੀ ਰਚਨਾ
ਕੀਤੀ ਇਸ ਦੇ ਕੰਢੇ ॥
ਤਾਂ ਵੀ ਨਾਮ 'ਵਿਆਸ' ਪੈ ਗਿਆ
ਚਾਨਣ ਉਤਨਾ ਵੰਡੇ ॥
ਗੋਇੰਦਵਾਲ ਨੂੰ ਗੁਰੂ ਮਿਲਣ ਹਿਤ
ਧਾ 'ਬਿਆਸ' ਆਵੇ ॥
ਕੰਢਿਆਂ ਤੀਕ ਪਾਣੀ ਦਾ ਭਰਿਆ
ਅਜੇ ਪਿਆਸਾ ਆਵੇ ॥

———

ਕਾਹਲੀ ਕਾਹਲੀ ਲਹਿ ਪ੍ਰਬਤ ਤੋਂ
ਵਾਹੋ ਦਾਹੀ ਆਂਦਾ ॥
ਰਾਹ ਦੇ ਪੱਥਰ ਅਤੇ ਚਟਾਨਾ
ਕੂਹਣੀਆਂ ਮਾਰੂ ਹਟਾਂਦਾ ॥
ਘੁੱਮਣ ਘੇਰਾਂ ਘੁੱਮ ਘੁੱਮ ਕੇ ਤੇ
ਘੇਰੇ ਜਹੇ ਬਣਾਏ ॥
ਜਿਵੇਂ ਨਾਚੀਆਂ ਘੱਗਰਿਆਂ ਦੇ
ਪੱਲੇ ਗੇੜ 'ਚ ਪਾਏ ॥

———

ਢਾਹਾਂ, ਲਾ ਕੇ ਕੰਢਿਆਂ ਦੀਆਂ
ਢਿੱਗਾਂ ਤੋੜੀਂ ਜਾਏ ॥
ਗੋਇੰਦਵਾਲ ਦੀ ਜੂਹ ਨੂੰ ਕਾਹਲਾ,
ਬਾਹਲਾ ਹੁੰਦਾ ਜਾਏ ॥
ਲਹਿਰਾਂ ਜਿਓਂ ਮੁਟਿਆਰਾਂ ਚੰਚਲ
ਪੀਘਾਂ ਝੂਟਣ ਪਈਆਂ ॥
ਪੀਂਘ ਜਿਨ੍ਹਾਂ ਦੀ ਚੜ੍ਹੀ ਹੁਲਾਰੇ
ਉਹ ਹੱਥ ਆਉਣੋਂ ਰਹੀਆਂ ॥

———

ਮੱਛੀਆਂ ਡਾਢੀਆਂ ਅੱਛੀਆਂ ਲੱਗਣ
ਛੁੱਪਣ ਛੜੱਪੇ ਲਾ ਕੇ ॥
ਰਾਜ਼ ਅਕਾਸ਼ ਦੇ ਡੂੰਘਾਣਾ ਨੂੰ
ਦਸਦੀਆਂ ਜੀਕੂੰ ਜਾ ਕੇ ॥
ਕਿਤੇ ਪੱਤਣੀ ਬੇੜੀਆਂ ਪੈਂਦੀਆਂ
ਲੱਗਣ ਪੂਰ ਕਿਨਾਰੇ ॥
ਸ਼ੰਘਣੇ ਬੇਲੇ, ਝੱਲ, ਸਰੂਟਾਂ
ਕੰਢੇ ਕੰਢੇ ਸਾਰੇ ॥

———

ਆਲ ਦੁਆਲੇ ਹਰੀਆਂ ਪੈਲੀਆਂ
ਸੱਭੋ ਇਹਦੇ ਸਹਾਰੇ ॥

ਗਲ੍ਹ ਗਲ੍ਹ ਡੋਬੂ ਏਸ ਬਿਆਸ ਨੇ
ਕਈ ਬਿਆਸੇ ਤਾਰੇ ॥
ਅਮਰ ਦਾਸ ਦੇ ਝਾਉਲੇ ਪੈਂਦੇ
ਰਾਤ ਪਹਿਰ ਦੇ ਤੜਕੇ ॥
ਅਜੇ ਵੀ ਗੁੜ ਗੁੜ ਕਰਕੇ ਉਹਦੀ
ਜਲ ਵਿੱਚ ਗਾਗਰ ਖੜਕੇ ॥

———

ਪਾਣੀ ਪੀਣ ਗੋਡੀਆਂ ਲਾ ਕੇ
ਆ ਹਿਰਨਾਂ ਦੀਆਂ ਡਾਰਾਂ ॥
ਨੇੜੇ ਨੇੜੇ ਰੱਜ ਕੇ ਮੁੜਦੀਆਂ
ਸੀਸਾਂ ਦੇਣ ਹਜ਼ਾਰਾਂ ॥
ਤਾਣ ਚਾਦਰਾ ਚਾਨਣੀਆਂ ਦਾ
ਹੋ ਕੇ ਠੰਢਾ ਸੀਲ੍ਹਾ ॥
ਰਾਤੀਂ ਹੋ ਮਤਵਾਲਾ ਸੌਂਦਾ
ਗੱਭਰੂ ਬਿਆਸ ਛਬੀਲਾ ॥
ਰਿਸ਼ਮਾਂ ਦੇ ਸੰਗ ਚੰਦ ਚਾਨਣੀ
ਇੰਜ ਪਿੰਡਾ ਸਹਿਲਾਏ ॥
ਜ਼ਿਉਂ ਕੋਈ ਸੱਜ ਵਿਆਹੀ ਸੰਗ ਸੰਗ
ਸੁੱਤਾ ਕੰਤ ਜਗਾਏ ॥
ਤੇਗ ਬਹਾਦਰ ਤਟ ਤੇ ਆਉਂਦੇ
ਅਦਭੁੱਤ ਤੱਕਣ ਨਜ਼ਾਰਾ ॥
ਚੜ੍ਹਦਾ ਸੂਹਾ ਸੂਰਜ ਜਲ ਵਿੱਚ
ਲੱਗਦਾ ਬੜਾ ਪਿਆਰਾ ॥

— —

ਜਾਪੇ ਦਰਸ਼ਨ ਪਾ ਬਿਆਸਾ
ਧੁਰ ਅੰਦਰ ਰੰਗ ਲੀਤਾ ॥
ਕੰਢੇ ਖੜੇ ਗੁਰੂ ਦਾ ਰੱਜ ਰੱਜ
ਪਰਛਾਵਾਂ ਪੀ ਲੀਤਾ ॥
ਦਰਸ਼ਨ ਪਾ ਕੇ ਏਸ ਬਿਆਸ ਦੀ
ਪੂਰੀ ਆਸਾ ਹੋਈ ॥

ਹਰ ਜੀਵਨ ਦੀ ਤ੍ਰਿਸ਼ਨਾ ਮੁੱਕੀ
ਨਹੀਂ ਲਾਲਸਾ ਕੋਈ ॥

---

ਦੋ ਸੌ ਨੱਵੇ, ਮੀਲ ਦਾ ਬਿਖੜਾ
ਤਾਹੀਏਂ ਪੰਧ ਮੁਕਾ ਕੇ ॥
'ਹਰੀ ਕੇ ਪੱਤਣ', ਪੱਤਣ ਲੱਗਾ
ਸਤਲੁੱਜ ਵਿੱਚ ਸਮਾ ਕੇ ॥

---

ਫੇਰ ਵਸਾ ਆਨੰਦ ਪੁਰ
ਪਹੁੰਚੇ ਦੇਸ ਅਸਾਮ ॥

## ਸਰਗ 7

ਅੱਪੜੇ ਫੇਰ ਖਡੂਰ ਸੱਚੇ ਪਾਤਸ਼ਾਹ,
ਤਰਨ ਤਾਰਨ ਨੂੰ 'ਤੂਰ' ਕੀਤਾ ਦਰਸ ਦੇ ॥
ਤਰਨ ਤਾਰਨੋਂ ਫੇਰ ਬਕਾਲੇ ਆਵੰਦੇ,
ਸੰਗਤਾਂ ਦੇ ਵਿੱਚ 'ਕੇਰ', ਬੀਜਣ ਨਾਮ ਪਏ ॥

---

ਕੀਰਤ ਪੁਰ ਦੀ ਸੰਗਤ,
ਸ਼ਰਧਾਵਾਨ ਸੀ ॥
ਉਹਨਾਂ ਦਾ ਵੀ ਗੁਰਾਂ ਨੂੰ,
ਬੜਾ ਧਿਆਨ ਸੀ ॥

---

ਘੋੜੇ ਰੱਥ ਤੇ ਊਠ,
ਗੱਡੇ ਗੱਡੀਆਂ ॥
ਘੱਤ ਵਹੀਰਾਂ ਚੱਲੇ,
ਖ਼ੁਸ਼ੀਆਂ ਵੱਡੀਆਂ ॥

---

ਪੁੱਜਾ ਜਦੋਂ ਮਹੈਣ,
ਬਿਆਸਾ ਨਦੀ ਤੇ ॥
ਗਈ ਗੁਰਾਂ ਦੀ ਨਜ਼ਰ
ਪਾਲਕੀ ਪਈ ਤੇ ॥

---

ਪਾਲਕੀ ਅੰਦਰ ਕੀ ਹੈ ?
ਸਤਿਗੁਰ ਬੋਲਦੇ, ॥

ਕ੍ਰਿਪਾਲ ਚੰਦ ਜੀ ਅੱਗੋਂ,
ਭੇਤ ਇਹ ਖੋਹਲਦੇ ॥

———

ਹਸਤ ਲਿਖਤ ਇਹ ਬੀੜ,
ਪੰਜਵੇਂ ਗੁਰਾਂ ਦੀ ॥
ਆਖੀ ਗੁਰਾਂ ਜੋ ਆਪ,
ਬਾਣੀ ਧੁਰਾਂ ਦੀ ॥

———

ਵੱਟ ਮੱਥੇ ਤੇ ਗੁਰਾਂ,
ਰਤਾ ਕੁ ਪਾ ਲਿਆ ॥
ਸਾਡਾ ਦਿੱਤਾ ਹੁਕਮ,
ਤੁਸਾਂ ਕਿਓਂ ਟਾਲਿਆ ?

———

ਖੋਹਣੀ ਕਿਸੇ ਤੋਂ ਬੀੜ,
ਤੁਹਾਡੀ ਸ਼ਾਨ ਨਹੀਂ ॥
ਸਾਨੂੰ ਖੋਹੀ ਬਾਣੀ,
ਵੀ ਪ੍ਰਵਾਨ ਨਹੀਂ ॥

———

ਇੱਕ ਰੁੱਖ ਦੇ ਹੇਠਾਂ,
ਥਾਂ ਪੁਟਵਾਏ ਕੇ ॥
ਰੱਖੀ ਗੁਰਾਂ ਨੇ ਬੀੜ,
ਸੰਦੂਕ 'ਚ ਪਾਏ ਕੇ ॥

———

ਧੀਰ ਮੱਲ ਨੂੰ ਫੇਰ,
ਸੁਨਿਹਾਂ ਘੱਲਿਆ ॥
ਏਥੇ ਤਿਰੀ ਇਮਾਨਤ,
ਲੈ ਜਾ ਬੱਲਿਆ ॥

———

ਜਿਹੜੀ ਥਾਂ ਤੇ ਸੱਚਾ,
ਸਤਿਗੁਰਗੁਰ ਕਹਿ ਗਿਆ ॥

ਓਥੋਂ ਕੁਝ ਦਿਨ ਬਾਦ,
ਬੀੜ ਉਹ ਲੈ ਗਿਆ ॥

———

ਕੀਰਤ ਪੁਰ ਵਿੱਚ ਫੇਰ ॥
ਵਹੀਰਾਂ ਪੁੱਜੀਆਂ,
ਪੜ੍ਹਨ ਸੁਣਨ ਵਿੱਚ ਬਾਣੀ,
ਸੰਗਤਾਂ ਰੁੱਝੀਆਂ ॥
ਨਾਮ ਬਾਣੀ ਦਰਿਆਓ,
ਠਾਠਾਂ ਮਾਰਦਾ ॥
ਅੰਤ ਨ ਪਾਰਵਾਰ,
ਅਪਰੰਪਾਰ ਦਾ ॥

———

## ਨਾਨਕੀ ਚੱਕ, ਆਨੰਦਪੁਰ

ਕੀਰਤ ਪੁਰ ਤੋਂ ਚਾਰ ਕੋਹ,
ਪਿੰਡ ਸੀ 'ਮਾਖੋਵਾਲ' ॥
ਡੇਰਾ ਕੀਤਾ ਸਤਿਗੁਰਾਂ,
ਕੁੱਲ ਪ੍ਰਵਾਰ ਦੇ ਨਾਲ ॥

———

ਰਿਆਸਤ ਵਿੱਚ ਬਿਲਾਸਪੁਰ,
ਪਿੰਡ ਸੀ ਇਹ ਰਮਣੀਕ ॥
'ਜੰਡਬਾਰੀ' ਦਾ ਤਲੱਕਾ,
ਹੈਸੀ ਏਥੋਂ ਤੀਕ ॥

———

ਰਾਣੀ ਸੀ 'ਜਲਾਲ ਦਈ'
ਏਥੇ ਸੋਝੀਵਾਨ ॥
ਸੀ ਸਿੱਖ ਨੌਂਵੇਂ ਗੁਰਾਂ ਦੀ,
ਵੱਡੀ ਸ਼ਰਧਾਵਾਨ ॥

———

ਮਾਖੋਵਾਲ ਦੀ ਭੋਂ ਲਈ,
ਰਾਣੀ ਕੋਲੋਂ ਮੁੱਲ ॥
ਇੱਕ ਹਜ਼ਾਰ ਰੁਪਿਆ ਸੀ,
ਤਾਰਿਆ ਉਸ ਦਾ ਕੁੱਲ ॥

———

ਨਾਲ ਲੱਗਵੇਂ ਨਗਰ ਸਨ,
'ਲੋਧੀਪੁਰਾ' 'ਮਟੂਰ'।
'ਕਹਿਲੂਰ' ਰਿਆਸਤ ਵਿੱਚ ਸਣ,
ਇਹ ਦੋਵੇਂ ਮਸ਼ਹੂਰ

———

'ਦੀਪ ਚੰਦ ਕਹਿਲੂਰੀਏ,
ਵਾਹਵਾ ਕੀਤੀ ਦੀਦ ॥
ਬਾਈ ਸੌ ਨੂੰ ਗੁਰਾਂ ਲਏ
ਦੋਵੇਂ ਪਿੰਡ ਖ਼ਰੀਦ ॥

———

'ਮਾਖੋਵਾਲ' 'ਮਟੂਰ' ਤੋਂ,
ਡਰਦੇ ਹੈਸਣ ਲੋਗ ॥
ਆਖਣ ਇਸ ਥਾਂ ਦੋ ਰਹੇ,
'ਜੂਨ' ਪਰੇਤ ਦੀ ਭੋਗ ॥

———

'ਮਾਖਾ' ਮਾਖੋਵਾਲ ਵਿੱਚ,
'ਮੱਟੂ ਖਾਨ' ਮਟੂਰ ॥
ਬਣਕੇ ਪਰੇਤ ਇਹ ਪਿੰਡ ਵਿੱਚ,
ਰਾਤੀਂ ਆਉਣ ਜ਼ਰੂਰ ॥''

———

ਪਰ ਬਾਣੀ ਦਾ ਜਿਸ ਜਗ੍ਹਾ,
ਹੋ ਜਾਂਦਾ ਏ ਜਾਪ ॥
ਭੂਤ ਪਰੇਤ ਨੇ ਦੌੜਦੇ,
ਓਥੋਂ ਅਪਣੇ ਆਪ ॥

———

ਸਨ ਸੋਲਾਂ ਸੌ ਪੈਂਠ ਸੀ,
ਈਸਵੀ ਸੱਠ ਮਹਾਨ ॥
'ਗੁਰਦਿੱਤਾ' ਜੀ ਹੋਰਾਂ ਨੇ,
ਮੋਹੜੀ ਗੱਡੀ ਆਣ ॥

---

ਤਿੰਨਾਂ ਪਿੰਡਾਂ ਦੀ ਜਗ੍ਹਾ,
ਗੁਰਾਂ ਵਸਾਇਆ ਗਾਮ ॥
ਚੱਕ ਨਾਨਕੀ ਰੱਖਿਆ,
ਜਿਸਦਾ ਪਹਿਲਾ ਨਾਮ ॥

---

ਸੰਗਤਾਂ ਲੱਗੀਆਂ ਏਸ ਥਾਂ,
ਜਦੋਂ ਆਨੰਦ ਵਿੱਚ ਰਹਿਣ ॥
ਹੌਲੀ ਹੌਲੀ ਏਸ ਨੂੰ,
ਲੱਗੇ ਆਨੰਦ ਪੁਰ ਕਹਿਣ ॥

---

ਸੱਨ ਸੋਲਾਂ ਸੌ ਪੈਂਠ ਦੀ
ਆਈ ਵਸਾਖੀ ਜਾਂ ॥
ਪੁਰਬ ਮਨਾਇਆ ਸ਼ਾਨ ਥੀਂ
ਸਤਿਗੁਰ ਏਸ ਗਿਰਾਂ ॥

---

ਲੱਗੇ 'ਬੇਰ' ਆ ਬੇਰੀਏਂ
ਲੀਹਲੂ ਸੂਹੇ ਲਾਲ ॥
'ਪੈਂਝੂਏਂ' ਭਰੇ 'ਕਰੀਰ' ਜਿਓਂ
ਜੜੇ ਅੰਗਾਰਾਂ ਨਾਲ ॥

---

ਟਾਹਣੀ ਟਾਹਣੀ 'ਕਿਕਰੀਏਂ'
ਇਉਂ ਤੁੱਕੇ ਦਿਸ ਪੈਣ ॥
ਕੁੜੀਆਂ ਕੱਨੀ ਕੋਕਲੇ
ਜੀਕੂੰ ਝੂਟੇ ਲੈਣ ॥

---

ਕਣਕਾਂ ਰੰਗ ਵਟਾ ਲਏ
ਸੋਨੇ ਰੰਗੀ ਭਾਅ ॥
ਦੰਦੇ ਨਿਕਲੇ ਦਾਤੀਆ
ਵਾਢੀ ਸਿਰ ਗਈ ਆ ॥

---

ਸਿੱਟਿਆਂ ਉੱਤੇ ਕੂਲੜੇ
ਆਕੜ ਗਏ ਕਸੀਰ ॥
ਆਕੜ ਖ਼ਾਨਾ ਸਾਰਿਆਂ
ਆਓਦੀ ਮੌਤ ਅਖ਼ੀਰ ॥

---

ਕੀਤਾ ਕੱਠ ਬੇਅੰਤ ਸੀ
ਸੰਗਤਾਂ ਹੁੱਮ ਹੁਮਾ ॥
'ਬਾਂਗਰ', 'ਮਾਝਾ', 'ਮਾਲਵਾ',
ਗਿਆ ਦੁਆਬਾ ਆ ॥

---

'ਜੰਗਲ' ਅਤੇ 'ਪੁਆਧ' ਚੋਂ
ਪੁੱਜੇ ਲੋਕ ਤਮਾਮ ॥
'ਪੋਠੋਹਾਰ', ਰਿਆੜਕੀ
ਕੰਢੀ ਪਹੁੰਦੀ ਆਮ ॥

---

ਕੁੱਲ ਮੁਲਖ ਹੀ ਚੱਲ ਜਿਓਂ
ਪੁੱਜਾ ਹੁਮ-ਹੁਮਾ ॥
ਇੰਜ ਸੰਗਤਾਂ ਦੇ ਕੱਠ ਦਾ
ਥਾਹ ਨ ਕੋਈ ਰਿਹਾ ॥

---

'ਕਾਰਭੇਟ' ਸੱਭ ਪੂਰਬੋਂ
ਲੈ ਕੇ ਆਏ ਮਸੰਦ ॥
ਸੱਭ ਨੂੰ ਕਰਨ ਨਿਹਾਲ ਘਏ
ਨੌਵੇਂ ਗੁਰ ਬਖ਼ਸ਼ੰਦ ॥

---

ਪੂਰਬ ਵਾਲੀਆਂ ਸੰਗਤਾਂ
ਗਲ੍ਹ ਵਿੱਚ ਪੱਲੇ ਪਾ ॥
ਆਖਣ ਕਰਨੀ ਅਸਾਂ ਤੇ
ਸਤਿਗੁਰ ਮਿਹਰ ਰਤਾ

———

ਗੁਰੂ ਨਾਨਕ ਤੋਂ ਬਾਹਦ ਨ
ਏਧਰ ਕੋਈ ਗਿਆ ॥
ਗੁਰ ਚਰਨਾ ਦੀ ਛੋਹ ਨੂੰ
ਪੂਰਬ ਤਰਸ ਗ ॥

———

ਪਹੁੰਚੋ ਸੰਗ ਪ੍ਰਵਾਰ ਦੇ
ਕਰ ਕੇ ਮਿਹਰ ਅਪਾਰ ॥
ਖ਼ਰਚ ਦੇਣ ਲਈ ਸਫ਼ਰ ਦਾ
ਸੰਗਤਾਂ ਹੈਣ ਤਿਆਰ ॥

———

ਸਤਿਗੁਰ ਸੱਚੇ ਸੱਚਿਆ
ਗੱਲ ਇਹਨਾ ਦੀ ਠੀਕ ॥
ਬਿਨ ਗੁਰ ਨਾਨਕ ਦੇਵ ਕੋਈ
ਗਿਆ ਨ ਓਥੋਂ ਤੀਕ ॥

———

ਹੁਕਮ ਕੀਤਾ ਕਿ ਪਿਆਰ ਹੈ
ਸੰਗਤ ਦਾ ਪ੍ਰਵਾਨ ॥
ਪੂਰਬ ਦੇ ਵੱਲ ਜਾਣ ਦੀ
ਲਈ ਅਸੀਂ ਦਿਲ ਠਾਨ ॥

———

ਪੰਜ ਮਹੀਨੇ ਮਸੀਂ ਹੀ
ਰਹੇ ਆਨੰਦ ਪੁਰ ਆਪ ॥
ਕਥਾ ਕੀਰਤਨ ਕਰਦਿਆਂ
ਗੁਰਬਾਣੀ ਦਾ ਜਾਪ ॥

———

ਗੇ ਕਰਨ ਤਿਆਰੀਆਂ
ਲੰਮੇ ਸਫ਼ਰ ਦੀਆਂ ॥
ਜਾਣਾ ਸਤਿਗੁਰ ਨਾਲ ਹੀ
ਘਰ ਦੇ ਕੁੱਲ ਜੀਆਂ ॥

---

'ਗੁਜਰੀ, ਮਾਤ ਨਾਨਕੀ'
'ਕ੍ਰਿਪਾਲ ਚੰਦ' ਵੀ ਸੰਗ ॥
ਗੁਰਚਰਨਾ ਵਿੱਚ ਜਿਨ੍ਹਾਂ ਨੂੰ
ਚੜ੍ਹੇ ਚਵੱਗਣ ਰੰਗ ॥

---

ਘੋੜੇ ਗੱਡੇ ਗੱਡੀਆਂ
ਖਾਧ-ਖ਼ੁਰਾਕ ਸਮਾਨ ॥
ਹੋ ਘਨੌਲੀਓਂ ਅੱਪੜੇ
ਸੈਫ਼ਾਬਾਦ 'ਚ ਆਣ ॥

---

'ਸੈਫ਼ਾਬਾਦ' ਦਾ 'ਸੈਫ਼ ਦੀਨ'
ਸੀ ਮੋਮਨ ਸਰਦਾਰ ॥
ਸਾਂਢੂ ਔਰੰਗਜ਼ੇਬ ਦਾ
ਸ਼ਾਹੀ ਮਨਸਬਦਾਰ ॥

---

ਨਾਲ ਪਿਆਰ ਦੇ ਗੁਰਾਂ ਨੂੰ
ਠਹਿਰਾਇਆ ਵਿੱਚ ਬਾਗ਼ ॥
ਆਖੇ, "ਸੱਚੇ ਪਾਤਸ਼ਾਹ"
"ਧੰਨ ਅਸਾਡੇ ਭਾਗ" ॥

---

ਰਹੇ ਪੰਦਰਾਂ ਦਿਨ ਗੁਰੂ
ਸੈਫ਼ਉਦੀਨ ਦੇ ਪਾਸ ॥
ਵਿਦਾ ਹੋਏ ਜਦ ਓਸ ਤੋਂ
ਹੋਇਆ ਬੜਾ ਉਦਾਸ ॥

---

ਲੰਗਰ ਲਈ ਲੋੜੀਂਦੜੇ
ਬਰਤਨ ਦਿੱਤੇ ਕੁੱਲ ॥
ਘੋੜਾ ਦਿੱਤਾ ਗੁਰਾਂ ਲਈ
ਜਿਸ ਦਾ ਨ ਕੋਈ ਮੁੱਲ ॥

———

ਰੱਥ ਮਾਤਾ ਜੀ ਵਾਸਤੇ
ਢੱਗਿਆਂ ਸਣੇ ਕਮਾਲ ॥
ਭੇਟਾ ਕੀਤਾ ਚਾਓ ਥੀਂ
ਹੋਏ ਗੁਰੂ ਨਿਹਾਲ ॥

———

ਕਿਹਾ ਗੁਰਾਂ ਨੇ ਸੈਫ਼ ਦੀਨ
'ਅੱਲਾ' 'ਅੱਲਾ' ਬੋਲ ॥
ਮੌਲਾ ਮਿਹਰਾਂ ਕਰੇਗਾ
ਮਨੋਂ ਮੂਲ ਨ ਡੋਲ ।

———

ਚੱਲੇ ਏਥੋਂ ਪਾਤਸ਼ਾਹ
ਦੇਸ਼ ਮਾਲਵੇ ਵੱਲ ॥
ਗਾਹੁੰਦਾ ਜਾਂਦਾ ਕਾਫ਼ਲਾ
ਜੰਗਲ ਬੇਲੇ ਝੱਲ ॥

———

ਸਾਵਣ ਘਟਾਂ ਸੁਹਾਣੀਆਂ
ਲੱਗੀਆਂ ਸਿਰ ਤੇ ਛਾਣ ॥
ਕੁੱਲ ਬਨਸਪਤ ਮੌਲ ਪਈ
ਖ਼ਾਕ ਜ਼ੱਰਰੇ ਮੁਸਕਾਣ ॥

———

ਰੁੱਖਾਂ ਪੱਤ੍ਰ ਧੋ ਕੇ
ਗਰਦਾ ਛੱਡਿਆ ਲਾਹ ॥
ਜਾਗੇ ਜੀਕੂੰ ਨੀਂਦ ਚੋਂ
ਕਿੱਕਰ ਜੰਡ ਪਲ੍ਹਾਹ ॥

———

ਕਿੱਕਰਾਂ ਲਗਰੀਂ ਸੋਹੰਦੇ
ਪੀਲੇ ਫੁੱਲ ਕਮਾਲ ॥
ਪਰੀਆਂ ਪਕੜ ਟਟਹਿਣੇ
ਗੁੰਦੇ ਵਾਲਾਂ ਨਾਲ ॥

---

ਚੂੰ ਚੂੰ ਕਰ ਕੇ ਉਡਦੀਆਂ
ਚਿੜੀਆਂ ਰੰਗ ਬਰੰਗ ॥
ਫਿਰਨ ਮਮੋਲੇ ਭੁੜਕਦੇ
ਉੱਠਣ ਪ੍ਰੇਮ ਤਰੰਗ ॥

---

ਨਦੀਆਂ ਕੰਢੇ ਤੋੜ ਕੇ
ਖੇਤੀਂ ਵੜੀਆਂ ਆ ॥
ਫਿਰਦੀਆਂ ਕੌਲੇ ਕੱਛਦੀਆਂ
ਰੰਨਾ ਜਿਵੇਂ 'ਰਿਹਾਂ' ॥

---

ਟਿੱਬੇ ਫਾਂਡੇ ਸੌਣ ਦੇ
ਸਹਿ ਸਹਿ ਖੜੇ ਅਡੋਲ ॥
ਸਾਧੂ ਰਹਿੰਦੇ ਸ਼ਾਂਤ ਜਿਓਂ
ਸੁਣ ਕੇ ਮੰਦੜੇ ਬੋਲ ॥

---

'ਖੁੰਬਾਂ' ਮਾਰ ਕੇ ਰੁੱਬੁਲੇ
ਏਦਾਂ ਖਿੜੀਆਂ ਆਣ ॥
ਬੁਰਕੇ ਲੈ ਮੁਗਲਾਣੀਆਂ
ਜੀਕੂੰ ਗਿੱਧਾ ਪਾਣ ॥

---

ਮਨ੍ਹਿਆਂ ਉੱਤੇ ਬੈਠ ਕੇ
ਰਾਖੀ ਕਰਨ ਕਿਸਾਨ ॥
ਭਰ ਜੋਬਨ ਵਿੱਚ 'ਮੱਕੀਆਂ'
'ਕਾਗ' ਨ ਕਰਨ ਵਰਾਨ ॥

---

ਤੱਤੇ ਛਹਿ ਛਹਿ ਪੱਤਰੀਂ
ਦੋਧੇ ਚੂੰਡੀਂ ਜਾਣ ॥
ਹੱਕ ਪਰਾਇਆ ਖਾਂਦਿਆਂ
ਚੁੰਝਾਂ 'ਲਹੂ-ਲੁਹਾਨ' ॥

———

ਪੱਕਣ 'ਪੂੜੇ' 'ਗੁਲਗੁਲੇ'
ਖੀਰਾਂ ਰਿੱਝੀ ਜਾਣ ॥
ਮਾਰ ਪਚਾਕੇ ਬੁੱਢੜੇ
ਤੱਤੇ ਤੱਤੇ ਖਾਣ ॥

———

ਤੌੜੀ ਭਰ ਕੇ ਸਾਗ ਦੀ
ਹਾਰੇ ਗੋਹੇ ਧੁਖਾ ॥
ਕੋਈ ਡੋਈ ਫੇਰ ਕੇ
ਰਹੀ ਏ ਸਾਗ ਬਣਾ ॥

———

ਚਰਖੀਆਂ ਖੜੀਆਂ ਕੀਤੀਆਂ
ਕੁੜੀਆਂ ਕੌਲਿਆਂ ਨਾਲ ॥
ਸਾਂਭਣ ਲੱਗੇ ਗੱਭਰੂ
ਡੰਗਰ ਵੱਛਾ ਮਾਲ ॥

———

ਇੱਜੜ ਲੈ ਕੇ ਆਜੜੀ
ਪਰਤੇ ਵੱਲ ਘਰਾਂ ॥
ਠੱਪੇ ਵੇਖ ਪਛਾਣਦੇ
ਭੇਡਾਂ ਬੱਕਰੀਆਂ ॥

———

ਵੱਗ ਘਰਾਂ ਨੂੰ ਪਰਤਦੇ
ਗਊਆਂ ਰੰਭੀ ਜਾਣ ॥
ਸੱਜਰ ਸੂਈਆਂ ਮੱਝੀਆਂ
ਜਾਇਆਂ ਨੂੰ ਅਰੜਾਣ ॥

———

ਲੰਘੇ ਗੁਰੂ ਕਾ ਕਾਫ਼ਲਾ
ਪੈਂਦੀ ਜਾਵੇ ਸ਼ਾਮ ॥
ਡੁਬਦਾ ਸੂਰਜ ਕਰ ਰਿਹਾ
ਸਤਿਗੁਰ ਨੂੰ ਪਰਨਾਮ ॥

———

ਪਿੰਡਾ ਮਲ ਮਲ ਧਰਤ ਨੇ
ਕਰ ਲੀਤਾ ਇਸ਼ਨਾਨ ॥
ਡੁੱਬਦਾ ਸੂਰਜ ਲੱਗਿਆ
ਸੂਹਾ ਸੂਟ ਪਵਾਨ ॥

———

ਫੂਕ ਮਾਰ ਕੇ ਧਰਤ ਨੇ
ਸੂਰਜ਼ ਦੀਪ ਬੁਝਾ ॥
ਕੂਲੇ ਕੂਲੇ ਨ੍ਹੇਰ ਨੂੰ
ਸੇਜੇ ਲਿਆ ਵਿਛਾ ॥

———

ਹੋ 'ਕੈਥਲ', 'ਥਾਨੇਸਰੋਂ'
'ਕੁਰਖੇਤਰ' ਗਏ ਆ ॥
ਸਿੱਧੇ ਰਸਤੇ ਪਾਏ ਜੋ
ਰੱਖੇ ਭਰਮ ਭਲਾ ॥

———

ਏਥੇ ਜੋਗੀਆਂ ਨਾਲ ਵੀ
ਹੋਇਆ ਵਾਦ ਵਿਵਾਦ ॥
ਚਿਮਟਾ ਫੌਹੜੀ ਸਿਮਰਨੇ
ਰੱਖਣ ਸੰਗੀਆਂ ਨਾਦ ॥

———

'ਖੱਪਰ', 'ਝੋਲੀ', 'ਗੋਦੜੀ'
ਰੱਖਣ ਨਾਥ ਸਦਾਣ ॥
ਤਨ 'ਵਿਭੂਤ' ਰਮਾਂਓਂਦੇ
ਕੰਨੀ 'ਮੁੰਦਰਾਂ' ਪਾਣ ॥

———

ਕਰਾਮਾਤ ਕਰ ਜੋਗੀਏ
ਕਹਿਣ ਨਾਲ ਹੰਕਾਰ ॥
ਸਾਡੇ ਜੈਸਾ ਮੱਤ ਨ
ਕੋਈ ਵਿੱਚ ਸੰਸਾਰ ॥

——

"ਦੱਸੋ ਕੋਈ ਕਰਾਮਾਤ"
ਕਿਹਾ ਗੁਰਾਂ ਨੂੰ ਫੇਰ ॥
ਗੁਰੂ ਤੁਹਾਨੂੰ ਮੰਨੀਏਂ
ਲਾਈ ਕਾਹਨੂੰ ਦੇਰ ॥

——

ਸਤਿਗੁਰ ਬੋਲੇ, "ਕਰਾਮਾਤ"
"ਇਕ ਕਹਿਰ ਦਾ ਨਾਮ ॥
ਭੰਬਲ-ਭੂਸੇ ਭਟਕਣਾ
ਹੈ ਇਸ ਦਾ ਅੰਜਾਮ" ॥

——

"ਨਾਟਕ ਚੇਟਕ ਇਹੋ ਜਹੇ
ਸੱਭੇ ਕਰਮ ਕੁਕਾਜ ॥
ਐਸਾ ਕਰਦਿਆਂ ਆਂਵੰਦੀ
ਪ੍ਰਭ ਲੋਗਨ ਕੋ ਲਾਜ" ॥

——

"ਨਾਮ ਜਪੋ ਸੇਵਾ ਕਰੋ
ਸਹਿਜ ਕਮਾਵੋ ਜੋਗ ॥
ਸਦਾ ਰਹੋ ਨਿਰਲੇਪ ਮਨ
ਜੱਗ ਦੇ ਦੁੱਖ ਸੁੱਖ ਭੋਗ" ॥

——

ਜੋਗੀਆਂ ਅੱਗੇ ਗੁਰਾਂ ਦੇ
ਦਿੱਤੇ ਸੀਸ ਝੁਕਾ ॥
"ਤੂੰ ਭੁਲਿਆਂ ਨੂੰ ਰਹਿਬਰਾ
ਦਿੱਤਾ ਰਾਹੇ ਪਾ" ॥

——

ਦਿੱਲੀ ਦੇ ਵਿੱਚ ਗੁਰਾਂ ਨੂੰ
ਖ਼ਬਰਾਂ ਮਿਲੀਆਂ ਆਨ ॥
ਦਿੱਲੀ ਆ ਰਿਹਾ ਸੁਲਾਹ ਲਈ
'ਸੇਵਾ ਜੀ' ਬਲਵਾਨ ॥

---

'ਰਾਜਾ ਜੈ ਸਿੰਘ' 'ਸ਼ਿਵਾ' ਨੂੰ
ਦਿੱਲੀ ਰਿਹੈ ਲ਼ਿਆ ॥
ਤਾਂ ਕਿ ਔਰੰਗਜ਼ੇਬ ਨਾਲ
ਦੇਵੇ ਸੁਲਹ ਕਰਾ ॥

---

ਦਿਲੀਓਂ ਚੱਲ ਕੇ ਕਾਫ਼ਲਾ
ਪੁੱਜਾ ਮਥਰਾ ਆਨ ॥
ਸੁਣੀ ਏਸ ਥਾਂ ਪਹੁੰਚ ਕੇ
ਭੈੜੀ ਖ਼ਬਰ ਮਹਾਨ ॥

---

ਮੰਦਰ 'ਕੇਸ਼ਵ ਦਾਸ' ਦਾ
ਜੋ ਸੀ ਬਹੁਤ ਬੜਾ ॥
ਔਰੰਗਜ਼ੇਬ ਨੇ ਹੁਕਮ ਦੇ
ਦਿੱਤਾ ਓਹੋ ਢੁਹਾ ॥

---

ਗੁਰਾਂ ਕਿਹਾ ਓਏ ਸੁੱਤਿਓ
ਜਾਗੋ ਤੁਸੀਂ ਰਤਾ ॥
"ਜ਼ੁਲਮ ਸਹਾਰਨ ਕਿਸੇ ਦਾ
ਹੈ ਇਹ ਪਾਪ ਬੜਾ ॥

---

"ਚੱਲੋ ਏਸ ਅਸੂਲ ਤੇ
ਬਣ ਅਣਖੀ ਇਨਸਾਨ ॥
ਭੈ ਕਾਹੂ ਕੋ ਦੇਤ ਨਹਿ
ਨਹਿ ਭੈ ਮਾਨਤ ਆਨ" ॥

---

ਵਾਂਗ ਪਰਾਲੀ ਪਿਆਂ ਨੂੰ
ਦਿੱਤੀ ਚਿਣਗ ਵਿਖਾ ॥
ਗ਼ੈਰਤ ਜਾਗੀ ਖ਼ਾਕ ਚੋਂ
ਧੂੰਆਂ ਗਏ ਧੁਖਾ ॥

---

'ਆਗਰੇ' 'ਮਾਈ ਥਾਨ' ਦੇ
ਘਰ ਕੀਤਾ ਬਿਸਰਾਮ ॥
ਮਾਈ ਜੀ ਦੇ ਪ੍ਰੇਮ ਤੋਂ
ਖ਼ੁਸ਼ੀ ਮਹੈਣ ਤਮਾਮ ॥

---

ਫੇਰ 'ਇਟਾਵੇ' 'ਕਾਹਨਪੁਰ'
ਕੀਤਾ ਪਰਉਪਕਾਰ ॥
'ਅਲਾਹਬਾਦ' ਵਿੱਚ ਪਹੁੰਚ ਕੇ
ਸੰਗਤਾਂ ਦਿੱਤੀਆਂ ਤਾਰ ॥

---

**ਬਾਣੀ**

ਫੇਰ 'ਬਨਾਰਸ' ਵਿੱਚ ਦੀ ॥
ਆ ਪਹੁੰਚੇ 'ਸਸਰਾਮ'
ਕੀਤਾ 'ਗਯਾ' 'ਨਾਲੰਦਿਓਂ'
ਚੱਲ 'ਪਟਣੇ' ਬਿਸਰਾਮ ॥

---

ਮਾਤਾ ਗੁਜਰੀ ਹੋਰਾਂ ਦਾ
ਪਟਣੇ ਕਰ ਪ੍ਰਬੰਧ ॥
ਢਾਕੇ ਵੱਲ ਨੂੰ ਗੁਰਾਂ ਨੇ
ਜਾਰੀ ਰੱਖਿਆ ਪੰਧ ॥

---

'ਭਾਗਲ ਪੁਰੇ' 'ਮੁੰਘੇਰ' ਜਾ
ਓਥੋਂ 'ਸਾਹਿਬ ਗੰਜ' ॥
'ਸਿਲਹਟ' 'ਛੱਤੀ ਗਾਓਂ' ਵੀ
ਦਿਵਸ ਬਿਤਾਏ ਪੰਜ ॥

---

'ਕਾਂਤ ਨਗਰ' ਤੇ 'ਮਾਲਦਾ'
'ਲਸ਼ਕਰ' ਤੇ 'ਸੰਦੀਪ' ॥
'ਗੋਪਾਲ ਪੁਰਾ' 'ਗੋਦਾਗਿਰੀ'
ਚਟਾਗਾਂਗ ਦੇ ਤੀਕ ॥

———

ਗੇੜਾ ਕੱਢ ਕੇ ਆ ਗਏ
ਫਿਰ ਢਾਕੇ ਵਿਚਕਾਰ ॥
ਜਿੱਥੇ ਸੰਗਤ 'ਗੁਰਾਂ ਨੂੰ
ਕਰਦੀ ਬਹੁਤ ਪਿਆਰ ॥

———

## ਸਿਰ ਖਿੰਡੀ

ਪੋਹ ਮਹੀਨਾ ਆਇਆ
ਠੰਡਾਂ ਤਿੱਖੀਆਂ ॥
ਅੰਬਰ ਕੰਬਣ ਲਾਇਆ
ਠੁਰ ਠੁਰ ਕਰ ਰਿਹਾ ॥

———

ਕੱਕਰ ਘਾਹ ਸੁਕਾਇਆ
ਠੰਡਾਂ ਸਾੜ ਕੇ ॥
ਧੁੰਦਾਂ ਪਰਦਾ ਪਾਇਆ
ਸੂਰਜ ਮੁੱਖ ਤੇ ॥

———

ਮਿਹਰ ਚੰਦ ਤੇ ਭਾਈ
ਇੱਕ ਕਲਿਆਣ ਚੰਦ ॥
ਆਏ ਵਾਹੋ ਦਾਹੀ
ਚੱਲ ਕੇ ਪਟਨਿਓਂ ॥

———

ਗੁਰਾਂ ਨੂੰ ਭੇਟ ਚੜ੍ਹਾਈ
ਕੀਤੀ ਬੰਦਨਾ ॥
ਖ਼ਬਰ ਸੁਨਾਣੀ ਚਾਹੀ
ਮੰਗੀ ਆਗਿਆ ॥

———

ਪ੍ਰਭੁ ਜੀ ਮਿਹਰ ਅਪਾਰ
ਕੀਤੀ ਪਾਤਸ਼ਾਹ ॥
ਬਾਲਿਕ ਜੋ ਸ਼ਿੰਗਾਰ
ਸਾਰੀ ਕੁੱਲ ਦਾ ॥

———

ਗੁਜਰੀ ਘਰ ਅਵਤਾਰ
ਹੈ ਉਸ ਧਾਰਿਆ ॥
ਜਾਵਣ ਸਿੱਖ ਬਲਿਹਾਰ
ਲੱਖ ਮੁਬਾਰਕਾਂ ॥

———

ਗਦ ਗਦ ਹੋਏ ਮਹਾਨ
ਨੌਵੇਂ ਪਾਤਸ਼ਾਹ ॥
ਪੂਰਾ ਗੁਰ ਮਿਹਰਵਾਨ
ਤੁੱਠਾ ਅਸਾਂ ਤੇ ॥

———

ਗੋਬਿੰਦ ਰਾਏ ਮਾਨ
ਸਿੱਖੀ ਜਗਤ ਦਾ ॥
ਬੀਰ ਵੱਡਾ ਬਲਵਾਨ
ਪ੍ਰਭ ਜੀ ਭੇਜਿਆ ॥

———

ਸੰਗਤਾਂ ਖ਼ੁਸ਼ੀਆਂ ਨਾਲ
ਹੋਈਆਂ ਖੀਵੀਆਂ ॥
ਗੁਰ ਘਰ ਪ੍ਰਗਟਿਆ ਬਾਲ
ਵੱਡਾ ਸੂਰਮਾ ॥

———

ਹੋ ਕੇ ਸਿੱਖ ਨਿਹਾਲ
ਬਾਣੀ ਗਾਓਂਦੇ ॥
ਮਠਿਆਈਆਂ ਦੇ ਥਾਲ
ਸਤਿਗੁਰ ਵੰਡਦੇ ॥

———

ਪਟਣੇ ਸੰਗਤਾਂ ਪਾਸ
ਲਿਖ ਕੇ ਘੱਲਿਆ ॥
ਹੁਕਮਨਾਮਾ ਇੱਕ ਖਾਸ
ਹੱਥੀਂ ਸਤਿਗੁਰਾਂ ॥

———

ਨਵੇਂ ਮਹਿਲ ਵਿੱਚ ਵਾਸ
ਕਰਨਾ ਬਾਲ ਦਾ ॥
ਗੋਬਿੰਦ ਰਾਇ ਉਦਾਸ
ਦੇਣਾ ਹੋਣ ਨ ॥

———

**ਸ਼ੇਵਾ ਜੀ**

ਸੁਲਾਹ ਦੀ ਥਾਵੇਂ ਔਰੰਗਜ਼ੇਬ ਨੇ
ਕੀਤਾ 'ਸ਼ੇਵਾ' ਦਾ ਅਪਮਾਨ ॥
ਸੰਧੀ ਹੀਣਤਾ ਭਰੀ ਕਦੀ ਵੀ
ਮਰਦ ਨਹੀਂ ਕਰਦੇ ਪ੍ਰਵਾਨ ॥

———

ਏਧਰ ਔਰੰਗਜ਼ੇਬ ਨੇ ਦਿੱਤਾ
ਆਗਰੇ ਸ਼ੇਵਾ ਜੀ ਭਿਜਵਾ ॥
ਰਾਮ ਸਿੰਘ ਦੀ ਨਿਗਰਾਨੀ ਵਿੱਚ
ਨਜ਼ਰਬੰਦ ਛੱਡਿਆ ਕਰਵਾ ॥

———

ਓਥੋਂ ਕੋਈ ਬਣਤ ਬਣਾ ਕੇ
ਸ਼ੇਵਾ ਜੀ ਹੋ ਗਿਆ ਫ਼ਰਾਰ ॥
ਔਰੰਗਜ਼ੇਬ ਨੂੰ ਸੱਤੀ ਕੱਪੜੀਂ
ਲੱਗੀ ਅੱਗ ਭੰਬੂਕੇ--ਦਾਰ ॥

———

ਰਾਜਾ ਰਾਮ ਸਿੰਘ ਨੂੰ ਉਸ ਨੇ
ਦਿੱਤਾ ਇੱਕ ਦਮ ਜਿਹਲ 'ਚ ਪਾ ॥
ਆਖੇ, "ਹਿੰਦੂ ਹੋਣ ਦੇ ਨਾਤੇ"
"ਤੂੰ ਉਹਨੂੰ ਛਡਿਐ ਦੌੜਾ" ॥

———

ਝੂਰੇ ਅਪਣੀ ਗ਼ਲਤੀ ਉੱਤੇ
ਐਪਰ ਮੁੜੇ ਨ ਵਕਤ ਗਿਆ ॥
ਹਾਏ ਬਾਜ਼ ਦੇ ਪੰਜੇ ਵਿੱਚੋਂ
ਗਿਆ ਕਬੂਤਰ ਖੰਭ ਛੁੜਾ ॥

———

ਹੋਈ ਖ਼ੁਸ਼ੀ ਗੁਰਾਂ ਨੂੰ ਸੁਣ ਕੇ
ਸ਼ੇਵਾ ਜੀ ਦਾ ਸਾਰਾ ਹਾਲ ॥
ਦੱਕਨ ਵਿੱਚ ਲਊ ਇਹ ਟੱਕਰ
ਔਰੰਗਜ਼ੇਬ ਬਾਦਸ਼ਾਹ ਨਾਲ ॥

———

ਔਰੰਗਜ਼ੇਬ ਦੀ ਬਦਲੀ ਨੀਤੀ
ਬੀਜ ਰਿਹਾ ਸੀ ਧਰਤ ਅੰਗਾਰ ॥
ਹਿੰਦੂਆਂ ਉੱਤੇ ਵੱਧਦਾ ਜਾਂਦਾ
ਨਿੱਤ ਉਸ ਦਾ ਅੱਤਿਆਚਾਰ ॥

———

ਵਿੱਚ ਅਸਾਮ ਦੇ ਗੜ ਬੜ ਭਾਰੀ
ਸਕੇ ਨ ਔਰੰਗਜ਼ੇਬ ਦਬਾ ॥
ਮੁਗ਼ਲਾਂ ਮਾਰ ਗੋਹਾਟੀਓਂ ਖਾਧੀ
ਪਰਤੇ ਮੁਸ਼ਕਲ ਜਾਨ ਬਚਾ ॥

———

## ਅਸਾਮ ਦੀ ਮੁਹਿੰਮ

ਪਈ ਭਸੂੜੀ ਸ਼ਾਹ ਨੂੰ
ਕਰੀਏ ਕੋਈ ਇਲਾਜ ॥
ਹੌਲੀ ਹੌਲੀ ਇੰਜ ਤਾਂ
ਖੁਰ ਜਾਊ ਸਾਰਾ ਰਾਜ ॥

———

ਸੋਚ ਸੋਚ ਕੇ ਰਾਮ ਸਿੰਘ
ਕੱਢਿਆ ਜਿਹਲੋਂ ਬਾਹਰ ॥
ਰਾਜਪੂਤ ਜਰਨੈਲ ਨੂੰ
ਫੇਰ ਲਿਆ ਪੁਚਕਾਰ ॥

———

ਸ਼ੇਵਾ ਜੀ ਦਾ ਦੌੜਨਾ
ਤੈਨੂੰ ਕੀਤਾ ਮਾਫ਼ ॥
ਵਫ਼ਾਦਾਰ ਜਰਨੈਲ ਤੂੰ
ਚਿੱਠਾ ਤੇਰਾ ਸਾਫ਼ ॥

———

ਫਿਰ ਤੋਂ ਸ਼ਾਹੀ ਫ਼ੌਜ ਦਾ
ਤੂੰ ਹੈਂ ਸਿਪਾਹ ਸਲਾਰ ॥
ਸਿੱਧਿਆਂ ਕਰੋ ਅਸਾਮ ਨੂੰ
ਧੂਹ ਅਪਣੀ ਤਲਵਾਰ ॥

———

ਅੱਗੇ, 'ਜੁਮਲਾ ਮੀਰ' ਜਹੇ,
ਲਾ ਥੱਕੇ ਨੇ ਤਾਣ ॥
ਪਰ 'ਐਹੋਮੇ' ਯੋਧਿਆਂ,
ਪੇਸ਼ ਨ ਦਿੱਤੀ ਜਾਣ ॥

———

ਜਿੱਤਨੀ ਫ਼ੌਜ ਹੈ ਚਾਹੀਦੀ,
ਕਰ ਲਓ ਨਾਲ ਤਿਆਰ ॥
ਊਠਾਂ ਉੱਤੇ ਲੱਦ ਲਓ,
ਮੋਹਰਾਂ ਦੇ ਕਈ ਭਾਰ ॥

———

ਚੜ੍ਹਿਆ ਰਾਜਾ ਰਾਮ ਸਿੰਘ,
ਵੱਡ ਯੋਧਾ ਬਲਵਾਨ ॥
ਹੋਰ ਇੱਕੀ ਰਜਪੂਤ ਸਨ,
ਉਹਦੀ ਹੇਠ ਕਮਾਨ ॥

———

ਪੈਦਲ ਤੀਹ ਹਜ਼ਾਰ ਦੀ,
ਸੈਨਾ ਵੱਡ ਬਲਕਾਰ ॥
ਹੋਰ ਅਠਾਰਾਂ ਸੈਂਕੜੇ,
ਤੁਰਕੀ ਘੋੜ-ਸਵਾਰ ॥

———

ਪੰਦਰਾਂ ਸੌ 'ਸਣ' ਕੋਚ ਦੇ,
ਵਧੀਆ ਤੀਰਅੰਦਾਜ਼ ॥
ਝਪਟਣ ਉੱਤੇ ਵੈਰੀਆਂ,
ਜਿਓਂ ਤਿੱਤਰਾਂ ਤੇ ਬਾਜ਼ ॥

———

ਔਰੰਗਜ਼ੇਬ ਮੁਤੱਸਬੀ,
ਵੱਡਾ ਨੀਤੀ ਵਾਨ ॥
ਇੱਕ ਤੀਰ ਸੰਗ ਲੱਗਿਆ,
ਦੋ ਪੰਛੀ ਫੁੜਕਾਣ ॥

———

ਜੇ ਜਿੱਤਣ ਆਸਾਮ ਨੂੰ
ਤਾਂ ਵੀ ਬਣਦੀ ਗੱਲ ॥
ਬਾਗ਼ੀਆਂ ਤਾਈਂ ਮੁਲਕ ਵਿੱਚ,
ਪੈ ਜਾਊ ਗੀ ਠੱਲ ॥

———

ਜੇ ਹਾਰੇ ਤਾਂ ਮਰਨ ਗੇ,
ਯੋਧੇ ਕੁੱਲ ਰਜਪੂਤ ॥
ਮੇਰੇ ਮਗਰੋਂ ਲਹਿਣ ਗੇ,
ਸਾਰੇ ਕਾਫ਼ਰ ਭੂਤ ॥

———

ਓਧਰ ਰਾਜਾ 'ਚਕ੍ਰਧ੍ਵਜ'
ਯੋਧਾ ਬੜਾ ਮਹਾਨ ॥
ਨਾਮ ਅਸਾਮੀ 'ਸੁਪੰਗਪਾਂਗ',
'ਓਹੀਮਿਆਂ' ਦੀ ਸ਼ਾਨ ॥

———

ਮਹਾਂ ਮੰਤ੍ਰੀ ਓਸਦਾ
'ਬਾਰਾ-ਗੋਹੀ' 'ਅਤਾਨ' ॥
ਹੋਣਾ ਉਹਦੇ ਜਿਹਾ ਕੋਈ,
ਵਿਰਲਾ ਨੀਤੀ ਵਾਨ ॥

———

'ਲੱਛਤ' 'ਬਾਰਾ ਪ੍ਰਖਨ' ਸੀ
ਉਹਦਾ ਸਿਪਾਹ ਸਲਾਰ ॥
ਨਿੱਤ ਲੜਾਈਆਂ ਜਿੱਤਦਾ
ਕਦੀ ਨ ਖਾਧੀ ਹਾਰ ॥

———

ਲਾਗੇ ਏਧਰ ਧੂਬੜੀ
ਬੈਠੇ ਸਨ ਮਹਾਰਾਜ ॥
ਸੰਗਤਾਂ ਤਾਈਂ ਤਾਰਦੇ
ਕਾਜ ਸਵਾਰਨ ਹਾਰ ॥

———

ਚੱਲ ਕੇ ਰਾਜ਼ਾ ਰਾਮ ਸਿੰਘ
ਆਇਆ ਸਤਿਗੁਰ ਪਾਸ ॥
ਕਰੋ ਗੁਰੂ ਜੀ ਦਾਸ ਦੇ
ਕਾਰਜ ਸਾਰੇ ਰਾਸ ॥

———

ਓਧਰ ਰਾਜਾ 'ਚਕ੍ਰਧ੍ਵਜ
ਆਸਾਮੀ ਬਲਵਾਨ ॥
'ਤੇਗ਼ ਬਹਾਦਰ ਗੁਰੂ ਦਾ
ਹੈਸੀ ਸ਼ਰਧਾਵਾਨ ॥

———

ਉਸ ਵੀ ਜਿੱਤਾਂ ਮੰਗੀਆਂ
ਆ ਸੱਚੇ ਦਰਬਾਰ ॥
ਵੇਖੀ ਕਦੀ ਨ ਜਿਨ੍ਹੇ ਸੀ
ਜ਼ਿੰਦਗੀ ਦੇ ਵਿੱਚ ਹਾਰ ॥

———

ਸਤਿਗੁਰ ਸੱਚੇ ਦੋਹਾਂ ਨੂੰ
ਵੱਖੋ ਵੱਖ ਸਮਝਾ ॥
ਨੀਤੀ ਔਰੰਗਜ਼ੇਬ ਦੀ
ਦਿੱਤੀ ਕੁੱਲ ਜਚਾ ॥

———

ਔਰੰਗਜ਼ੇਬ ਹੈ ਲਾ ਰਿਹਾ
ਨਾਲ ਤੁਹਾਡੇ ਦਾਅ ॥
ਰਿਹੈ ਤੁਹਾਨੂੰ ਦੋਹਾਂ ਨੂੰ
ਆਪੋ ਵਿੱਚ ਲੜਾ ॥

———

ਤਾਂ ਜੋ ਹਿੰਦੂ ਸੂਰਮੇ
ਜਿੱਨੇ ਬੱਚਦੇ ਹੈਣ ॥
ਲੜ ਕੇ ਆਪੋ ਵਿੱਚ ਹੀ
ਮਰਨ ਤੇ ਮਗਰੋਂ ਲਹਿਣ ॥

———

ਸੰਧੀ ਇੱਕ ਕਰਾ ਲਈ
ਮਿਹਰਾਂ ਦੇ ਭੰਡਾਰ ॥
ਰੱਖਣਾ ਕਾਇਮ ਅਮਨ ਹੈ
ਚੁੱਕਣੇ ਨਹੀਂ ਹਥਿਆਰ ॥

———

ਵੱਲ ਗੋਹਾਟੀ ਕਰੇ ਨ
ਹੱਲਾ ਸ਼ਾਹੀ ਫੌਜ ॥
ਜੰਗਬੰਦੀ ਦੀ ਹੱਦ ਵਿਚ
ਕਰੇ 'ਚਕ੍ਰਧ੍ਵਜ' ਮੌਜ

———

ਇਸ ਸੰਧੀ ਤੇ ਦੋਹਾਂ ਨੇ
ਦਸਖ਼ਤ ਕੀਤੇ ਝੱਬ ॥
ਡੁੱਲ੍ਹੀ ਲਹੂ ਦੀ ਬੂੰਦ ਨ
ਝਗੜੇ ਨਿਬੜੇ ਸੱਭ ॥

———

ਦੋਹੀਂ ਫੌਜੀ ਦੌੜ ਗਈ
ਇੱਕ ਖ਼ੁਸ਼ੀ ਦੀ ਲਹਿਰ ॥
ਸੱਚੇ ਗੁਰਾਂ ਨੇ ਟਾਲਿਆ
ਬੀਤਣ ਲੱਗਾ ਕਹਿਰ ॥

———

ਮੋਮਨ ਆਖਣ ਗੁਰੂ ਤਾਂ
ਵੱਲੀ ਅੱਲਾ ਕੋਈ ਪੀਰ ॥
ਇਹ ਪੈਗੰਬਰ ਅਮਨ ਦਾ
ਯੁੱਗਾਂ ਦੀ ਤਕਦੀਰ ॥

———

ਹਿੰਦੂ ਆਖਣ ਗੁਰੂ ਤਾਂ
ਨਿਹਕਲੰਕ ਅਵਤਾਰ ॥
ਦੇਵੇ ਜਗਤ ਜਲੰਦੜਾ
ਨਜ਼ਰ ਕਰਮ ਥੀਂ ਠਾਰ ॥

———

ਦੋਹਾਂ ਧਿਰਾਂ ਦੇ ਉੱਠਿਆ
ਹਿਰਦੇ ਬੜਾ ਉਮਾਹ ॥
"ਸਤਿਗੁਰ ਸੇਵਾ ਬਖ਼ਸ਼ਿਓ"
"ਦੋਹਾਂ ਧਿਰਾਂ ਦੀ ਚਾਹ" ॥

———

ਕਿਹਾ ਗੁਰਾਂ ਇੱਕ ਏਸ ਥਾਂ
ਦੇਵੋ ਥੜਾ ਬਣਾ ॥
ਅਪਣੀ ਅਪਣੀ ਢਾਲ ਵਿੱਚ
ਮਿੱਟੀ ਲਾਲ ਲਿਆ ॥

———

ਦਿਹੋਂ ਛਿੱਪਦੇ ਤੱਕ ਬਣ ਗਿਆ
ਉੱਚਾ ਥੜਾ ਮਹਾਨ ॥
'ਅਮਨ ਥੜ੍ਹਾ' ਨ ਓਸਦਾ
ਰੱਖਿਆ ਕਰ ਫ਼ਰਮਾਨ ॥

———

ਨਾਲੇ ਆਖਿਆ ਏਸ ਥਾਂ
ਆਏ ਨਾਨਕ ਦੇਵ ॥
ਹੋਈ ਉਸ ਦਰਬਾਰ ਵਿੱਚ
ਸਫ਼ਲ ਤੁਹਾਡੀ ਸੇਵ ॥

———

ਪਿਆ 'ਅਸਾਮੀ ਦਮਦਮਾ'
ਪਿੱਛੋਂ ਉਸ ਦਾ ਨਾਮ ॥
'ਦਮਦਮੀਏਂ' ਅਖਵਾਂਓਂਦੇ
ਏਥੇ ਸਿਖ ਤਮਾਮ ॥

——

## ਬਾਲ ਗੋਬਿੰਦ ਰਾਏ

ਪਟਣੇ ਦੇ ਵਿੱਚ ਮਾਤਾ ਗੁਜਰੀ
ਗੋਬਿੰਦ ਤਾਈਂ ਸੰਭਾਲੇ ਪਾਲੇ
ਉਸ ਦੇ ਚੋਜ ਅਲੌਕਿਕ ਦਿਨ ਦਿਨ
ਉਸ ਦੇ ਵੱਖਰੇ ਰੰਗ ਨਿਰਾਲੇ ॥

——

ਹੋਣਹਾਰ ਲੈ ਹਾਣੀ ਅਪਣੇ
ਨਿੱਤ ਗੰਗਾ ਦੇ ਕੰਢੇ ਜਾਵੇ ॥
ਉਹਨਾ ਤਾਈਂ ਅਧਭੁੱਤ ਖੇਡਾਂ
ਖ਼ੁਸ਼ੀਆਂ ਚਾਵਾਂ ਨਾਲ ਖਿਡਾਵੇ ॥

——

ਕਦੀ ਬਿਠਾ ਕੇ ਮੁੰਡਾ ਭੁੰਜੇ
ਉਹਦੇ ਸਿਰ ਤੇ ਮੁਠੀ ਧਰਦੇ ॥
ਮੁਠੀ ਉੱਤੇ ਦੂਜੀ ਮੁਠੀ
ਮੁਠੀਆਂ ਨਾਲ ਉਸਾਰੀ ਕਰਦੇ ॥

——

ਇੱਕ ਦੂਜੇ ਨੂੰ ਪੁੱਛਦੇ ਦੱਸਦੇ
ਗੀਤ ਗਾਂਓਂਦੇ ਖੇਡਾਂ ਕਰਦੇ ॥
ਨਾਲੋ ਨਾਲ ਓਸਦੇ ਸਿਰ ਤੋਂ
ਮੁਠੀਆਂ ਚੁੱਕਦੇ ਮੁਠੀਆਂ ਧਰਦੇ ॥

——

## ਯੁਗਲ ਗਾਨ

ਪਹਿਲਾ : "ਭੰਡਾ ਭੰਡਾਰੀਆ
ਕਿਤਨਾ ਕੁ ਭਾਰ" ?

ਦੂਜਾ : "ਇੱਕ ਮੁਠੀ ਚੁੱਕ ਲੈ
ਦੂਜੀ ਨੂੰ ਸਹਾਰ ॥

———

ਪਹਿਲਾ : 'ਰਾਜੇ ਸ਼ੀਂਹ ਮੁਕੱਦਮ ਕੁੱਤੇ'
'ਜਾਏ ਜਗਾਇਨ ਬੈਠੇ ਸੁੱਤੇ ॥'
ਇਕ ਹਾਕਮ ਉਗਾਰਾਹ ਕੇ ਖੜਦਾ
ਮਗਰੋਂ ਦੂਜਾ ਮੋਰੀਂ ਚੜ੍ਹਦਾ ॥
ਘੋੜਾ ਗਾਹਕ ਦੀ ਪੈਲੀ ਚਰਦਾ
ਜਰਦਾ, ਸੋਹਦਾ ਮਰਦਾ ਮਰਦਾ ॥
ਇਹ ਹਾਕਮ ਦੀ ਕੈਸੀ ਕਾਰ ?
ਲੁੱਟ ਰਹੇ ਨੇ ਮਨਸਬਦਾਰ
ਭੰਡਾ ਭੰਡਾਰੀਆਂ ਕਿਤਨਾ ਕੂ ਭਾਰ ?
ਇੱਕ ਮੁਠੀ ਚੁੱਕ ਲੈ ਦੂਜੀ ਨੂੰ ਸਹਾਰ

———

ਦੂਜਾ : ਦੁਖੀ ਬੜੇ ਕੀਤੇ ਕ੍ਰਿਸਾਨ,
ਭੁੱਖੇ ਕਾਮੇ ਢਿੱਡ ਵਜਾਨ ॥
ਜਿਹੜੀ ਵੀ ਉਹ ਕਰਨ ਕਮਾਈ,
ਖੋਹ ਕੇ ਖੜਦੇ ਜ਼ੀਮੀਂਦਾਰ ॥
ਬਚਦਾ ਲਹੂ ਕਰਿੰਦਾ ਲੋੜੇ
ਨੁੱਦੜੇ ਤਾਈਂ ਹੋਰ ਨਿਚੋੜੇ ॥
ਨੀਤ ਦੇ ਭੁੱਖੇ ਸ਼ਾਹੂਕਾਰ,
ਨਿੱਘਰ ਚੱਲੀ ਇਹ ਸਰਕਾਰ ॥
ਭੰਡਾ ਭੰਡਾਰੀਆ ਕਿਤਨਾ ਕੂ ਭਾਰ ॥

———

ਪਹਿਲਾਂ ਭੁੱਖੀ ਮਰੇ ਲੁਕਾਈ ਸਾਰੀ
ਹਾਕਮ ਵੇਰੀ ਜਾਣ ਕਹਾਰੀ ॥
ਹਲ਼ਕ ਗਿਆ ਏ ਰਾਜਾ ਲੋਕੋ,
ਚੱਕ ਮਾਰਨ ਤੋਂ ਇਹਨੂੰ ਰੋਕੋ ॥
ਹਾਕਮ ਕੱਟੜ ਮਜ਼ੁਬੀ ਪੂਰਾ,
ਗ਼ੈਰ ਧਰਮ ਦਾ ਕੀਤਾ ਚੂਰਾ ॥
'ਮਾਨ' ਦੀਨ ਦਾ ਨਾਅਰਾ ਮਾਰ ॥

ਹਿੰਦੂਆਂ ਤੇ ਚੁੱਕੀ ਤਲਵਾਰ,
ਭੰਡਾ ਭੰਡਾਰੀਆ ਕਿਤਨਾ ਕੁ ਭਾਰ ?
ਦੂਜਾ : ਇੱਕ ਮੁੱਠੀ ਚੁੱਕ ਲੈ ਦੂਜ਼ੀ ਨੂੰ ਸਹਾਰ ॥

———

## ਗੁਜਰੀ

ਗੁਜਰੀ ਦਾ ਚਿੱਤ ਚਾਈਂ ਭਰਿਆ,
ਛਲਕ ਛਲਕ ਕੇ ਜਾਵੇ ॥
ਮੁੜ ਮੁੜ ਯਾਦ ਪਤੀ ਦੀ ਆਵੇ,
ਸੌ ਸੌ ਔਂਸੀਆਂ ਪਾਵੇ ॥
ਆਖੇ ਪਤੀ ਨੂੰ, ਮਨ ਹੀ ਮਨ ਵਿੱਚ,
'ਪ੍ਰੀਤਮ ਕਿਓਂ ਨਹੀਂ ਆਉਂਦੇ ॥
'ਆਪਣੇ ਦਰ ਦੀ ਮਰਦੀ ਬਾਂਦੀ ॥'
ਆ ਕਿਓਂ ਨਹੀਂ ਗਲੁ ਲਾਓਂਦੇ ॥

———

ਗੋਬਿੰਦ ਵੀ ਹੁਣ ਕੇਡਾ ਹੋ ਗਿਐ ?
ਬਹੁਤ ਰਿਹੜਾਂ ਕਰਦਾ ,
'ਮਾਂ ਜੀ' ਪਿਤਾ ਜੀ ਕਿਓਂ ਨਹੀਂ ਆਓਂਦੇ ?
ਇਹੋ ਮੁਹਾਰਨੀ ਪੜ੍ਹਦਾ ॥

———

ਸੀਨੇ ਬਲ੍ਹਦੀ ਬ੍ਰਿਹੋਂ ਅਗਨ ਤੇ,
ਤੇਲ ਛਿੜਕ ਦੀਆਂ ਬਾਤਾਂ ॥
ਬਹਿ ਬਹਿ ਪਲੰਘ ਤੇ ਪ੍ਰੀਤਮ ਜੀਓ,
ਮੇਰੀਆਂ ਗੁਜ਼ਰਨ ਰਾਤਾਂ ॥

———

ਕਦੀ ਕਹਾਂ, ਮੈਂ, "ਓਹਨਾ ਤਾਈਂ,
ਬਾਣੀ ਬਹੁਤ ਪਿਆਰੀ ॥
ਜਿਨ੍ਹਾਂ ਬਾਣੀ ਕੰਠ ਹੈ ਕੀਤੀ,
ਕ੍ਰਿਪਾ ਉਨ੍ਹਾਂ ਤੇ ਧਾਰੀ ॥

———

ਪੰਜ ਪੌੜੀਆਂ 'ਜਪ' ਜੀ ਦੀਆਂ,
ਕੰਠ ਓਸ ਕਰ ਲਈਆਂ ॥
ਹੁਣ ਤੋਂ ਉਸ ਨੂੰ ਸਿਮਰਨ ਦੀਆਂ,
ਲੱਗ ਚੇਟਕਾਂ ਗਈਆਂ ॥

———

ਰੋਜ਼ ਅਸਾਡੇ ਕੋਠੇ ਬਹਿ ਕੇ,
ਕਾਗ ਇੱਕ ਕੁਰਲਾਵੇ ॥
"ਕਦੋਂ ਪਿਤਾ ਜੀ ਆਣਗੇ," ਪੁੱਛੇ
ਕੁੱਟ ਚੂਰੀਆਂ ਪਾਵੇ ॥

———

ਅੱਕਿਆ ਨਿੱਤ ਦੀ ਕਾਂ, ਕਾਂ ਕੋਲੋਂ
ਖਾਧਾ ਗੁੱਸਾ ਭਾਰੀ ॥
ਕਾਂ, ਕਾਂ, ਕਰਦੇ ਕਾਗ ਦੇ ਕੰਠ 'ਚ,
ਕੱਸ, ਕੇ, ਕਾਨੀ ਮਾਰੀ ॥

———

ਗਿਰਝ ਘਲੇਟਣੀ ਖਾਂਦਾ ਹੋਇਆ,
ਕਾਂ ਧਰਤੀ ਤੇ ਆਇਆ ॥
ਜਦ ਮੈਂ ਪੁਛਿਆ "ਲਾਲ ਜੀਓ" ਇਹ
'ਸ਼ੋਹਦਾ ਕਿਓਂ ਮੁਕਾਇਆ ?"

———

ਆਖੇ ਇਹ ਤੇ ਕਾਗ ਸੀ ਝੂਠ ॥
ਝੂਠ ਪਾਪ ਹੈ ਭਾਰਾ ॥
ਹੁੰਦਾ ਸਦਾ ਝੂਠਆਂ ਦਾ ਹੈ,
ਹਸ਼ਰ ਇਹੋ ਜਿਹਾ ਮਾੜਾ ॥

———

ਚੁੱਕ ਗੁਲੇਲ ਸ਼ਿਕਾਰੇ ਚੜ੍ਹਦਾ,
ਕਦੀ ਇਹ ਤਿਰਾ ਸ਼ਿਕਾਰੀ ॥
ਘੁੱਗੀ, ਚਿੜੀ, ਗੁਟਾਰ ਗੁਲਹਿਰੀ,
ਜੋ ਦੇਖੀ ਸੋ ਮਾਰੀ ॥

———

ਵੇਖ ਸ਼ਿਕਾਰੀ ਬਾਜਾਂ ਵਾਲੇ,
ਆਖੇ, ਬਾਜ਼ ਮੈਂ ਲੈਣਾਂ ॥
ਬਾਝੋਂ ਬਾਜ਼ ਲਏ ਦੇ ਮਾਂ ਜੀ
ਹਰਗਿਜ਼ ਬਾਜ਼ ਨ ਰਹਿਣਾ ॥

———

ਖੇਡਾਂ ਖੇਡੇ ਯੁੱਧਾਂ ਦੀਆਂ,
ਕਦੀ ਸਮਾਧੀ ਲਾਏ ॥
ਆਪੇ ਸੰਤ, ਸਿਪਾਹੀ ਆਪੇ ॥
ਸਭ ਕੁਝ ਬਣਦਾ ਜਾਏ ॥

———

ਐਡੇ ਸੋਹਣੇ ਚੋਜ ਓਸਦੇ,
ਜੀ ਨ ਰੱਜਦਾ ਮੇਰਾ ॥
ਵੇਖਣ ਐਸਾ ਲਾਲ ਨ ਆਵੇਂ,
ਕਾਹਦਾ ਦਿਲ ਹੈ ਤੇਰਾ ?

———

ਖੰਭ ਜੇ ਵਿਕਦੇ ਹੋਣ ਬਜਾਰੀਂ,
ਜਿੰਦ ਵੇਚ ਲੈ ਆਵਾਂ ॥
ਤੱਨ ਜੜਾ ਕੇ ਅਪਣੇ, ਅਪਣਾ,
ਪ੍ਰੀਤਮ ਟੋਲ ਲਿਆਵਾਂ ॥

———

ਕੇਡਾ ਸਾਰਾ ਗੋਬਿੰਦ ਹੋਇਆ,
ਤੇਰੀ ਦੀਦ ਨ ਪਾਈ ॥
ਤੇਰੇ ਬਾਝ ਬਿਤਾਈ ਜਿਹੜੀ,
ਐਵੇਂ ਉਮਰ ਗੰਵਾਈ ॥

———

ਤੇਰੇ ਬਾਝ ਵਿਹਾਏ ਜਿਹੜੇ,
ਉਹ ਪਲ ਕਿਹੜੀ ਕਾਰੇ ॥
ਲਦ ਜਾਵਣ ਨੂੰ ਕਾਹਲੇ ਜਾਪਣ,
ਸਾਹਾਂ ਦੇ ਵਣਜਾਰੇ ॥

———

ਵਰ੍ਹੇ ਵਰ੍ਹੇ ਦਾ ਹਰ ਛਿਨ ਬਣਿਆਂ,
ਘੜੀ ਘੜੀ ਯੁੱਗ ਹੋਈ ॥
ਆਵੇ ਨੀ ਮੇਰਾ ਪ੍ਰੀਤਮ ਪਿਆਰਾ,
ਆਣ ਮਿਲਾਵੇ ਕੋਈ ॥

——

''ਹਰ ਪ੍ਰਭ ਕੀ ਜੋ ਬਾਤ ਸੁਣਾਵੇ,
ਕਹੁ ਨਾਨਕੁ ਕਿਆ ਦੀਜੈ ॥
ਸੀਸ ਵੱਢੇ ਕਰ ਬੈਸਣ ਦੀਜੈ,
ਵਿਣ ਸਿਰ ਸੇਵ ਕਰੀਜੇ ॥'' (ਗੁਰਬਾਣੀ)

——

ਬਾਝ ਰੰਗੀਲੇ ਕੰਤ ਪਿਆਰੇ,
ਕਿਉਂ ਕਰ ਜੀਵਾਂ ਮਾਏ ॥
ਉਮਰਾਂ ਦੇ ਕੁੱਲ ਦਿਵਸ ਰੈਣ ਹੁਣ ॥
ਮੁਰਝਾਏ ਮੁਰਝਾਏ ॥

——

''ਜਿਉ ਮਛੁਲੀ ਬਿਨੁ ਪਾਣੀਐ,
ਕਿਉਂ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ,
ਕਿਉਕਰਿ ਤ੍ਰਿਪਤਾਵੈ ॥
ਨਾਦ ਕਰੰਕਹਿ ਬੇਧਿਆ,
ਸਨਮੁਖ ਉਠ ਧਾਵੈ ॥
ਭੰਵਰ ਲੋਭੀ ਕੁਸਮ ਬਾਸੁ ਕਾ,
ਮਿਲਿ ਆਪ ਬੰਧਾਵੈ ॥
ਤਿਉਂ ਸੰਤ ਜਨਾ ਹਰਿ ਪ੍ਰੀਤਿ ਹੈ,
ਦੇਖਿ ਦਰਸੁ ਅਘਾਵੈ ॥''
(ਜੈਤਸਰੀ ਦੀ ਵਾਰ ਪਉੜੀ ੧੨)

——

ਦਿਨ ਲੰਘੇ ਸਤਵਾਰੇ ਬੀਤੇ,
ਗੁਜ਼ਰੇ ਸਾਲ ਮਹੀਨੇ ॥

ਸਾਡੇ ਛਿਨ ਤੜਪਦੇ ਤੱਕ ਕੇ
ਉਮਰਾਂ ਆਏ ਪਸੀਨੇ ॥

———

ਹਰ ਇੱਕ ਵਰ੍ਹੇ ਦੇ ਅਸੀਂ ਮਹੀਨੇ,
ਬਾਰਾਂ ਇੰਜ ਬਿਤਾਏ ॥
ਮੌਤ ਅਸਾਡੇ ਹੰਜੂਆਂ ਦੇ ਵਿੱਚ,
ਗੋਤੇ ਖਾਂਦੀ ਜਾਏ ॥

———

## "ਬਾਰਾਂ ਮਹਾਂ"

**'ਚੇਤਰ'** ਚਿੱਤ ਨ ਲੱਗੇ ਸਾਡਾ,
ਪੁੰਗਰੀ ਪੀੜ ਪੁਰਾਣੀ ॥
ਵਿਚ ਬਹਾਰਾਂ ਸੁੱਕੀ ਸਾਡੀ,
ਹਰੀ ਉਮਰ ਦੀ ਟਾਹਣੀ ॥
ਚਿਰ ਤੋਂ ਸਾਡੇ ਪਈ ਨ ਕੱਨੀਂ,
ਮਿਠੜੀ ਤੇਰੀ ਬਾਣੀ ॥
ਧੀਰਜ ਧਰੇ ਨ 'ਮਾਨ' ਇਹ ਮਨੂਆ,
'ਬਿਨ ਪਿਰ ਧਨ ਕੁਮਲਾਣੀ ॥'

———

**ਚੜ੍ਹੇ ਵਸਾਖ** ਵੇਸ ਕਰੇ ਸਾਖਾਂ,
ਮਹਿਕਾਂ ਫ਼ਿਰਨ ਤਿਹਾਈਆਂ ॥
ਮੈਂ ਤੱਤੜੀ ਦੇ ਤਪਦੇ ਤਨ ਨੇ,
ਫੜ ਧੁੱਪਾਂ ਗਲ੍ਹ ਲਾਈਆਂ ॥
ਕਣਕਾਂ ਉਮਰ ਦੀਆਂ ਪੱਕ ਚੱਲੀਆਂ,
ਬ੍ਰਿਹੋਂ ਵਾਢੀਆਂ ਪਾਈਆਂ ॥
'ਮਾਨ' ਮੌਤ ਦਾਤੀ ਦੀਆਂ ਦੰਦੀਆਂ,
ਖਾਣ ਅਸਾਨੂੰ ਆਈਆਂ ॥

———

**ਜੇਠ** ਜਿਊਂਦੀ ਵੇਖਣ ਨੂੰ ਮੈਂ,
ਉਂਜ ਮੋਈ ਕਿ ਮੋਈ ॥

ਜਾਗਦਿਆਂ ਨਿੱਤ ਸੁਪਨੇ ਛਾਣਾ,
ਭਾਲ ਵਿਕੱਨੀ ਹੋਈ ॥
ਮੌਤ ਮੂੰਹੋਂ ਜਿੰਦ ਤੇਰੀ ਖ਼ਾਤਰ,
ਅੱਖੀਆਂ ਵਿੱਚ ਲਕੋਈ ॥
'ਮਾਨ' ਸੁਆਸ ਮੁਹਾਣੇ ਮਰ ਰਹੇ,
ਪੇਸ਼ ਨ ਜਾਂਦੀ ਕੋਈ ॥

———

**ਹਾੜ ਮਹੀਨੇ** ਹਾੜ ਬੋਲਦਾ,
ਵਗਣ ਬਲ੍ਹਦੀਆਂ ਵਾਵਾਂ ॥
ਮਨ ਦੇ ਮਾਰੂ ਰੇਤ ਥਲਾਂ ਦੀਆਂ,
ਭੁਜਦੀਆਂ ਜਾਣ ਫ਼ਿਜ਼ਾਵਾਂ ॥
ਸੁਪਨਿਆਂ ਪੈਰੀਂ ਮੈਂ ਸੱਧਰਾਂ ਦੇ ॥
ਖ਼ੂਨ ਦੀ ਮਹਿੰਦੀ ਲਾਵਾਂ,
"ਮਾਨ" ਬ੍ਰਿਹੋਂ ਨੇ ਵ੍ਹਿਨੀਆਂ ਆਸਾਂ ॥
ਤੁੱਧ ਬਿਨ ਮਰ, ਮਰ, ਜਾਵਾਂ,

———

**ਸੌਣ ਮਹੀਨੇ** ਸੌਣ ਨ ਹੁੰਦਾ,
ਮੈਂ ਸੌਣਾ ਲੱਖ ਚਾਹਵਾਂ ॥
ਬੱਦਲ ਵਰ੍ਹਨ ਬੰਬੀਹੇ ਬੋਲਣ,
ਤੈਨੂੰ ਕਿਵੇਂ ਬੁਲਾਵਾਂ ?
ਸੇਜ ਇਕੇਲੇ, ਖਰੀ ਦੁਹੇਲੀ ॥
ਮਨ ਦਾ 'ਮਾਨ' ਮਿਟਾਵਾਂ,
ਸਭ ਸਹੀਆਂ, ਸ਼ੌਹ ਰਾਵਣ ਗਈਆਂ ॥
ਹਉਂ ਦਾਧੀ ਕੈ ਦਰ ਜਾਵਾਂ ?"

———

**ਭਾਦੋਂ** ਭਾਂਦਾ ਏਂ ਚਿੱਤ ਸਾਡੇ ਤੂੰ,
ਹੋਰ ਵਿਸਾਰੇ ਸਾਰੇ ॥
ਦਾਮਨ ਚਮਕ ਡਰਾਵੇ ਰਾਤੀਂ,
ਡੰਗ ਡੰਗ ਸੇਜਾ ਮਾਰੇ ॥

ਬੋਲਣ ਮੋਰ ਤਾਂ ਸਾਡੇ ਮਨ ਵਿਚ,
ਜ਼ਿੰਦਗੀ ਲਵੇ ਹੁਲਾਰੇ ॥
ਸਾਡੀ ਪਹੁੰਚ ਤੋਂ ਪਰੇ 'ਮਾਨ' ਹੁਣ,
ਸੱਜਣ ਵਸਣ ਪਿਆਰੇ ॥

---

**ਅੱਸੂ** ਅਸੀਂ ਦੱਸ ਕੀ ਕਰੀਏ ?
ਕੀਤਿਆਂ ਕੁੱਝ ਨ ਹੋਏ ॥
ਆਪੇ ਆਪਣੇ ਗਲ਼ ਲੱਗ ਲੱਗ ਕੇ,
ਅਸੀਂ ਰਾਤ ਭਰ ਰੋਏ ॥
ਸਾਰਾ ਦਾਮਨ ਨੁੱਚੜੇ, ਹੁਣ ਨ
ਹੰਝੂ ਰਹਿਣ ਲਕੋਏ ॥
ਜ਼ੀ ਉਠੀਏ, ਜੇ 'ਮਾਨ' ਮਿਲੇ ਉਹ,
ਹੁਣ ਵੀ ਮੋਏ ਮੋਏ ॥

---

**ਕੱਤਕ** ਕੱਤਿਆ ਬ੍ਰਿਹੋਂ ਅਸਾਂ ਨੇ,
ਜਿੰਦ ਚਰੱਖੜੀ ਡਾਹੀ ॥
ਸੈਆਂ ਤੰਦ ਉਮਰ ਦੇ ਪਾ ਕੇ,
ਪੀੜਾਂ ਛੱਲੀ ਲਾਹੀ ॥
ਰੂਹ ਦੀ ਕੂੰਜ, ਸਾਹਾਂ ਦੀ ਡਾਰੋਂ
ਨਿਖੱੜਦੀ ਕੁਰਲਾਂਦੀ ॥
'ਮਾਨ' ਮਿਹਰ ਦੇ ਮੀਂਹ ਨੂੰ ਤਰਸਾਂ,
ਮੈਂ ਧਰਤੀ ਤ੍ਰਿਹਾਈ ॥

---

**ਮੱਘਰ** ਮੱਘ ਮੱਘ ਸ਼ੀਨੇ ਅੰਦਰ
ਸੱਧਰਾਂ ਖਿਹ ਰੱਲ ਗਈਆਂ ॥
ਤੈਂ ਜੇਹਾ ਕੋਈ ਹੋਰ ਨ ਜੱਗ ਤੇ,
ਪਰ ਲੱਖਾਂ ਮੈਂ ਜਹੀਆਂ ॥
ਅੱਥਰੇ ਚਾ ਨਾ ਵਰਜੇ ਰਹਿੰਦੇ,
ਮੈਂ ਮਿੰਨਤਾਂ ਕਰ ਰਹੀਆਂ ॥
'ਮਾਨ' ਪਰਾਹੁਣੀ ਜਿੰਦੂ ਸਾਡੀ ਨੂੰ,
ਟੋਰਨ ਚੱਲੀਆਂ ਸਹੀਆਂ ॥

**ਪੋਹ** ਪੋਹੇ ਨ ਪਾਲ੍ਹਾ ਜਿੱਨ੍ਹਾ,
ਸੀਨੇ ਅੱਗ ਹਿਜਰ ਦੀ ॥
ਮੁੜ ਮੁੜ ਡੰਗ ਚਲਾਵੇ ਸਾਨੂੰ,
ਪਲ ਪਲ ਜ਼ੁਲਫ਼ ਬਿਖਰਦੀ ॥
ਪੀੜ ਵਿਖਾਈ ਮੂਲ ਨ ਜਾਂਦੀ,
ਕਿਸੇ ਨੂੰ ਜ਼ਖਮ ਜਿਗਰ ਦੀ ॥
'ਮਾਨ' ਮੈਂ ਟੁਰਦੀ ਫਿਰਦੀ ਜੱਗ ਤੇ,
ਮਿੱਟੀ ਮੁੱਠ ਕਬਰ ਦੀ ॥

---

**ਮਾਘ** ਮਘੀ ਜਾਂ ਖੇਡ ਬ੍ਰਿਹੋਂ ਦੀ,
ਉਹ ਨ ਖੇਡਣ ਆਇਆ ॥
ਅਸਾਂ ਜਿੰਦ ਦੀ ਚੌਪਟ ਉੱਤੇ ॥
ਸੱਭ ਕੁਝ ਦਾ ਤੇ ਲਾਇਆ ॥
ਤੇਰੇ ਨੂਰ ਦੀ ਛਿੱਟ ਲਈ ਰੋਂਦਿਆਂ,
ਅਪਣਾ ਨੂਰ ਗਵਾਇਆ ॥
'ਮਾਨ' ਸਬਰ ਪਏ ਬ੍ਰਿਹੋਂ ਨੂੰ, ਸਾਡਾ,
ਸਬਰ ਜਿਨ੍ਹੇ ਅਜ਼ਮਾਇਆ ॥

---

**ਫਲਗੁਣ** 'ਫੱਲ', ਗੁਣਾਂ ਦੇ ਲੱਗਣ,
ਕਿੰਜ ਅਵਗੁਣ ਦੀ ਟਾਹਣੇ ?
ਮਿਲੇ ਕਵਣ ਗੁਣ ? ਪ੍ਰਾਣ-ਪੱਤ, ਕੀ ?
ਅਵਗੁਣ-ਹਾਰੀ ਜਾਂਣੇ ?
"ਆਪੇ ਮੇਲ ਮਿਲਾਏ ਕਰਤਾ,
ਆਪੇ ਭਰਮ ਭੁਲਾਣੇ ॥"
"ਜੋ ਤੁੱਧ ਭਾਵੈ ਸਾਈ ਚੰਗਾ,"
ਬਖ਼ਸ਼ੋ 'ਮਾਨ' ਨਿਮਾਣੇ ॥

---

"ਸੁਣਿ ਸੱਜਣ ਪ੍ਰੀਤਮ ਮੇਰਿਆ,
ਮੈ ਸਤਿਗੁਰੂ ਦੇਹੁ ਦਿਖਾਲਿ ॥
ਹਉਂ ਤਿਸੁ ਦੇਵਾ ਮਨੁ ਆਪਣਾ ॥
ਨਿੱਤ ਹਿਰਦੈ ਰਖਾ ਸਮਾਲਿ,"

ਇਕਸੁ ਸਤਿਗੁਰ ਬਾਹਰਾ
ਧ੍ਰਿਗੁ ਜੀਵਣੁ ਸੰਸਾਰਿ ॥
ਜਨ ਨਾਨਕ ਸਤਿਗੁਰੁ ਮਿਲਾਇਓਨ
ਜਿਨ ਸਦ ਹੀ ਵਰਤੈ ਨਾਲਿ ॥੧॥

(ਰਾਮਕਲੀ ਦੀ ਵਾਰ ਮ: ੫ ॥)

---

ਏਦਾਂ ਗੁਜ਼ਰ ਗਈ ਗੁਜਰੀ ਦੀ,
ਗੁਜਰੀ ਔਧ ਨਿਮਾਣੀ ?
ਜੋ ਗੁਜਰੀ ਸੋ ਵਾਹਵਾ ਗੁਜਰੀ ॥
ਗੁਜਰੀ ਕਹੇ ਨਿਤਾਣੀ ॥

---

ਬਾਰਾਂ ਮਾਹ ਬ੍ਰਿਹੋਂ ਦੀਆਂ ਤਾਰਾਂ,
ਗੁਜਰੀ ਇੰਜ ਹਿਲਾਈਆਂ ॥
ਰੀਝਾਂ ਤੇ ਸੱਧਰਾਂ ਦੇ ਹੱਥੀਂ,
ਲੁਕਵੀਆਂ ਉਹਨੂੰ ਪੁਚਾਈਆਂ ॥
ਤੇਗ ਬਹਾਦਰ ਦੇ ਮਨ ਵੇਗਾਂ,
ਵਾਚੀਆਂ ਸੀਨੇ ਲਾਈਆਂ ॥
ਚੱਲੇ ਅਸਾਮੋ, ਆਸਾਂ ਲੈ ਕੇ,
ਚੱਲੀਆਂ ਮੁੱਕ ਜੁਦਾਈਆਂ ॥

---

ਤੇਰੀ ਗੁਜਰੀ, ਗੁਜ਼ਰ ਨ ਜਾਵੇ,
ਬ੍ਰਿਹੋਂ ਨ ਖ਼ੈਰ ਗੁਜਾਰੀ ॥
ਚੰਗੀ ਓਹੀਓ ਗੁਜ਼ਰੀ, ਜਿਹੜੀ,
ਤੇਰੇ ਨਾਲ ਗੁਜ਼ਾਰੀ ॥

---

ਦਿਲ ਦਰਿਆ ਸਮੁੰਦਰੋਂ ਡੂੰਘੇ,
ਦਿਲ ਅੰਬਰ ਦੇ ਤਾਰੇ ॥
ਦਿਲਾਂ ਦੀਆਂ ਦਿਲ ਰਮਜ਼ਾਂ ਸਮਝਣ,
ਕੋਹਾਂ ਵਿੱਥ ਵਿਚਕਾਰੇ ॥

ਦਿਲ ਦਿਲਾਂ ਲਈ ਬਿਨਾ ਜੀਭ ਤੋਂ,
ਬੋਲਣ ਬੋਲ ਪਿਆਰੇ ॥
ਦਿਲ ਦਿਲਾਂ ਦੀ ਧੜਕਣ ਉਤੋਂ,
ਜਾਂਦੇ ਵਾਰੇ ਵਾਰੇ ॥

———

## ਆਸਾਮੋਂ ਵਾਪਸੀ

ਕੁਝ ਦਿਨ ਠਹਿਰ ਅਸਾਮ ਵਿੱਚ,
ਸਤਿਗੁਰ ਸੱਚੇ ਸ਼ਾਹ ॥
ਦਿਹ ਸੰਗਤਾਂ ਨੂੰ ਥਾਪਨਾ,
ਪਏ ਢਾਕੇ ਦੇ ਰਾਹ ॥

———

ਅਗਲਵਾਂਢੀ ਪਹੁੰਚਿਆ,
ਪਟਣਿਓ ਦਾਸ ਦਿਆਲ,
ਗੱਲ ਬਾਲਕ ਗੋਬਿੰਦ ਦੀ,
ਕਰਦਾ ਚੁਸਕੀਆਂ ਨਾਲ ॥

———

ਫਿਰ ਆਖੇ, 'ਹੇ ਸਤਿਗੁਰੂ',
"ਆਓ ਘਰੇ ਸ਼ਤਾਬ ॥
ਪਟਣਾ ਭੁੱਖਾ ਦਰਸ ਦਾ,
ਤਰਸ ਗਿਆ ਪੰਜਾਬ ॥

———

ਸਾਹਿਬਾਂ ਭਾਈ ਦਿਆਲ ਨੂੰ,
ਅਪਣੇ ਗਲੇ ਲਗਾ ॥
ਆਖਿਆ ਛੇਤੀ ਮੁੜਾਂ ਗੇ ॥
ਕੁਝ ਦਿਨ ਏਧਰ ਲਾ ॥

———

ਚਾਰ ਦਿਹਾੜੇ ਗੁਰਾਂ ਦੇ,
ਚਰਨਾ ਵਿੱਚ ਬਿਤਾ ॥
ਆਗਿਆ ਲੈ ਕੇ ਗੁਰਾਂ ਤੋਂ,
ਲੱਗਾ ਹੋਣ ਵਿਦਾ ॥

———

ਗੋਬਿੰਦ ਦਾਸ ਲਈ ਦਿੱਤੀਆਂ,
ਵਸਤਾਂ ਗੁਰਾਂ ਕਮਾਲ ॥
ਭਾਈ ਦਿਆਲਾ ਲੈ ਗਿਆ,
ਹੋ ਕੇ ਬੜਾ ਨਿਹਾਲ ॥

---

'ਸੰਗਤ ਟੋਲੇ' ਜਿਸ ਜਗ੍ਹਾ,
ਰਹੇ ਸਤਿ ਗੁਰੂ ਆ ॥
ਉਹਦਾ 'ਬਲਾਕੀ ਦਾਸ' ਨੂੰ
ਲਿਆ ਮਹੰਤ ਬਣਾ ॥

---

ਮਾਤ ਬਲਾਕੀ ਦਾਸ ਦੀ,
ਵੱਡੀ ਸ਼ਰਧਾਵਾਨ ॥
ਗੁਰਚਰਨਾਂ ਵਿੱਚ ਸਦਾ ਹੀ,
ਜਿਸਦਾ ਰਹੇ ਧਿਆਨ ॥

---

ਜੀ ਚਾਹੁੰਦਾ ਹੈ ਪਾਤਸ਼ਾਹ,
ਕਰੋ ਜੇ ਮਿਹਰ ਰਤਾ ॥
ਸੋਹਣਾ ਇੱਕ ਤੁਹਾਡੜਾ,
ਚਿੱਤਰ ਲਵਾਂ ਲੁਹਾ ॥

---

ਬਖ਼ਸ਼ੀ ਗੁਰਾਂ ਨੇ ਆਗਿਆ,
ਮਾਤਾ ਹੋਈ ਨਿਹਾਲ ॥
ਸ਼ਾਹੀ ਚਿੱਤਰਕਾਰ ਨੂੰ,
ਲੈ ਆਈ ਝੱਟ ਨਾਲ ॥

---

ਸ਼ਾਹੀ ਚਿੱਤਰਕਾਰ ਨੇ,
ਪੂਰਾ ਮਨ ਚਿੱਤ ਲਾ ॥
ਕਾਗਜ਼ ਉੱਤੇ ਗੁਰਾਂ ਦੀ,
ਮੂਰਤ ਲਈ ਬਣਾ ॥

---

ੱਭ ਅੰਗ ਸੋਹਣੇ ਚਿੱਤਰੇ,
ਜਿਓਂ ਲਿਖਿਆ ਹੋਏ ਕਾਵਿ ॥
ਐਪਰ ਗਏ ਨ ਉਕਰੇ,
ਚਿਹਰੇ ਦੇ ਪ੍ਰਭਾਵ ॥

---

ਚੱਤ੍ਰਕਾਰ ਨੇ ਆਖਿਆ,
ਇਸ ਦਾ ਕੋਈ ਨ ਹੱਲ ॥
ਮੈਥੋਂ ਝਾਕਿਆ ਜਾਏ ਨ,
ਨੂਰੀ ਮੁਖੜੇ ਵੱਲ ॥

---

ਤਾਂ ਮੁਸਕਾ ਕੇ ਸਤਿਗੁਰਾਂ,
ਉਹਦੀ ਕਲਮ ਫੜੀ ॥
ਛੋਹਾਂ ਦੇ ਕੇ ਚਿੱਤ੍ਰ ਨੂੰ,
ਢੁਕਵੀਂ ਸੋਧ ਕਰੀ ॥

---

ਚਿੱਤ੍ਰਕਾਰ ਹਰਾਨ ਹੋ,
ਚਰਨੀ ਢੱਠ ਪਿਆ ॥
ਸੌ ਸੌ ਵਾਰੀ ਦਾਤਿਆ,
ਮੈਂ ਬਲਿਹਾਰ ਗਿਆ ॥

---

ਜਦੋਂ ਚੁਮਾਸਾ ਮੀਂਹ ਦਾ,
ਓਥੇ ਲਿਆ ਬਿਤਾ ॥
ਫੜਿਆ ਸਤਿਗੁਰ ਪੂਰਬੋਂ,
ਫਿਰ ਪੱਛਮ ਦਾ ਰਾਹ ॥

---

ਖ਼ਬਰਾਂ ਰਾਹ ਵਿੱਚ ਮਿਲਦੀਆਂ,
ਦਿੱਲੀ ਦਾ ਸੁਲਤਾਨ ॥
ਲੱਗਾ ਹੱਦੋਂ ਵੱਧ ਹੈ,
ਹਿੰਦੂਆਂ ਤਾਈਂ ਸਤਾਨ ॥

---

ਜਜ਼ੀਏ ਲਾਏ ਉਹਨਾਂ ਤੇ,
ਮੰਦਰ ਦਿੱਤੇ ਢਾਹ ॥
ਨੌਕਰੀਆਂ ਤੋਂ ਉਹਨਾਂ ਨੂੰ,
ਦਿੱਤਾ ਗਿਆ ਹਟਾ ॥

———

ਸੁਣਦੇ ਸਾਰ ਹੀ ਸਤਿਗੁਰੂ,
ਇੱਕ ਦਮ ਹੋਏ ਤਿਆਰ ॥
ਪਾਪ ਹੈ ਐਸੇ ਸਮੇਂ ਵਿੱਚ,
ਰਹਿਣਾ ਦੇਸੋਂ ਬਾਹਰ ॥

———

ਸੰਕਟ ਇਹਨੀ ਦਿਨੀ ਹੀ,
ਆਏ ਕਹਿਰੀ ਹੋਰ ॥
ਦੋ ਵਾਰੀ ਭੁੰਚਾਲ ਨੇ,
ਦਿੱਤਾ ਮੁਲਕ ਝੰਜੋੜ ॥

———

ਮਾਇਕ ਹਾਲਤ ਵਿਗੜ ਗਈ,
ਮੰਦਾ ਪਿਆ ਵਪਾਰ ॥
ਦਿੱਸਣ ਕਾਲ ਨਿਸ਼ਾਨੀਆਂ,
ਮਰਦੇ ਬੇਰੁਜ਼ਗਾਰ ॥

———

ਮਨ ਦੀ ਦਸ਼ਾ ਔਰੰਗ ਦੀ,
ਉਧਰ ਵਿਗੜ ਗਈ ॥
ਕਈ ਮਹੀਨੇ ਚੈਨ ਦੀ,
ਨੀਂਦ ਨ ਓਸਨੂੰ ਲਈ ॥

———

ਆਉਂਦੇ ਰਹਿੰਦੇ ਉਸ ਨੂੰ,
ਚੰਦਰੇ ਚੰਦਰੇ ਖ਼ਾਬ ॥
ਬਿਸਤਰ ਉੱਤੇ ਈ ਉਸਦਾ,
ਹੋਂਦਾ ਖ਼ਤਾ ਪਿਸ਼ਾਬ ॥

———

ਉਹਦੇ ਕੀਤੇ ਉਸ ਨੂੰ,
ਆ ਕੇ ਪਾਪ ਕੰਬਾਣ ॥
ਦਾਰੇ ਸ਼ਾਹਜਹਾਨ ਦੇ,
ਸੁਪਨੇ ਭੂਤ ਡਰਾਣ ॥

---

ਸੂਫ਼ੀ ਸਰਮਦ ਸਾਈਂ ਜੋ,
ਪਹੁੰਚਿਆ ਫ਼ਕਰ ਕਮਾਲ ॥
ਕਤਲ ਕਰਾਇਆ ਉਸ ਨੇ,
ਬੇਰਹਿਮੀ ਦੇ ਨਾਲ ॥

---

ਇੱਕ ਬਦੱਖਸ਼ਾਲੀ ਫ਼ੱਕਰ ਸੀ,
ਸ਼ਾਹ ਮੁਹੰਮਦ ਹੋਰ ॥
ਕਤਲ ਕਰਾ ਕੇ ਸਦਾ ਲਈ,
ਉਹ ਸੁਲਾਸਿਆ ਗ਼ੋਰ ॥

---

ਸਾਧੂ ਇੱਕ ਅਘੋਰ ਨਾਥ,
ਉਸ ਬੁਲਾਇਆ ਪਾਰ ॥
ਭੁੱਖ ਨ ਤ੍ਰਿਪਤੀ ਓਸਦੀ,
ਖਾ ਖਾ ਕੇ ਅੰਗਿਆਰ ॥

---

## 'ਸੂਫ਼ੀ'

ਸੂਫ਼ੀ ਮੱਤ ਦੀ ਮੋਢੀ ਅਰਬ 'ਚ
ਔਰਤ 'ਰਬੀਆ' ਹੋਈ ॥
ਨਾਲ ਖ਼ੁਦਾ ਦੇ ਇੱਕ ਮਿੱਕ ਜਿਹੜੀ,
ਦੂਜਾ ਦਿਸੇ ਨ ਕੋਈ ॥

---

ਕੱਚੀ ਉਨ ਯਾਂ ਸੂਫ਼ ਦਾ ਇੱਕੋ,
ਉਹ ਸਣ ਜਾਮਾ ਪਾਂਦੇ ॥
ਏਸੇ ਜਾਮੇ ਦੇ ਕਾਰਨ ਹੀ,
ਸੂਫ਼ੀ ਸਨ ਅਖਵਾਂਦੇ ॥

---

ਦੁਨੀਆਂ ਨੂੰ ਉਹ ਸੁਪਨਾ ਕਹਿੰਦੇ,
ਝੂਠਾ ਸਗਲ ਪਸਾਰਾ ॥
ਮਕਸਦ ਬੰਦੇ ਦੀ ਜ਼ਿੰਦਗੀ ਦਾ,
ਉਹਦਾ ਇੱਕ ਨਜ਼ਾਰਾ ॥

——

ਇਕ ਜੌਨੈਦ ਸੂਫ਼ੀ ਬਗ਼ਦਾਦੀ,
ਪੂਰਾ ਫ਼ਕਰ ਇਲਾਹੀ ॥
ਰੱਬ ਦਾ ਰੂਪ ਸਗਲ ਜੱਗ, ਆਖਿਆ,
ਦੂਈ ਦਵੈਤ ਨ ਕਾਈ ॥

——

ਸ਼ਰੀਅਤ ਤਰੀਕਤ ਅਤੇ ਮਾਰਫ਼ਤ,
ਚਾਰ ਪੌੜੀਆਂ ਲਾ ਕੇ ॥
ਸੂਫੀ ਅਪਣੇ ਰੱਬ ਨੂੰ ਮਿਲਦੇ,
ਧਾ ਗਲਵੱਕੜੀ ਪਾ ਕੇ ॥

——

ਮਜ਼ੁਬਾਂ ਕਾਰਨ ਬੰਦਿਆਂ ਅੰਦਰ,
ਫ਼ਰਕ ਨ ਮੂਲੋਂ ਪਾਂਦੇ ॥
ਸੱਭ ਬੰਦੇ ਇਕ ਰੱਬ ਦੇ ਬੰਦੇ,
ਉਹਨਾਂ ਨੂੰ ਦਿਸ ਆਂਦੇ ॥

——

ਫ਼ਰੀਦ ਉਦੀਨ ਅੱਤਾਰ ਸੀ ਵੱਡਾ,
ਸੂਫ਼ੀ ਇੱਕ ਈਰਾਨੀ ॥
ਇੱਕ ਮਹਾਨ ਕਵੀ ਜੋ ਹੋਇਆ,
ਬਹੁਤ ਰਚੀ ਜਿਸ ਬਾਨੀ ॥

——

'ਅਬੂ,' 'ਅੰਜੀਰ' 'ਅਤਾਰਦ' ਫਿਰਕੇ,
ਸੂਫ਼ੀਆਂ ਵਿਚ ਲਾਸਾਨੀ ॥
'ਸੈਨਾਈ' ਤੇ 'ਇੱਨੂ ਕਰਾਨੀ,'
ਜੌਨੈਦ ਅਤੇ ਬਸਤਾਨੀ ॥

——

ਏਦਾਂ ਸ਼ਰਾਂ ਤੇ ਕਰਮ ਕਾਂਡ ਦੇ,
ਸੰਗਲ ਤੋੜ ਵਗਾਂਦੇ ॥
ਕੇਵਲ ਇਸ਼ਕ ਹਕੀਕੀ ਦੇ ਵਿੱਚ ਹੀ,
ਨੱਚ ਨੱਚ ਸੋਹਲੇ ਗਾਂਦੇ ॥

———

ਨੌਵੇਂ ਗੁਰੂ ਵੈਰਾਗ ਦੇ ਸੋਹਲੇ,
ਐਸੇ ਪਿਆਰ 'ਚ ਗਾਏ ॥
ਪੱਥਰ ਚਿੱਤ ਸੁਣੇ ਤਾਂ ਦਲ੍ਹਕੇ,
ਨਿਰਾ ਮੋਮ ਬਣ ਜਾਏ ॥

———

ਮਜ਼ਬਾਂ ਅਤੇ ਬੰਦਿਆਂ ਅੰਦਰ
ਫ਼ਰਕ ਨ ਉਹਨਾ ਪਾਏ ॥
ਦੁਖੀਆਂ ਲਈ ਦਿੱਲੀ ਵਿੱਚ ਜਾਕੇ,
ਤਾਹੀਏਂ ਸੀਸ ਕਟਾਏ ॥

———

ਸੂਫ਼ੀ ਫ਼ੱਕਰ ਏਸੇ ਖ਼ਾਤਰ,
ਸੁਣ ਉਸ ਦੇ ਦੀਵਾਨੇ ॥
ਸੱਚੇ ਆਸ਼ਕ ਉਹਦੇ ਜੀਕੂੰ,
ਸ਼ਮ੍ਹਾਂ ਉੱਤੇ ਪ੍ਰਵਾਨੇ ॥

———

ਨਾਲ ਹਫ਼ੀਜ਼ ਮਲਿਕ ਦੇ ਤਾਹੀਏਂ,
ਪਿਆਰ ਗੁਰਾਂ ਦਾ ਪੂਰਾ ॥
ਰੱਬ ਦੇ ਬੰਦਿਆਂ ਖ਼ਾਤਰ ਜੂਝਿਆ,
ਗੁਰ ਕਰਨੀ ਦਾ ਸੂਰਾ ॥

———

## ਔਰੰਗਜ਼ੇਬ ਦਾ ਸੁਪਨਾ

ਖ਼ਾਬ 'ਚ ਸ਼ਾਹ ਨੂੰ ਉਨ੍ਹਾਂ ਦੇ,
ਪਿੰਜਰ ਨਜ਼ਰੀਂ ਆਣ ॥
ਚੜ੍ਹ ਚੜ੍ਹ ਉਹਦੀ ਹਿੱਕ ਤੇ,
ਰਾਤੀਂ ਭੰਗੜੇ ਪਾਣ ॥

———

ਇੱਕ ਦਿਨ ਮੁੱਲਾਂ ਸੱਦ ਕੇ,
ਦੱਸੀ ਸਾਰੀ ਗੱਲ ॥
ਮੇਰੇ ਖ਼ੌਫ਼ ਹਿਰਾਸ ਦਾ,
ਕੱਢੋ ਕੋਈ ਹੱਲ ॥

———

ਰਲ ਕੇ ਕਿਹਾ ਮੁਲਾਣਿਆਂ,
ਦੇਵੋ ਕੁਫ਼ਰ ਮਿਟਾ ॥
ਜਿਵੇਂ ਕਿਵੇਂ ਲਉ ਦੀਨ ਵਿਚ,
ਹਿੰਦੂ ਕੁੱਲ ਮਿਲਾ ॥

———

ਕੁੱਲ ਮੰਦਰ ਢਾਹ ਇਹਨਾਂ ਦੇ,
ਛੱਡੋ ਖ਼ਾਕ ਮਿਲਾ ॥
ਉਹਨੀ ਥਾਈਂ ਮਸਜਿਦਾਂ,
ਦੇਵੋ ਤੁਸੀਂ ਬਣਾ ॥

———

ਜਜ਼ੀਆ ਲਾਉ ਦੱਬ ਕੇ,
ਹਿੰਦੂਆਂ ਤੇ ਸਰਕਾਰ ॥
ਦਿਓ ਪੁਚਾ ਕੁੱਲ ਰਕਮ ਫਿਰ,
ਮੱਕੇ ਦੇ ਵਿਚਕਾਰ ॥

———

ਜਿਸ ਦਮ ਕੁਫ਼ਰ ਮਿਟਾਣ ਦਾ,
ਕੀਤਾ ਤੁਸਾਂ ਸਵਾਬ ॥
ਆਪੇ ਹੀ ਹਟ ਜਾਣ ਗੇ,
ਆਉਣੋਂ ਭੈੜੇ ਖ਼੍ਵਾਬ ॥

———

ਪਿੱਛੇ ਲੱਗ ਮੁਲਾਣਿਆਂ,
ਮੰਨ ਉਹਨਾਂ ਦੀ ਗੱਲ ॥
ਮਾਰਨ ਲੱਗਾ ਹਿੰਦੂਆਂ,
ਚੜ੍ਹਿਆ ਐਸਾ ਝੱਲ ॥

———

ਆਖਣ ਲੋਕੀਂ ਹਿੰਦ ਤੇ,
ਬਿਪਤਾ ਆਉ ਮਹਾਨ ॥
ਬੋਦੀ ਵਾਲਾ ਚੜ੍ਹ ਪਿਆ,
ਤਾਰਾ ਇੱਕ ਅਸਮਾਨ ॥

——

## ਬੋਲੀ

ਬੋਦੀ ਵਾਲਾ ਤਾਰਾ ਚੜ੍ਹਿਆ,
ਘਰ ਘਰ ਹੋਣ ਵਿਚਾਰਾਂ ॥
ਰਾਜੇ ਸ਼ੀਂਹ ਮੁਕੱਦਮ ਕੁੱਤੇ,
ਭੌਂਕਣ ਵਿਚ ਬਜ਼ਾਰਾਂ ॥
ਚੌਪਟ ਰਾਜਾ, ਅੰਨ੍ਹੀ ਨਗਰੀ,
ਖਾਧੀ ਤਲਕੇਦਾਰਾਂ ॥
ਉਲਟੀ ਵਾੜ ਖੇਤ ਨੂੰ ਖਾਂਦੀ,
ਕੋਈ ਨ ਲੈਂਦਾ ਸਾਰਾਂ ॥
ਬਾਜ਼ਾਂ ਪਾੜ ਪਾੜ ਕੇ ਖਾਧੀਆਂ,
ਘੁਗੀਆਂ ਅਤੇ ਗੁਟਾਰਾਂ ॥
ਦਧਿਆਂ ਵਾਂਗੂੰ ਚੂੰਡੇ ਲੋਕੀਂ
ਮਜ਼੍ਹਬੀ ਠੇਕੇਦਾਰਾਂ ॥
ਧਰਮ ਉੱਡਿਆ ਪੰਖ ਲਗਾ ਕੇ,
ਪਈਆਂ ਗੈਬੀ ਮਾਰਾਂ ॥
ਐਸੀਆਂ ਬਾਗ ਤੇ ਬਿੱਜਾਂ ਪਈਆਂ,
ਉੱਡ ਪੁੱਡ ਗਈਆਂ ਬਹਾਰਾਂ ॥
ਰਾਖਿਆਂ ਖੇਤ ਉਜਾੜੇ ਹੱਥੀਂ,
ਡੋਲੇ ਲੁੱਟੇ ਕਹਾਰਾਂ ॥
ਜੀਭਾਂ ਕਾਲ੍ਹ ਦੀਆਂ,
ਲਿਸ਼ਕ ਪਈਆਂ ਤਲਵਾਰਾਂ ॥
ਜੀਭਾਂ ਕਾਲ ਦੀਆਂ......

——

ਸਾਰੇ ਮੁਲਕ ਚ ਪੈ ਗਿਆ ਰੌਲਾ,
ਹੁਣ ਨ ਹਟੇ ਹਟਾਇਆ ॥

ਔਰੰਗਜ਼ੇਬ ਨੇ ਸੱਪ ਖਾ ਲਿਆ,
ਗਿਆ ਉਹੋ ਹਲਕਾਇਆ ॥
ਖੱਪਰ ਕਾਲ੍ਹੀ ਮਾਈ ਦਾ ਉਸ,
ਖੋਹ ਕੇ ਮੂੰਹ ਨੂੰ ਲਾਇਆ ॥
ਲੱਖਾਂ ਦਾ ਉਸ ਲਹੂ ਪੀ ਲਿਆ,
ਫਿਰਦਾ ਅਜੇ ਤਿਹਾਇਆ ॥
ਮੰਦਰਾਂ ਦੇ ਉਹ ਬੁੱਤ ਖਾ ਗਿਆ,
ਰੱਜ ਅਜੇ ਨ ਆਇਆ ।
ਮੌਲਵੀਆਂ ਨੇ ਸਿਰ ਉਹਦੇ ਵਿੱਚ,
ਫੜ ਕੋਈ ਧੂੜਾ ਪਾਇਆ ॥
ਉਸ ਨੂੰ ਅਪਣਾ ਦੁਸ਼ਮਣ ਲੱਗਦਾ,
ਹੁਣ ਅਪਣਾ ਹੀ ਸਾਇਆ ॥
ਪਿਤਾ ਜਿਹਲ ਵਿੱਚ ਉਹ ਨੇ ਪਾਇਆ
ਭਾਈ ਮਾਰ ਮੁਕਾਇਆ ॥
ਉਹਨੂੰ ਨ ਦਿਸਦਾ
ਅਪਣਾ ਅਤੇ ਪਰਾਇਆ ॥
ਉਹਨੂੰ ਨ ਦਿਸਦਾ.........

---

## ਸਿਰਖੰਡੀ

ਜਜ਼ੀਏ ਦਾ ਬਹੁ ਮਾਲ
ਔਰੰਗਜ਼ੇਬ ਨੇ ॥
ਨਜ਼ਰਾਨੇ ਦੇ ਨਾਲ
ਮੱਕੇ ਘੱਲਿਆ ॥

---

ਮੁਫ਼ਤੀ ਮੱਕੇ ਵਾਲੇ
ਆਖਿਆ ਰੋਸ ਨਾਲ ॥
ਮੋਹਰਾਂ ਪੱਥਰ—ਕਾਲੇ
ਔਰੰਗਜ਼ੇਬ ਦੇ ॥

---

ਕਦੀ ਨ 'ਦੀਨ' ਸਿਖਾਏ
ਭਾਈ ਮਾਰਨੇ ॥

ਬਾਪੂ ਤਾਈਂ ਰੁਲਾਏ
ਜਿਹਲੀਂ ਸੁੱਟ ਕੇ ॥

---

ਸੂਫ਼ੀ ਅਤੇ ਫ਼ਕੀਰ
ਮੋਮਨ ਮਾਰਨੇ ॥
ਇਹ ਵੱਢੀ ਤਕਸੀਰ ॥
ਹੁੰਦੀ ਮੁਆਫ਼ ਨ

---

ਨਜ਼ਰਾਂ ਔਰੰਗਜ਼ੇਬੀ
ਵਾਪਸ ਘੱਲੀਆ ॥
ਤੂੰ ਹੈਂ ਵੱਡ ਫ਼ਰੇਬੀ
ਮੋਮਨ ਕਿੱਧਰਲਾ ?

---

ਓਧਰ ਸ਼ਾਹ—ਅੱਬਾਸ ॥
ਜੋ ਈਰਾਨ ਦਾ
ਭੇਜ ਏਲਚੀ ਖ਼ਾਸ ॥
ਸੁਨਿਹਾਂ ਘੱਲਿਆ ॥

---

ਤੇਰੇ ਨਾਲ ਪਿਆਰ
ਅਸਾਂ ਨ ਪਾਵਣਾ ॥
ਤੂੰ ਕਿਸ ਦਾ ਹੈਂ ਯਾਰ
ਵਿਚ ਸੰਸਾਰ ਦੇ ?

---

ਦਿੱਤਾ ਮਾਰ ਭਰਾ
ਹੈ ਤੂੰ ਅਪਣਾ ॥
ਬਾਪੂ ਕੀਤਾ ਖ਼੍ਵਾਰ
ਅੰਦਰ ਜਿਹਲ ਦੇ ॥

---

ਤੈਥੋਂ ਖ਼ੁਦਾ ਪਨਾਹ
ਤੌਬਾ ਅਸਾਂ ਦੀ ॥

ਅਪਣੀ ਡੱਫ ਵਜਾ
ਜਿੱਦਾਂ ਵੱਜਦੀ ॥

---

ਮੋਮਨ ਵੀ ਗੱਲ ਕੀ
ਉਸ ਤੋਂ ਤੰਗ ਸਨ ॥
ਬੀਜਿਆ ਜ਼ਿਹਰ ਦਾ ਬੀ
ਐਸਾ ਉਸ ਨੇ ॥

---

ਸ਼ਈਆਂ ਨੂੰ ਵੀ ਉਹ
ਕਾਫ਼ਰ ਆਖਦਾ ॥
ਕਿਸਦਾ ਬਣੇ ਗਾ ਜੋ
ਨ ਬਣਿਆ ਬਾਪ ਦਾ ?

---

ਆਵਣ ਓਵੇਂ ਖ਼੍ਵਾਬ
ਓਹਨੂੰ ਡਰਾਓਣੇ ॥
ਕੀਤਾ ਉਹਦਾ ਸਵਾਬ
ਨ ਮੌਲਾ ਮੱਨਿਆਂ ॥

---

ਫਿਰ ਵੀ ਵਾਹੋਦਾਹ
ਕਾਫ਼ਰ ਮਾਰਦਾ ॥
ਰੱਜੇ ਭੜਕੀ ਭਾਹ
ਨ ਜੰਗਲ ਭੱਖ ਕੇ ॥

---

# ਗੁਰੂ ਜੀ ਦੀ ਵਾਪਸੀ

ਕੂੱਲ ਸਥਿੱਤੀ ਸਮਝ ਕੇ
ਸਤਿਗੁਰ ਹੋ ਤੱਯਾਰ ॥
ਸਿੱਧੇ ਹੋਏ ਪੰਜਾਬ ਨੂੰ
ਲੱਮੇ ਪੈਂਡੇ ਮਾਰ ॥

---

ਰਾਹ ਵਿੱਚ ਸੰਗਤਾਂ ਤਾਰਦੇ
ਥੋੜੇ ਕਰਨ ਪਿੜਾ ॥
ਆਨੰਦ ਪੁਰ ਵੱਲ ਜਾਣ ਨੂੰ
ਕਾਹਲਾ ਚਿੱਤ ਪਿਆ ॥

---

ਕੁਰਖੇਤਰ ਹੋ ਜਦੋਂ ਗੁਰ
ਰਹੇ ਆਨੰਦ ਪੁਰ ਆਨ ॥
ਸੀ ਸੋਲਾਂ ਸੌ ਕਹੱਤਰਵਾਂ
ਈਸਵੀ ਸੱਨ ਮਹਾਨ ॥

---

ਸੰਗਤਾਂ ਅੰਦਰ ਦੌੜ ਗਈ
ਇਕ ਖ਼ੁਸ਼ੀ ਦੀ ਲਹਿਰ ॥
ਹੋਵਣ ਲੱਗਾ ਕੀਰਤਨ
ਓਥੇ ਅੱਠੇ ਪਹਿਰ ॥

---

ਦੂਰੋਂ ਦੂਰੋਂ ਸੰਗਤਾਂ
ਪਹੁੰਚਣ ਹੁੱਮ ਹੁਮਾਂ ॥
ਪਿੱਛੋਂ ਲੱਮੀ ਔੜ ਜਿਓਂ
ਬੱਦਲ ਵੱਸ ਪਿਆ ॥

---

ਕੁਝ ਦਿਨ ਬਾਦ ਹੀ ਸਤਿਗੁਰਾਂ
ਸਿੱਖ ਅਪਣੇ ਭਿਜਵਾ ॥
ਪਟਣਿਓਂ ਲਿਆ ਪ੍ਰਵਾਰ ਨੂੰ
ਆਨੰਦ ਪੁਰ ਬੁਲਾਵਾ ॥

---

ਆਉਂਦਿਆਂ ਗੋਬਿੰਦ ਦਾਸ ਨੇ
ਕਰ ਵੱਡਾ ਸਤਿਕਾਰ ॥
ਚਰਨੀ ਮੱਥਾ ਟੇਕਿਆ
ਨਿਘੇ ਨਾਲ ਪਿਆਰ ॥

---

ਬਸਤ੍ਰ ਚਿੱਟੇ ਰੇਸ਼ਮੀ
ਗੋਰਾ ਰੰਗ ਅਪਾਰ ॥
'ਮਾਨਸਰੋਵਰੋਂ' ਪਹੁੰਚਿਆ
ਹੰਸ ਉਡਾਰੀ ਮਾਰ ॥

---

ਸੂਹੇ ਬੁੱਲਾਂ ਵਿੱਚ ਰਹੇ
ਇਓਂ ਚਿੱਟੇ ਦੰਦ ਖੇਲ ॥
ਹੱਸਦੇ ਲਾਲ ਗੁਲਾਬ ਤੇ
ਹੋਵੇ ਜਿਵੇਂ ਤ੍ਰੇਲ ॥

---

ਟੱਲੀ ਵਾਂਗੂੰ ਟਣਕਦੇ
ਮਿੱਠੇ ਮਿੱਠੇ ਬੋਲ ॥
ਭਰੀ ਬਰਕਤਾਂ ਨਾਲ ਹੈ
ਪ੍ਰਭੂ, ਗੁਰਾਂ ਦੀ ਝੋਲ ॥

---

ਸਤਿਗੁਰ ਗਲੇ ਲਗਾਇਆ
ਘੁੱਟ ਕੇ ਸੋਹਣਾ ਲਾਲ ॥
ਠੰਡ ਕਲੇਜੇ ਪੈ ਗਈ
ਹੋਏ ਬਹੁਤ ਨਿਹਾਲ ॥

---

ਚਰਨ ਪਰਸ ਕੇ ਗੁੱਜਰੀ
ਕੀਤਾ ਬਹੁ ਸਨਮਾਨ ॥
ਹਿਰਦੇ ਅੰਦਰ ਲੱਗ ਪਈ
ਉਸਦਾ ਸ਼ੁਕਰ ਮਨਾਣ ॥

——

"ਧੰਨੁ ਸੁ ਵੇਲਾ ਘੜੀ ਧੰਨੁ, ਧੰਨੁ ਮੂਰਤੁ ਪਲੁ ਸਾਰ ॥
ਧੰਨੁ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰੁ ॥
ਮਨ ਕੀਆ ਇੱਛਾ ਪੂਰੀਆ, ਹਰਿ ਪਾਇਆ ਅਗਮ ਅਪਾਰੁ
ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥
ਜਨ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ੨੫
(ਰਾਮ ਕਲੀ ਦੀ ਵਾਰ ਮ: ੫)

——

ਸਲੋਕ ਮ: ੫: ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥ ਹਰਿ ਇਕੋ ਮੇਰਾ ਸੱਜਣੋ, ਹਰਿ ਇਕਸੈ ਨਾਲ ਮੈ ਸੰਗੁ ॥ ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥ ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥ ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰੱਥੁ ॥ ਹਰਿ ਇੱਕੋ ਮੇਰਾ ਦਾਤਾਰੁ ਹੈ ਸਿਰ ਦਾਤਿਆ ਜਗ ਹਥੁ ॥ ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰ ਸਭਨਾ ਸਮਰੱਥੁ ॥ ਸਤਿ ਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥ ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤ ॥ ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥ ਨਾਨਕ ਪਾਇਆ ਸੱਚ ਨਾਮੁ ਸਦ ਹੀ ਭੋਗੇ ਭੋਗ ॥੧॥
(ਰਾਮ ਕਲੀ ਕੀ ਵਾਰ ਮ: ੫)

——

ਤੇਗ਼ ਬਹਾਦਰ ਗੁਰੂ ਦੇ
ਫਰਕੇ ਰਤਾ ਕੂ ਬੁੱਲ੍ਹ ॥
ਗੁਜਰੀ ਖੀਵੀ ਹੋ ਗਈ
ਗਏ ਵਿਛੋੜੇ ਭੁੱਲ ॥

——

ਸਤਿਗੁਰ ਦਾਤਾ ਮਿਹਰ ਦਾ
ਸਿਫ਼ਤੀ ਭਰੇ ਭੰਡਾਰ ॥
"ਵਿੱਛੜਿਆਂ ਮੇਲੇ ਪ੍ਰਭੂ"
"ਸ਼ਬਦ ਮਿਲਾਵਣ ਹਾਰ ॥"

---

ਗੁਰਚਰਨੀ ਆ ਗੁਜਰੀ
ਹੋਈ ਬਹੁਤ ਨਿਹਾਲ ॥
ਕਿਸੇ ਪਿਆਸੇ ਲਿਆ ਜਿਓਂ
ਅੰਮ੍ਰਿਤ ਸੋਮਾ ਭਾਲ ॥

---

ਵੇਖ ਨ ਰੱਜਣ ਅੱਖੀਆਂ
ਪਰਸ ਨ ਰੱਜਣ ਹੱਥ ॥
ਕਥੇ ਵਿਚਾਰੀ ਜੀਭ ਕੀ
ਉਹਦੀ ਕਥਾ ਅਕੱਥ ?

---

ਕੀਤਾ ਫਿਰ ਗੋਬਿੰਦ ਲਈ,
ਸਿੱਖਿਆ ਦਾ ਪ੍ਰਬੰਧ ॥
ਵਿਹੜੇ ਦੇ ਵਿੱਚ ਖੇਡਦਾ,
ਅੰਬਰੋਂ ਆ ਕੇ ਚੰਦ ॥

---

ਬੀਬੀ ਵੀਰੋ ਭੈਣ ਦੇ,
ਪੰਜੇ ਹੀ ਫਰਜ਼ੰਦ ॥
'ਗੁਲਾਬ ਚੰਦ ਤੇ ਜੀਤ ਮੱਲ,
ਸੰਗੋ, ਮਾਹਰੀ ਚੰਦ ॥

---

ਚਾਰ ਇਹ ਵੱਢੇ ਸੂਰਮੇ,
ਪੰਜਵਾਂ ਗੰਗਾ ਰਾਮ ॥
ਸ਼ਸਤ੍ਰ ਵਿੱਦਿਆ ਦੇਣ ਦੀ,
ਮਿਹਨਤ ਕਰਨ ਤਮਾਮ ॥

---

ਮਤੀ ਦਾਸ ਤੇ ਸਤੀ ਦਾਸ,
ਫ਼ਾਰਸੀ ਦੇ ਉਸਤਾਦ ॥
ਸੰਸਕ੍ਰਿਤ ਦੀ ਵਿੱਦਿਆ,
ਦੇਂਦਾ ਸ਼ਿਵ ਪ੍ਰਸਾਦ ॥

---

ਭਾਂਤ ਭਾਂਤ ਦੀ ਸਿਖਿਆ,
ਗੋਬਿੰਦ ਰਾਏ ਲੈਣ ॥
ਵੱਡ ਯੋਧਾ ਇਹ ਬਣੇਗਾ,
ਵੇਖਣ ਵਾਲੇ ਕਹਿਣਾ ॥

---

ਨੀਤੀ ਔਰੰਗਜ਼ੇਬ ਦੀ,
ਹਿੰਦੂ ਕਰਨ ਪੁਕਾਰ ॥

## ਸਰਗ 8

ਔਰੰਗਜ਼ੇਬ ਸੀ ਕੱਟੜ ਪੂਰਾ,
ਨਾਲ ਸ਼ਤਾਨ ਯਰਾਨਾ ਗੂਹੜਾ ॥

———

ਆਖੇ ਸਾਰੇ ਧਰਮ ਮੁਕਾ ਕੇ,
ਰਈਅਤ ਚੋਂ ਭਿੱਨ ਭੇਤ ਮਿਟਾ ਕੇ ॥

———

ਸਾਰੇ ਵੱਟਾਂ ਬੰਨੇ ਢਾਹ ਕੇ,
ਪੱਧਰਾ ਇੱਕੋ ਖੇਤ ਬਣਾ ਕੇ ॥

———

ਮੰਦਰ ਢਾ ਕੇ ਖ਼ਾਕ ਮਿਲਾਣੇ,
ਬਾਹਮਣ ਬਾਂਗਾਂ ਦੇਣ ਸਿਖਾਣੇ ॥

———

ਛੇਤੀਂ ਇਨ੍ਹਾਂ ਨਾ ਫ਼ਸਤਾ ਵੱਢਣਾ,
ਹਿੰਦੂ ਹਿੰਦ ਚ ਇੱਕ ਨ ਛੱਡਣਾ ॥

———

ਬਿਨ ਇਸਲਾਮ ਤੋਂ ਬਾਕੀ ਧਰਮਾਂ,
ਦੁਨੀਆਂ ਪਾਈ ਹੈ ਵਿੱਚ ਭਰਮਾਂ ॥

———

ਰੋਜ਼ ਰੋਜ਼ ਦੇ ਝੇੜੇ ਮੁੱਕਣ,
ਮੁੱਲਕ ਚੋਂ ਕੱਲ ਬਖੇੜੇ ਮੁਕਣ ॥

———

ਜੇ ਸੱਭ ਨੂੰ ਲੈ ਦੀਨ ਚ ਆਵਾਂ,
ਦੁਨੀਆਂ ਵਿੱਚੋਂ ਕੁਫ਼ਰ ਮੁਕਾਵਾਂ ॥

---

ਦੀਨ ਹੋਏ ਇਸਲਾਮ ਦੇਸ਼ ਦਾ,
ਉੱਚਾ ਹੋਵੇ ਨਾਮ ਦੇਸ਼ ਦਾ ॥

---

ਲਾਲਚ ਦਈਏ ਲਾਰੇ ਲਾਈਏ,
ਦੀਨ ਚ ਜਿੱਦਾਂ ਹੋਏ ਲਿਆਈਏ ॥

---

ਵਾਹ ਲਗਦੀ ਪਹਿਲਾਂ ਸਮਝਾਈਏ,
ਨ ਮੰਨਣ ਤਾਂ ਗਾਟੇ ਲਾਹੀਏ ॥

---

ਝੱਟ ਸ਼ਾਹੀ ਫ਼ਰਮਾਨ ਚਲਾਇਆ,
ਹਿੰਦੂਆਂ ਤੇ ਬਹੁ ਜਜ਼ੀਆ ਲਾਇਆ ॥

---

ਨੌਕਰੀਆਂ ਤੋਂ ਲਾਹੇ ਹਿੰਦੂ,
ਦਿੱਤੇ ਕਿੱਨੇ ਈ ਫਾਹੇ ਹਿੰਦੂ ॥

---

ਮੰਦਰ ਕਈ ਢੁਹਾਏ ਉਹਨੇ,
ਤੀਰਥ ਤਾਲ ਭਰਾਏ ਉਹਨੇ ॥

---

ਮੱਥਰਾ ਵਿੱਚ ਵੱਡ ਕਹਿਰ ਕਮਾਇਆ
ਮੰਦਰ "ਕੇਸ਼ਵਦਾਸ" ਢੁਹਾਇਆ ॥

---

'ਵਿਸ਼ਵਾ ਨਾਥ ਦੇ ਮੰਦਰ ਤਾਈਂ
ਵਿੱਚ ਬਨਾਰਸ ਛੱਡਿਆ ਨਾਹੀਂ ॥

---

ਇਹ ਮੰਦਰ ਜੋ ਓਸ ਗਿਰਾਇਆ
ਰਾਜੇ ਨਰਸਿੰਘ ਦੇਵ ਬਣਾਇਆ ॥

---

ਤੇਤੀ ਲੱਖ ਰੁਪੱਈਆ ਲਾ ਕੇ
ਮਨ ਅਪਣੇ ਦੀਆਂ ਰੀਝਾਂ ਲਾਹ ਕੇ ॥

———

ਕੌੜ ਵਧੀ ਵਿਚ ਹਿੰਦੂਆਂ ਡਾਢੀ,
ਨਿੱਘਰ ਚੱਲੀ ਗ਼ੈਰਤ ਸਾਡੀ ॥

———

'ਗੋਕਲ' ਗੱਭਰੂ ਅੱਗੇ ਆਇਆ,
ਮਥਰਾ ਵਿੱਚ ਇੱਕ ਜਥਾ ਬਣਾਇਆ ॥

———

'ਨਾਰਨੌਲੀ' ਸੱਚ ਨਾਮੀ ਉੱਠੇ,
ਪਾਏ ਹੱਥ ਤੇਗਾਂ ਦੇ ਮੁੱਠੇ ॥

———

ਇੱਕ ਖ਼ੁਸ਼ਹਾਲ ਖ਼ਾਂ ਖੱਟਕ ਸੂਰਾ,
ਸ਼ਈਆ ਕਵੀ ਮਰਦ ਸੀ ਪੂਰਾ ॥

———

ਦੱਕਨੋਂ ਉੱਠਿਆ ਗੁੱਸਾ ਖਾ ਕੇ,
ਅਲਮ ਬਗ਼ਾਵਤ ਹੱਥ ਉਠਾ ਕੇ ॥

———

ਸੋਲਾਂ ਸੌ ਸੱਤਰ ਵਿੱਚ ਆ ਕੇ,
ਯੋਧਿਆਂ ਨੇ ਹਥਿਆਰ ਉਠਾ ਕੇ ॥

———

ਦੇਸ਼ ਚ ਇਕ ਕੁਹਰਾਮ ਮਚਾਇਆ,
ਔਰੰਗਜ਼ੇਬ ਨੂੰ ਸੁੱਕਣੇ ਪਾਇਆ ॥

———

ਪਰ ਆਖ਼ਰ ਨੂੰ ਕੀ ਉਹ ਕਰਦੇ,
ਕਦ ਤੱਕ ਨਾਲ ਹਕੂਮਤ ਲੜਦੇ ॥

———

ਆਕੀ ਅੰਤ ਦਬਾਏ ਗਏ ਉਹ,
ਸਾਰੇ ਮਾਰ ਮੁਕਾਏ ਗਏ ਉਹ ॥

———

ਅਜੇ ਵੀ ਸ਼ਾਹ ਨੂੰ ਹੋਸ਼ ਨ ਆਵੇ,
ਪੁੱਠੀ ਮੱਤ ਵਰਤਦਾ ਜਾਵੇ ॥

———

ਸੌ ਸੌ ਢੰਗ ਬਣਾਉਂਦਾ ਜਾਵੇ,
ਸੋਨੇ ਚੋਗ ਖਿੰਡਾਉਂਦਾ ਜਾਵੇ ॥

———

ਲਾਲਚ ਦੇ ਗ਼ਰੀਬਾਂ ਤਾਈਂ,
ਸ਼ੋਹਦਿਆਂ ਬੱਦ-ਨਸੀਬਾਂ ਤਾਈਂ ॥

———

ਫਿਰ ਉਹਨੇ ਇਕ ਬਣਤ ਬਣਾਈ,
ਪੰਡਤਾਂ ਵੱਲੇ ਨਜ਼ਰ ਦੁੜਾਈ ॥

———

ਇਹਨਾ ਉੱਤੇ ਜ਼ੋਰ ਲਗਾਈਏ,
ਪਹਿਲਾਂ ਦੀਨ ਚ ਇਹੋ ਲਿਆਈਏ ॥

———

ਜਿੱਨਾ ਹਿੰਦੂ ਜਗਤ ਹੈ ਸਾਰਾ,
ਇਹਨਾ ਦਾ ਹੀ ਲਵੇ ਸਹਾਰਾ ॥

———

ਬਾਹਮਣ ਦੀਨ ਜੇ ਅਪਨਾਵਣਗੇ,
ਬਾਕੀ ਮਗਰੇ ਆ ਜਾਵਣ ਗੇ ॥

———

ਕਸ਼ਮੀਰੋਂ ਕੰਮ ਸ਼ੁਰੂ ਕਰਾਈਏ,
ਤੇਗ਼ ਬੁਹਾਰੀ ਫੇਰੀਂ ਜਾਈਏ ॥

———

ਕਾਬਲ ਅਤੇ ਪਸ਼ੌਰ ਦੇ ਨਾਲੇ,
ਨੇੜੇ ਨੇ ਮੋਮਨ ਮਤਵਾਲੇ ॥

———

ਜੇ ਪੰਡਤ ਕੁਝ ਪਾਵਣ ਪੰਗਾ,
ਕਰ ਦੇਵਾਂਗਾ ਫ਼ੌਰਨ ਕੰਘਾ ॥

———

ਝੱਟ ਜਹਾਦ ਦੇ ਨਾਅਰੇ ਲਾ ਕੇ,
ਕਾਬਲ ਅਤੇ ਪਸ਼ੌਰ ਚੜ੍ਹਾ ਕੇ ॥

———

ਬੀ ਬਾਹਮਣ ਦਾ ਨਾਸ ਕਰਾਂਗਾ,
ਸੱਭ ਇਸਲਾਮ ਦੇ ਦਾਸ ਕਰਾਂਗਾ ॥

———

ਅਫ਼ਗਾਨ ਸ਼ੇਰ ਨੂੰ ਓਸ ਸਦਾ ਕੇ,
ਏਸ ਲਹਿਰ ਦਾ ਮੋਢੀ ਲਾਕੇ ॥

———

ਝਬਦੇ ਹੀ ਕਸ਼ਮੀਰ ਘਲਾਇਆ ॥
ਇਹ ਕੰਮ ਓਥੋਂ ਸ਼ੁਰੂ ਕਰਾਇਆ ,

———

ਜੀਕੂੰ ਚੱਲੇ ਗੱਲ ਚਲਾਓ,
ਸਭ ਨੂੰ ਦੀਨ ਦੀ ਈਨ ਮਨਾਓ ॥

———

ਸੂਤ ਨ ਆਵਣ, ਢਾਈਂ ਜਾਊ,
ਤਾਰੇ ਦਿਨੇ ਦਿਖਾਈਂ ਜਾਓ ॥

## "ਬ੍ਰਹਮਣਾਂ ਤੇ ਜ਼ੁਲਮ"

ਹੁਣ ਕਸ਼ਮੀਰ ਦਾ ਜਾਬਰ ਹਾਕਮ,
ਪੂਰੇ ਸ਼ਾਹੀ ਜਲਾਲ ਚ ਆਕੇ ॥
ਕੁੱਲ ਪਰੋਹਤਾਂ ਪੰਡਤਾਂ ਤਾਈਂ,
ਆਖਣ ਲੱਗਾ ਕੋਲ ਬੁਲਾ ਕੇ ॥

———

ਜੇ ਨ ਛੱਡੇ ਟੱਲ ਖੜਕੌਣੋ,
ਮੈਂ ਜੁੱਤੀ ਖੜਕਾ ਕੇ ਛੱਡੂੰ ॥
ਮੋਮਨ ਜੇ ਨ ਬਣੇ ਬਾਹਮਣੋ,
ਬੰਦੇ ਫੇਰ ਬਣਾ ਕੇ ਛੱਡੂੰ ॥

———

ਜੇ ਨ ਗਲ਼ ਚੋਂ ਜੰਞੂ ਲਾਹੇ,
ਗਾਟੇ ਮੋਢਿਓਂ ਲਾਹ ਕੇ ਛੱਡੂੰ,
ਮਥੇ ਲੀਕਾਂ ਕਢਣੋ ਹੱਟ ਜਾਓ,
ਲੀਕਾਂ ਨਹੀਂ ਕਢਾ ਕੇ ਛੱਡੂੰ ॥

———

ਮੂੰਹ ਵਿੱਚ ਗਾਂ ਦੀ ਪੂਛ ਦਿਆਂਗਾ,
ਬੋਦੀ ਪੁੱਟ ਕੇ ਹੱਥ ਫੜਾਊਂ ॥
ਸਿਰ ਕੱਢਿਐ ਜਿਉਂ ਧਰਿਆ ਹੁੰਦੈ,
ਡੰਡੀ ਵਾਲਾ ਕਿਸੇ ਵਟਾਊਂ ॥

———

ਹੋ ਗੀਆਂ ਸਭ ਦੀਆਂ ਧੋਤੀਆਂ ਢਿੱਲੀਆਂ,
ਤਿਲਕਾਂ ਵਾਲੇ ਤਿਲਕਣ ਲੱਗੇ ॥
ਜੰਞੂ ਪਾ ਕੇ ਜੂੜ ਬਹਿ ਗਏ,
ਸੰਖ ਸੰਘ ਵਿਚ ਵਿਲਕਣ ਲੱਗੇ ॥

———

ਹੱਥ ਜੋੜ ਕੇ ਪੰਡਤ ਬੋਲੇ,
ਸਾਡੇ ਤੇ ਕੁਝ ਕਰਮ ਕਮਾਓ ॥
ਹਿੰਦੂ ਧਰਮ ਹੈ ਕੱਚਾ ਧਾਗਾ,
ਦਬਕਿਆਂ ਨਾਲ ਨ ਤੋੜੀਂ ਜਾਓ ॥

———

ਛੇ ਮ੍ਹੀਨੇ ਦੀ ਮੁਹਲਤ ਬਖ਼ਸ਼ੋ,
ਸੱਭ ਨੂੰ ਸੱਦ ਕੇ ਸਮਝਾਵਾਂ ਗੇ ॥
'ਜਾਂ ਤਾਂ,' 'ਨਹੀਂ ਫਿਰ,' 'ਜਾਣੋ ਜਾਂ ਤਾਂ,'
'ਜਾਂ ਫਿਰ,' ਸੁੱਨਤ ਕਰਵਾਵਾਂ ਗੇ ॥

———

ਮੈਂ ਨਹੀਂ ਜਾਣਦਾ 'ਜਾਂ ਤਾਂ' 'ਜੂੰ ਤਾਂ',
ਅਪਣੀ ਅਕਲ ਦੇ ਨੌਂਹ ਲੁਹਾ ਲਓ ॥
ਮੌਤ ਕੁੱਤੇ ਦੀ ਕਾਹਨੂੰ ਮਰਨੈ ?
ਕਲਮਾ ਪੜ੍ਹੋ ਦੀਨ ਅਪਣਾ ਲਓ ॥

———

ਫਿਰ ਵੀ ਪਾਕ ਰਸੂਲ ਦੇ ਨਾਂ ਤੇ,
ਮੁਹਲਤ ਦੇਣਾ ਤਰਸ ਮੈਂ ਖਾ ਕੇ ॥
ਸਭਨਾ ਐਪਰ ਗੱਲ ਮੁਕਾ ਕੇ,
ਆਉਣੈ ਪੂਰਾ ਪੱਕ ਪਕਾ ਕੇ ॥

———

ਅਮਰ ਨਾਥ ਦੀ ਗੁਫਾ ਦੇ ਅੰਦਰ,
ਜਾ ਕੇ ਸ਼ਿਵ ਸ਼ੰਕਰ ਨੂੰ ਧਿਆਇਆ ॥
"ਸਾਡੇ ਉੱਤੇ ਜੱਗ ਦੇ ਰਾਖੇ,
ਸਮਾਂ ਬੜੇ ਕਹਿਰਾਂ ਦਾ ਆਇਆ ॥"

———

"ਅਪਣੇ ਧਰਮ ਦੀ ਕਰੋ ਰੱਖਿਆ,
ਡੌਰੂ ਵਾਲੇ ਨਾਗਾਂ ਵਾਲੇ ॥
ਦਰ ਤੇਰੇ ਤੇ ਹੰਝੂ ਕੇਰਨ,
ਬ੍ਰਾਹਮਣ ਮਾੜੇ ਭਾਗਾਂ ਵਾਲੇ ॥"

———

ਕ੍ਰਿਪਾ ਰਾਮ ਮਟਨ ਦਾ ਪੰਡਤ,
ਇਹਨਾ ਵਿੱਚ ਸੀ ਆਇਆ ਹੋਇਆ ॥
ਦਿਨੇ ਰਾਤ ਸ਼ਿਵਜੀ ਦੇ ਚਰਨੀ,
ਹੈਸੀ ਧਿਆਨ ਲਗਾਇਆ ਹੋਇਆ ॥

———

ਰਾਤੀਂ ਉਸਨੂੰ ਸੁਪਨੇ ਅੰਦਰ,
ਆਣ ਸ਼ਿਵਾਂ ਨੇ ਦਰਸ ਦਿਖਾਇਆ ॥
ਨੌਵੇਂ ਗੁਰਾਂ ਦੀ ਸ਼ਰਨ ਪੈਣ ਲਈ,
ਪੰਡਤ ਨੂੰ ਸ਼ਿਵ ਜੀ ਫ਼ਰਮਾਇਆ ॥

———

ਕ੍ਰਿਪਾ ਰਾਮ ਨੇ ਸੁਪਨਾ ਦੱਸਿਆ,
ਤੜਕੇ ਤੜਕੇ ਸੁਬ੍ਹਾ ਸਵੇਰੇ ॥
ਡਿੱਗਿਆਂ ਤਾਈਂ ਸਹਾਰਾ ਮਿਲਿਆ,
ਨੈਣਾ ਸਾਹਵਿਓਂ ਛਟੇ ਹਨੇਰੇ ॥

———

ਆਈ ਚਮਕ ਨੇਤਰਾਂ ਅੰਦਰ,
ਚਿਹਰਿਆਂ ਤੋਂ ਲਹਿ ਗਈਆਂ ਹਵਾਈਆਂ ॥
ਹੌਲੀ ਹੌਲੀ ਮੁਰਝਾਇਆਂ ਮੂੰਹ,
ਫੇਰ ਆਸ ਦੀਆਂ ਲਾਲੀਆਂ ਆਈਆਂ ॥

———

ਫਿਰ ਸਭਨਾਂ ਨੇ ਮਤਾ ਪਕਾਇਆ,
ਪੰਜ ਸੌ ਪੰਡਤ ਕੱਠੇ ਜਾਈਏ ॥
ਸਾਰੇ ਬ੍ਰਾਹਮਣ ਗੋਤਰਾਂ ਵਿਚੋਂ,
ਮੂਰਤੀਆਂ ਕੁਝ ਨਾਲ ਮਿਲਾਈਏ ॥

———

ਹੋ ਪੰਡਤਾਂ ਵਿਦਵਾਨਾ ਕੱਠਿਆਂ,
ਪੰਜ ਸੌ ਦਾ ਇੱਕ ਜਥਾ ਬਣਾਇਆ ॥
ਹਰ ਗੋਤਰ ਦਾ ਛੋਟਾ ਵੱਡਾ,
ਰਲ਼ ਉਹਦੇ ਵਿੱਚ ਟੋਲਾ ਆਇਆ ॥

———

ਅੱਤ੍ਰੀ, ਗੌਤਮ, ਭ੍ਰਿਗੁ ਬ੍ਰਾਹਮਣ,
ਅੱਜ ਕੱਲ ਭਾਰਗੋ ਜੋ ਅਖਵਾਂਦੇ ॥
ਅਗਨੀ ਹੋਤਰੀ ਜਾਂ ਜਮਦਗਨੀ,
ਭਾਰਦਵਾਜ, ਵਿਸ਼ਿਸ਼ਟ ਸੁਹਾਂਦੇ ॥

———

ਕਸ਼ਪ, ਸਾਰਸੁਤ, ਗੌੜ ਬ੍ਰਾਹਮਣ,
ਬੱਨ੍ਹ ਕੇ ਚਿੱਟੀਆਂ ਧੋਤੀਆਂ ਚੱਲੇ ॥
ਜੀਵਨ ਦਾਨੇ, ਲੈਣ ਲਈ ਟੁਰ ਪਏ,
ਦਾਨ ਲੈਣ ਜੋ ਦਮੜੇ ਹੱਲੇ ॥

———

ਕਈ ਐਂਗਰਿਸ਼, ਨਿਉਲੇ, ਬਿਰਲੇ,
ਕਈ ਉਹਨਾਂ ਵਿੱਚ ਹੈਣ ਦੁਗਾਲੇ ॥
ਕਈ ਗੋਪਾਲ ਤੇ ਸ਼ਰਮੇ, ਜੋਸ਼ੀ,
ਹੁੱਮ ਹੁਮਾ ਕੇ ਰਲ ਗਏ ਨਾਲੇ ॥

———

ਮੰਜ਼ਲਾਂ ਮਾਰਦੇ ਮਾਰਦੇ ਏਦਾਂ,
ਆਖ਼ਰ ਆਨੰਦ ਪੁਰ ਵਿੱਚ ਆਏ ॥
ਜਿੱਥੇ ਸਤਿਗੁਰ ਤੇਗ਼ ਬਹਾਦਰ,
ਨਾਮ ਬਾਣੀ ਭੰਡਾਰੇ ਲਾਏ ॥

———

ਪੰਡਤਾਂ ਨੇ ਦਰਬਾਰ ਸਜੇ ਵਿੱਚ,
ਅਪਣੇ ਦੁੱਖ ਦੀ ਕਥਾ ਸੁਣਾਈ ॥
ਕਿਵੇਂ ਔਰੰਗਜ਼ੇਬ ਨੇ ਹੈਸੀ,
ਸੁੱਕਣੀ ਪਾਈ ਕੁੱਲ ਲੁਕਾਈ ॥

———

ਹੱਥ ਜੋੜ ਗਲ੍ਹ ਪੱਲਾ ਪਾ ਕੇ,
ਹਰ ਬ੍ਰਾਹਮਣ ਨੇ ਸੀਸ ਨਿਵਾਇਆ ॥
ਗੁਰਬਾਣੀ ਦਾ ਪੜ੍ਹ ਕੇ ਪਹਿਲਾਂ,
ਮਿੱਠਾ ਮਿੱਠਾ ਸ਼ਬਦ ਸੁਣਾਇਆ ॥

———

"ਠਾਕੁਰੁ ਤੁਮ੍ਹ ਸਰਣਾਈ ਆਇਆ,"
ਉਤਰਿ ਗਇਓ ਮੇਰੇ ਮਨ ਕਾ ਸੰਸਾ ॥
ਜਬ ਤੇ ਦਰਸਨੁ ਪਾਇਆ,
ਰਹਾਉ ॥ ਅਨਬੋਲਤ ਮੇਰੀ ਬਿਰਥਾ ਜਾਨੀ ॥
ਆਪਨ ਨਾਮੁ ਜਪਾਇਆ,
ਦੁਖ ਨਾਠੇ ਸੁਖ ਸਹਜ ਸਮਾਏ ॥
ਅਨਦ ਅਨਦ ਗੁਨ ਗਾਇਆ ॥ ੧ ॥
ਬਾਹ ਪਕਰਿ ਕਢਿ ਲੀਨੇ ਅਪਨੇ.
ਗ੍ਰਿਹ ਅੰਧ ਕੂਪ ਤੇ ਮਾਇਆ ॥
ਕਹੁ ਨਾਨਕ ਗੁਰਿ ਬੰਧਨ ਕਾਟੇ,
ਬਿਛੁਰਤ ਆਨਿ ਮਿਲਾਇਆ ॥ ੨ ॥
੫੧ ॥ ੭੪ ॥ ਸਾਰੰਗ ਮ: ੫ (ਪੰਨਾ ੧੨੧੮)

———

## ਪੰਡਤਾਂ ਦੀ ਪੁਕਾਰ

ਅਫ਼ਗਨ ਸ਼ੇਰ ਅਸਾਨੂੰ ਘੇਰ,
ਨਿੱਤ ਡਰਾਉਂਦਾ ਪਾਪੀ ਹੈ ॥

ਪਤਾ ਨਹੀਂ ਕਿਸ ਪਾਪ ਤੋਂ ਸਾਡੀ,
ਪੀਹੜੀ ਗਈ ਸਰਾਪੀ ਹੈ ॥

---

ਮੁਗ਼ਲ ਮਲੇਛ, ਅਸਾਡਾ ਦਾਤਾ
ਧਰਮ ਭ੍ਰਿਸ਼ਟਿਆ ਚਾਹੁੰਦਾ ਹੈ ॥
ਨਿੱਤ ਅਸਾਡੇ ਮੂੰਹ ਦੇਵਣ ਨੂੰ
ਗਾਂ ਦੀ ਪੂਛ ਦਿਖਾਉਂਦਾ ਹੈ ॥

---

ਬ੍ਰਹਮਾਂ ਮੁੱਖ ਤੋਂ ਉਪਜਿਆਂ ਤਾਈਂ
ਕੱਖੋਂ ਹੌਲੇ ਕਰਦਾ ਹੈ ॥
ਪੱਤਰੀਆਂ ਨੂੰ ਪਤਾ ਨ, 'ਮੁਗ਼ਲੂ'
ਰਾਕਸ਼ ਕਿਹੜੇ ਘਰ ਦਾ ਹੈ ?

---

"ਦਯਾ ਧਰਮ ਦਾ ਮੂਲ ਹੈ", ਸਤਿਗੁਰ
ਉਸ ਵਿੱਚ ਦਯਾ ਦਾ ਮਾਸਾ ਨ ॥
ਤਿੱਖੇ ਛੁਰੇ ਦਿਖਾਂਦਾ ਰਹਿੰਦੈ
ਦੇਂਦਾ ਕਦੀ ਦਿਲਾਸਾ ਨਾ ॥

---

ਕਿਰਨਮ ਕਿਰਨੀ ਕਿਰਦੇ ਜਾਂਦੇ
ਨਿੱਤ ਨਿੱਤ ਪੰਡਤ ਸਾਡੇ ਨੇ ॥
ਗਊ ਗ਼ਰੀਬ ਦੇ ਨਾਲ ਜ਼ਾਲਮਾ
ਬੱਧੇ ਕੈਸੇ ਆਹਡੇ ਨੇ ?

---

"ਕਿੱਛ ਲੋੱਭ ਦਿਖਾਏ, ਜ਼ੁਲਮ ਕਮਾਏ
ਤੁਰਕ ਬਨਾਏ, ਬਹੁ ਹਿੰਦੂ ॥
ਜੋ ਤਿਲਕ ਲਗਾਵਹਿ ਜੰਞੂ ਪਾਵਹਿ
ਤਹਿ ਸੰਤਾਵੈ ਤੁਰਕਿੰਦੂ" ॥ (ਗਿਆਨੀ ਗਿਆਨ ਸਿੰਘ)

---

'ਕ੍ਰਿਪਾ ਰਾਮ', ਕਹੇ, "ਕਰੋ ਕ੍ਰਿਪਾ"
"ਬ੍ਰਾਹਮਣ ਹੋਏ ਸਵਾਲੀ ਨੇ ॥

ਲਾਜ ਅਸਾਡੀ ਹੱਥ ਤੁਹਾਡੇ
ਰੁਤਬੇ ਤੇਰੇ ਆਲੀ ਨੇ ॥

———

"ਤੇਰੇ ਦਰ ਤੋਂ ਬਿਨਾ ਸਤਿਗੁਰੂ
ਕੋਈ ਹੋਰ ਸਹਾਰਾ ਨਾ ॥
ਬਿਪਤਾ ਦੇ ਸ਼ੋਹ ਸਾਗਰ ਅੰਦਰ
ਦਿਸਦਾ ਕਿਤੇ ਕਿਨਾਰਾ ਨਾ" ॥

———

ਪਉੜੀ ॥ "ਮੇਲਿ ਲੈਹੁ ਦਇਆਲ
ਢਹਿ ਪਏ ਦੁਆਰਿਆ ॥
ਰੱਖ ਲੇਵਹੁ ਦੀਨ ਦਇਆਲ
ਭ੍ਰਮਤ ਬਹੁ ਹਾਰਿਆ ॥
ਤੁਝ ਬਿਨੁ ਨਾਹੀ ਕੋਇ
ਬਿਨਉ ਮੋਹਿ ਸਾਰਿਆ ॥
ਕਰਿ ਗਹਿ ਲੇਹੁ ਦਇਆਲ
ਸਾਗਰ ਸੰਸਾਰਿਆ" ॥

(ਜੈਤਸਰੀ ਦੀ ਵਾਰ ਮ: ੫)

———

## ਸਤਿਗੁਰੂ

ਸਤਿਗੁਰ ਧੀਰਜ ਦੇ ਕੇ ਬੋਲੇ
ਇਹ ਤਾਂ ਗੁਰੂ ਨਾਨਕ ਦਾ ਦਰ ਹੈ ॥
ਜਿਸ ਦਾ ਕੋਈ ਟਿਕਾਣਾ ਹੈ ਨਹੀਂ
ਓਹਦੇ ਲਈ ਸਤਿਗੁਰ ਦਾ ਘਰ ਹੈ ॥

———

ਹਰ ਕੀਮਤ ਤੇ ਹਿੰਦੂਆਂ ਤਾਈਂ
ਜ਼ਾਲਮ ਹੱਥੋਂ ਅਸੀਂ ਬਚਾਣਾ ॥
ਦਿੱਲੀ ਅੰਦਰ ਮਜ਼ਲੂਮਾ ਲਈ
ਅਪਣਾ ਸੀਸ ਹੈ ਭੇਟ ਚੜ੍ਹਾਣਾ ॥

———

ਕਹਿਣ ਲੱਗੇ ਫਿਰ ਪੰਡਤਾਂ ਤਾਈਂ
''ਸ਼ਾਹ ਨੂੰ ਦਿਓ ਸਨੇਹਾ, ਜਾਓ !
ਤੇਗ਼ ਬਹਾਦਰ ਗੁਰੂ ਅਸਾਡਾ
ਪਹਿਲਾਂ ਮੋਮਨ ਉਹਨੂੰ ਬਣਾਓ'' ॥

———

''ਜੇ ਉਹ ਮੋਮਨ ਬਣ ਜਾਵੇ ਤਾਂ
ਅਸੀਂ ਵੀ ਮੋਮਨ ਹੋ ਜਾਵਾਂ ਗੇ ॥
ਭੋਰਾ ਅੜੀ ਅਸੀਂ ਨਹੀਂ ਕਰਦੇ
ਰਿੱਕਤ ਮੂਲੋਂ ਨਹੀਂ ਪੜ੍ਹਾਂਗੇ ॥''

———

''ਉਤਨਾ ਚਿਰ ਪਰ ਪੰਡਤਾਂ ਉੱਤੇ
ਜ਼ੁਲਮ ਕੋਈ ਨ ਕੀਤਾ ਜਾਵੇ ॥
ਸਾਰੇ ਬ੍ਰਾਹਮਣ ਕੈਦੀ ਛੱਡ ਕੇ
ਫੱਟ ਜਿਗਰ ਦਾ ਸੀਤਾ ਜਾਵੇ'' ॥

———

''ਜਾਓ ਗਊ ਗਰੀਬ ਪੰਡਤੋ
ਸਤਿਗੁਰ ਤੁਸਾਂ ਦਾ ਰਾਖਾ ਹੋਇਆ ॥
ਜੋ ਨਾਨਕ ਦੇ ਦਰ ਤੇ ਆਇਆ
ਉਸ ਨੂੰ ਦੁੱਖ ਨ ਲੱਗੇ ਕੋਆ ॥''

———

ਪੰਡਤ ਮੁੜ ਮੁੜ ਸੀਸ ਨਿਵਾਵਣ
ਲੱਥਾ ਬੋਝ ਪਹਾੜਾਂ ਜੇਡਾ ॥
ਮੋਏ ਮੁਰਦੇ ਜਿਨ੍ਹੇ ਜਿਵਾਲੇ
ਸਤਿਗੁਰ ਵੱਡ ਸਮਰੱਥਾ ਕੇਡਾ ?

———

ਫਿਰ ਸ਼ੁਕਰਾਨੇ ਵਜੋਂ ਜਾਂਦਿਆ
ਪੰਡਤਾਂ ਸ਼ਬਦ ਗੁਰਾਂ ਦਾ ਗਾਇਆ ॥
ਖ਼ਾਲੀ ਗਿਆ ਨ ਕੋਈ ਅੱਜ ਤੱਕ
ਜਿਹੜਾ ਤੇਰੇ ਦਰ ਤੇ ਆਇਆ ॥

———

"ਜੈਸਾ ਸਤਿਗੁਰ ਸੁਣੀ ਦਾ
ਤੈਸੋ ਹੀ ਮੈ ਡੀਠੁ ॥
ਵਿੱਛੜਿਆ ਮੇਲੇ ਪ੍ਰਭੂ
ਹਰਿ ਦਰਗਹ ਕਾ ਬਸੀਠੁ ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ
ਕੱਟੇ ਹਉਮੈ ਰੋਗੁ" ॥
ਨਾਨਕ ਸਤਿਗੁਰ ਤਿਨਾ ਮਿਲਾਇਆ
ਧੁਰੋਂ ਪਿਆ ਸੰਜੋਗੁ" ॥ (ਗੁਰਬਾਣੀ)

———

ਫਿਰ ਆ ਕੇ ਵਿਸਮਾਦ 'ਚ ਬੋਲੇ
"ਸੱਚੇ ਸਤਿਗੁਰ ਸਾਹੁ ਹੁਮਾਰੇ ॥
ਹਮ ਅਨਾਥ ਤੁਮ ਨਾਥ ਹਮਾਰੇ ॥
ਰਾਖੋ ਰਾਖਣ ਹਾਰੇ ॥"

———

"ਚਰਨ ਕਮਲ ਕੀ ਓਟ
ਉਧਰੇ ਸਗਲ ਜਨ ॥
ਸੁਣਿ ਪਰਤਾਪੁ ਗੋਵਿੰਦ
ਨਿਰਭਓ ਭਏ ਮਨ ॥"
(ਪਉੜੀ ॥ ਜੈਤਸਰੀ ਦੀ ਵਾਰ ਮ: ੫ ॥)
ਧੰਨ ਗੁਰ ਨਾਨਕ, ਧੰਨ ਗੁਰ ਨਾਨਕ
ਕਰਦੇ ਕਰਦੇ ਚੱਲੇ ਪੰਡਤ ॥
ਗੁਰ ਨਾਨਕ ਦੇ ਦਰ ਦੇ ਬਾਝੋਂ
ਹੋਰ ਕਿਸੇ ਨ ਝੱਲੇ ਪੰਡਤ ॥

———

ਔਰੰਗਜ਼ੇਬ ਨੂੰ ਕਾਬਲ ਅੰਦਰ
ਬਾਗੀਆਂ ਵੱਟੇ ਵੱਟ ਸੀ ਪਾਇਆ ॥
ਨਿੱਤ 'ਸਨਾਵਰੀ' ਤੇ 'ਅਫ਼ਰੀਦੀਆਂ'
'ਯੂਸਫ਼ ਜ਼ਈਆਂ' ਬੜਾ ਸਤਾਇਆ ॥

———

ਕਿਧਰੇ "ਖਟਕਾਂ" ਸੂਰੇ ਯੋਧਿਆਂ
ਨੀਂਦ ਹਰਾਮ ਮੁਗ਼ਲ ਦੀ ਕੀਤੀ ॥

ਓਹੀਓ, ਉਹਨੂੰ ਜਾਣੇ, ਜਿਹੜੀ
ਨਾਲ ਔਰੰਗੇ ਓਥੇ ਬੀਤੀ ॥

———

ਪੰਡਤਾਂ ਹੁਕਮ ਗੁਰੂ ਦਾ ਮੰਨ ਕੇ
ਆਨੰਦ ਪੁਰ ਤੋਂ ਚਾਲੇ ਪਾਏ ॥
'ਜ਼ਬਰਦਸਤ ਖ਼ਾ' ਸੂਬੇ ਕੋਲੇ
ਪਹੁੰਚ ਲਹੌਰ ਹਲਾਤ ਸੁਣਾਏ ॥

———

ਸੂਬੇ ਕਾਬਲ ਭੇਜੇ ਕਾਸਦ
ਦੋ ਪੰਡਤਾਂ ਦਾ ਮੇਜਰ ਨਾਮਾਂ ॥
ਇਕ ਮੁਰਾਸਲਾ ਘੱਲਿਆ ਵੱਖਰਾ
ਲਿਖੀਆਂ ਪਹਿਲਾਂ ਸੱਤ ਸਲਾਮਾਂ ॥

———

ਕੁਝ ਦਿਨ ਪੰਡਤ ਠਹਿਰੇ ਓਥੇ
ਜਦ ਨੂੰ ਹੁਕਮ ਕਾਬਲੋਂ ਆਇਆ ॥
"ਸ਼ਰਤ ਗੁਰੂ ਦੀ ਮਨੋਂ, ਤੱਦ ਤੱਕ
ਹਿੰਦੂ ਤਾਈਂ ਨ ਜਾਏ ਸਤਾਇਆ ॥"

———

"ਮਾ—ਬਦੌਲਤ ਕਾਬਲੋਂ ਸਮਝੋ
ਅਸੂ ਤੀਕਣ ਦਿੱਲੀ ਆਏ ॥
ਅਸੂ ਅੰਦਰ ਕਹਿਣਾ ਗੁਰ ਨੂੰ
ਦਿੱਲੀ ਛੇਤੀ ਅੱਪੜ ਜਾਏ ॥"

———

ਹੁਕਮ ਔਰੰਗੇ ਦਾ ਸੁਣਦੇ ਹੀ
ਪੰਡਤਾਂ ਦੀ ਹੋ ਗਈ ਖ਼ਲਾਸੀ ॥
ਦਿਲ ਤੋਂ ਗੱਡੇ ਬੋਝ ਲਹਿ ਗਿਆ
ਉੱਡ ਪੁੱਡ ਕਿਧਰੇ ਗਈ ਉਦਾਸੀ ॥

———

## ਡਿਓਢ

ਟੁੱਟੇ ਦਿਲ ਲੈ ਆਏ ਪੰਡਤ
ਸਾਬਤ ਗੁਰਾਂ ਦੇ ਦਰ ਤੇ ॥
ਦੁੱਖੜੇ ਹਰ ਤੇ ॥
ਮਾਰ ਉਡਾਰੀਆਂ ਦੂਰੋਂ ਜੀਕੂੰ
ਹੰਸ ਪਹੁੰਚ ਗਏ ਸਰ ਤੇ ॥
ਅੰਮ੍ਰਿਤ-ਸਰ ਤੇ ॥
ਮਰਦਿਆ ਤਾਈਂ ਮਸੀਹਾ ਮਿਲਿਆ
ਜਿੱਨ੍ਹਾ ਜ਼ਖ਼ਮ ਜਿਗਰ ਤੇ ॥
ਰਾਜ਼ੀ ਕਰ ਤੇ ॥
''ਮਾਨ'', ਤੂਫ਼ਾਨ ਨੂੰ ਬੰਨ੍ਹ ਮਾਰਨ ਲਈ
ਸਤਿਗੁਰ ਪੱਥਰ ਧਰ ਤੇ ॥
ਪਿਛ੍ਹਾਂ, ਨ ਪਰਤ ॥

———

ਘਰੋ ਘਰੀ ਗਏ ਪੰਡਤ ਆਪਣੇ
ਮਾਰ ਛੜੱਪੇ ਨੱਸਦੇ ॥
ਹੱਸਦੇ ਹੱਸਦੇ ॥
ਹੁਣ ਨ ਹਾਕਮ ਉਹਨਾ ਉੱਤੇ
ਕਦੀ ਕਮਾਨਾ ਕੱਸਦੇ ॥
ਰੰਗੀ ਵੱਸਦੇ ॥
ਘਰ ਘਰ ਅੰਦਰ ਮਾਰ ਮੜਾਕੇ
ਕੌਤਕ ਗੁਰਾਂ ਦੇ ਜੱਸ ਦੇ ॥
ਫਿਰਦੇ ਦੱਸਦੇ ॥
'ਮਾਨ' ਜੋ ਆਨ ਗੁਰਾਂ ਦੀ ਸ਼ਰਨੀ
ਉਹ ਨ ਫਾਹੀਏਂ ਫਸਦੇ ॥
ਵੱਸਦੇ ਰੱਸਦੇ ॥

———

ਘੋਰ ਉਦਾਸੀਆਂ ਪਰ ਸੰਗਤਾਂ ਤੇ
ਆਨੰਦ ਪੁਰ ਵਿੱਚ ਛਾਈਆਂ ॥
ਉੱਡਣ ਹਵਾਈਆਂ ॥

ਗੁਰ ''ਪਰਤੱਗਿਆ'', ਸਿਖਾਂ ਦੇ ਦਿਲ
ਛੁਰੀਆਂ ਪਕੜ ਚਲਾਈਆਂ ॥
ਲਹੂ ਤਿਹਾਈਆਂ ॥

ਤਾਂ ਗੁਜਰੀ ਜੀ ਕੋਲੇ ਇੱਕ ਦਿਨ
ਰਲ਼ ਕੇ ਸੰਗਤਾਂ ਆਈਆਂ ॥
ਅਤਿ ਕੁਮਲਾਈਆਂ ॥

'ਮਾਨ' ਗੁਰਾਂ ਨੂੰ ਤੁਸੀਂ ਰੋਕ ਲਓ
ਕਹਿ ਕੇ, ''ਸੱਚੇ ਸਾਈਆਂ'' ॥
''ਕਰੋ ਨ ਧਾਈਆਂ ॥''

———

## ਗੁਜਰੀ ਦੀ ਬੇਨਤੀ

ਤਾਂ ਗੁਜਰੀ ਦਿਹੋਂ ਚੜ੍ਹਦਿਆਂ ਆ ਕੇ
ਆਖਿਆ ਗਲ ਵਿੱਚ ਪੱਲਾ ਪਾ ਕੇ ॥

———

ਸੰਗਤ ਬੜੀ ਉਦਾਸ ਹੋਈ ਹੈ
ਹੱਦੋਂ ਵੱਧ ਨਿਰਾਸ ਹੋਈ ਹੈ ॥

———

'ਵੇਦ ਸ਼ਾਸਤ੍ਰ' ਅਸੀਂ ਨ ਪੜ੍ਹਦੇ
ਬੁੱਤਾਂ ਤੇ ਵਿਸ਼ਵਾਸ਼ ਨ ਕਰਦੇ ॥

———

''ਸਿਮਰਤੀਆਂ' ਨ ਸਿਮਰ ਮਨਾਈਏ ॥
ਟਿੱਕੇ ਜੰਞੂ ਅੰਗ ਨ ਲਾਈਏ ॥

———

ਕਰਮ ਕਾਂਡ ਦੇ ਨੇੜ ਨ ਜਾਈਏ ?
ਨ ਸੂਰਜ ਤੇ ਛਿੱਟੇ ਪਾਈਏ ?

———

ਫੇਰ ਤੁਸੀਂ ਕਿਉਂ ਦਿੱਲੀ ਜਾਓ ?
ਕਿਓਂ ਇਹਨਾਂ ਲਈ ਸੀਸ ਕਟਾਓ ?

———

ਖ਼ਤਰੇ ਜਿਨ੍ਹਾ ਦੇ ਜੰਵੂੰ ਤਾਈਂ
ਉਹਨਾਂ ਦਾ ਕੋਈ ਬੌਹੜੇ ਸਾਈਂ ॥

———

ਅਪਣੀ ਰੱਖਿਆ ਜੋ ਨਹੀਂ ਕਰਦਾ
ਅਜ ਵੀ ਮਰਦਾ ਕੱਲ ਵੀ ਮਰਦਾ ॥

———

ਅਸੀਂ ਲਿਆ ਨਹੀਂ ਸੱਭ ਦਾ ਠੇਕਾ
ਸਾਡਾ ਭਲਾ ਕੀ ਲਾਕਾ—ਦੇਕਾ ॥

———

ਅਪਣਾ ਧਰਮ ਬਚਾਵਣ ਆਪੇ,
ਸਾਡੇ ਗਲ ਕਿਉਂ ਪਾਣ ਸਿਆਪੇ ॥

———

ਬਾਹਮਣ ਰਹਿਣ, ਜਾਂ ਬਣਨ ਮੁਲਾਣੇ,
ਕਾਹਨੂੰ ਮਰੀਏ ਅਸੀਂ ਧਿਙਾਣੇ ॥

———

ਕ੍ਰਿਪਾ ਕਰੋ ਤੁਸੀਂ ਨ ਜਾਓ,
ਤਰਸ ਰਤਾ ਸੰਗਤਾਂ ਤੇ ਖਾਓ ॥

———

ਗੋਬਿੰਦ ਦਾਸ ਇਞਾਣੈ ਸਤਿਗੁਰ,
ਵਖਤਾਂ ਵਿੱਚ ਕਿਉਂ ਪਾਣੈ ਸਤਿਗੁਰ ?

———

ਇਹਦੇ ਤੇ ਹੀ ਕਰਮ ਕਮਾਉ,
ਨਿੱਕੀ ਜਿੰਦ ਨ ਫਾਹੀਏਂ ਪਾਓ ॥

———

ਇਸ ਦੇ ਸਿਰ ਤੋਂ ਅਪਣਾ ਸਾਇਆ,
ਕਿਉਂ ਚਾਹੁੰਦੇ ਹੋ ਹੁਣੇ ਹਟਾਇਆ ॥

———

ਜਿਉਂ ਜਾਣੋ ਤਿਓਂ ਮਨ ਸਮਝਾਓ,
ਅੱਗ ਬਗਾਨੀ ਹੱਥ ਨਾ ਪਾਓ ॥

———

ਰੱਗੋਂ ਸਤਿਗੁਰ ਸੱਚੇ ਬੋਲੇ,
ਹੰਝੂ ਕਿਉਂ ਨੈਣਾਂ ਚੋਂ ਡੋਹਲੇ ॥

——

"ਮੇਰਾ ਨਹੀਂ, 'ਨਾਨਕ' ਦਾ ਘਰ ਹੈ
ਸੱਭ ਲਈ ਖੁੱਲ੍ਹਾ, ਜਿਸ ਦਾ ਦਰ ਹੈ ॥

——

"ਅਸੀਂ ਭਲਾ ਸਰਬੱਤ ਦਾ ਚਾਹੀਏ
ਕੰਮ ਅਸੀਂ ਸਰਬੱਤ ਦੇ ਆਈਏ" ॥

——

"ਅਪਣਾ ਕੌਣ ਤੇ ਕੌਣ ਪਰਾਇਆ ?
ਅੱਜ ਤੱਕ ਸਾਨੂੰ ਨਜ਼ਰ ਨ ਆਇਆ" ॥

——

"ਸੱਭੋ ਧਰਮ ਪਿਆਰੇ ਉਸ ਨੂੰ
ਜਾਂਦੇ ਰਸਤੇ ਸਾਰੇ ਉਸ ਨੂੰ" ॥

——

ਧੱਕੇ ਨਾਲ ਕਿਸੇ ਨੂੰ ਢਾਣਾ
ਅਪਣੇ ਦੀਨ ਦੇ ਵਿੱਚ ਲਿਆਣਾ ॥

——

"ਇਹ ਉਸ ਨੂੰ ਮਨਜ਼ੂਰ ਨਹੀਂ ਹੈ
ਭਾਉਂਦਾ ਉਹਨੂੰ ਗ਼ਰੂਰ ਨਹੀਂ ਹੈ" ॥

——

"ਸੱਚ ਦੀ ਖਾਤਰ ਜੇ ਨਹੀਂ ਮਰਨਾ
ਜੱਗ ਤੇ ਜੀ ਕੇ ਫਿਰ ਕੀ ਕਰਨਾ ?"

——

"ਪਾਪ ਹੈ ਕਿਸੇ ਦਾ ਧੱਕਾ ਸਹਿਣਾ
ਪਾਪ ਹੈ ਹੀਣੇ ਹੋ ਕੇ ਰਹਿਣਾ ॥"

——

"ਗੋਬਿੰਦ ਦਾਸ ਦੀ ਚਿੰਤਾ ਕਾਹਦੀ
ਉਸ ਦੀ ਪਦਵੀ, ਅਗਮ—ਅਗਾਧੀ ?"

——

''ਵਾਲ ਵਿੰਗਾ ਕਰ ਸੱਕੇ ਨ ਕੋਆ
ਪਾਰਬ੍ਰਹਮ ਰਖਵਾਰਾ ਹੋਆ ॥''

———

''ਕਰੇ ਕਰਾਵੇ ਆਪੇ ਆਪ
ਮਾਨੁਖ ਕੇ ਕਿੱਛ ਨਾਹੀਂ ਹਾਥ ॥''

———

''ਪੰਜੇ ਵੀਰੋ ਭੈਣ ਦੇ ਜਾਏ
ਜੋ ਜੱਗ ਵਿੱਚ ਯੋਧੇ ਅਖਵਾਏ'' ॥

———

''ਹਰਦਮ ਗੋਬਿੰਦ ਨਾਲ ਰਹਿਣ ਗੇ
ਦੁਖ ਸੁੱਖ ਸਾਰੇ ਨਾਲ ਸਹਿਣ ਗੇ ॥''

———

ਫੌਜਾਂ ਤਕੜੀਆਂ ਹੋਰ ਕਰਨ ਗੇ
ਸੱਭ ਸੰਕਟ ਸੱਭ ਦੁਖ ਹਰਨ ਗੇ'' ॥

———

ਜਾਣਾ ਅਸੀਂ ਜ਼ਰੂਰ ਹੈ ਗੁਜਰੀ
ਇਹ ਰੱਬ ਨੂੰ ਮਨਜ਼ੂਰ ਹੈ ਗੁਜਰੀ'' ॥

———

''ਕੁਰਬਾਨੀ ਹੈ ਸ਼ਕਤੀ ਭਾਰੀ
ਬਦਲ ਦਵੇ ਇਹ ਦੁਨੀਆਂ ਸਾਰੀ'' ॥

———

''ਮਜ਼ਲੂਮਾਂ ਦੀ ਅਣਖ ਜਗਾਵੇ
ਡੌਲਿਆਂ ਦੇ ਵਿੱਚ ਹਿੰਮਤ ਪਾਵੇ'' ॥

———

''ਭਾਣਾ ਮੈਂ ਵਰਤਾ ਕੇ ਰਹਿਣੈ
ਸੁੱਤੇ ਲੋਕ ਜਗਾ ਕੇ ਰਹਿਣੈ'' ॥

———

## ਸੂਬੇ ਦਾ ਸੁਨਿਹਾ

ਸੂਬੇ ਫੇਰ ਲਹੌਰ ਦੇ
ਹੁਕਮ ਦਿੱਤਾ ਭਿਜਵਾ ॥

"ਸ਼ਹਿਨਸ਼ਾਹ ਹੈ ਕਾਬਲੋਂ
ਦਿੱਲੀ ਪਹੁੰਚ ਗਿਆ" ॥

---

ਹੁਕਮ ਹੈ "ਆਲਮ ਪਨਾਹ ਦਾ
ਮਿਲੋ ਉਹਨਾਂ ਨੂੰ ਆਨ ॥
ਵਿੱਚ ਸ਼ਾਹੀ ਦਰਬਾਰ ਦੇ
ਹੋਸੀ ਪੂਰਾ ਮਾਨ" ॥

---

"ਪੰਦਰਾਂ ਦਿਨ ਦਾ ਬਾਦਸ਼ਾਹ
ਦਿੱਲੀ ਕਰਨ ਕਿਆਮ ॥
ਬਾਕੀ ਪੰਦਰਾਂ ਰੋਜ਼ ਦਾ
ਆਗਰੇ ਵਿੱਚ ਬਿਸ੍ਰਾਮ" ॥

---

ਜਿੱਥੇ ਹੋਵੇ ਬਾਦਸ਼ਾਹ
ਓਥੇ ਮਿਲਣਾ ਜਾ ॥
ਹਰਗਿਜ਼ ਨ ਇਸ ਕੰਮ ਵਿੱਚ
ਕਰਨੀ ਢਿੱਲ ਰਤਾ ॥

---

ਗੁਰਾਂ ਕਿਹਾ ਸੁਣ ਕਾਸਦਾ
ਕਰੀਂ ਨ ਵਹਿਮ ਫ਼ਜ਼ੂਲ ॥
ਕਾਹਲ੍ਹੇ ਸ਼ਾਹ ਨੂੰ ਮਿਲਣ ਲਈ
ਖੰੜਣਾ ਅਸਾਂ ਨ ਮੂਲ ॥

---

ਕਾਸਦ ਵਾਪਸ ਮੁੜ ਗਿਆ
ਦਿੱਲੀ ਦੱਸਿਆ ਜਾ ॥
ਸਤਿਗੁਰ ਏਧਰ ਆ ਰਹੇ
ਫ਼ਿਕਰ ਨ ਕਰੋ ਰਤਾ ॥

---

# ਦਸਮੇਸ਼ ਨੂੰ ਗੁਰਿਆਈ

ਇੱਕ ਦਿਨ ਭਰੇ ਦੀਵਾਨ ਵਿੱਚ
ਗੋਬਿੰਦ ਤਾਈਂ ਬੁਲਾ ॥
ਗੁਰਿਆਈ ਦਾ ਗੁਰਾਂ ਨੇ
ਦਿੱਤਾ ਟਿੱਕਾ ਲਾ ॥

———

ਪੰਜ ਪੈਸੇ ਤੇ ਨਾਰੀਅਲ
ਚਰਨਾ ਵਿੱਚ ਟਿਕਾ ॥
ਪੋਥੀ, ਮਾਲ੍ਹਾ ਬਾਜ਼ ਵੀ
ਦਿੱਤਾ ਭੇਟ ਚੜ੍ਹਾ ॥

———

ਫੇਰ ਕਿਹਾ ਸਤਿਗੁਰਾਂ ਨੇ
ਸੰਗਤ ਤਾਈਂ ਸੁਣਾਏ
ਸਾਡੇ ਪਿੱਛੋਂ ਅੱਜ ਤੋਂ
ਗੁਰੂ ਹੈ ਗੋਬਿੰਦ ਰਾਏ ॥

———

ਗਲੇ ਲਗਾ ਗੋਬਿੰਦ ਨੂੰ
ਕੀਤਾ ਫੇਰ ਪਿਆਰ ॥
ਤਕੜੇ ਰਹਿਣਾ ਯੋਧਿਆ
ਸ਼ਸਤ੍ਰ ਰੱਖਣੇ ਧਾਰ ॥

———

ਆਖ਼ਰ ਤੇਰਾਂ ਹਾੜ ਦਾ
ਚੜ੍ਹਿਆ ਸੂਰਜ ਆਣ ॥
ਸੋਲਾਂ ਸੌ ਪੰਝੱਤਰਾ
ਈਸਵੀ ਸੰਨ ਮਹਾਨ ॥

———

ਤੇਗ਼ ਬਹਾਦਰ: ''ਸਾਡੇ ਵੱਲੋਂ ਕਦੀ ਨ
ਲਾਣਾ ਚਿੱਤ ਮਲਾਲ ॥
ਹੁਕਮ ਰਜਾਈ ਚੱਲਣਾ
ਨਾਨਕ ਲਿਖਿਆ ਨਾਲ'' ॥

———

ਗੋਬਿੰਦ ਰਾਏ: ''ਚੜ੍ਹਦੀ ਕਲਾ 'ਚ ਦਾਤਿਆ
ਤੇਰਾ ਲਾਲ ਰਹੂ ॥
ਤੇਗ ਦਾ ਜਾਇਆ ਡੋਲਿਆ
ਕੋਈ ਨ ਕਦੀ ਕਹੂ'' ॥

———

ਜਾਵੋ ਹੋ ਨਿਸਚਿੰਤ ਗੁਰ
ਫ਼ਿਕਰ ਨ ਕਰਨਾ ਕੋਇ ॥
''ਸੱਭ ਕੁਛ ਦਾਤੇ ਵੱਸ ਹੈ
ਕਰਤਾ ਕਰੇ ਸੋ ਹੋਇ'' ॥

———

ਦੀਵਾਨ ਸਮਾਪਤ ਹੋ ਗਿਆ
ਫਿਰ ਕੀਤੀ ਅਰਦਾਸ ॥
''ਭਾਣੇ ਆਵਣ ਜਾਵਣਾ
ਹੋਣਾ ਨਹੀਂ ਉਦਾਸ''॥

———

## ਦਿੱਲੀ ਨੂੰ ਚਾਲ੍ਹੇ

''ਪੰਜ ਸਿੱਖ ਗੁਰ ਪਾਤਸ਼ਾਹ
ਕੀਤੇ ਨਾਲ ਤਿਆਰ ॥
ਬਾਕੀ ਸੰਗਤਾਂ ਰਹਿਣੀਆਂ
ਆਨੰਦ ਪੁਰ ਵਿਚਕਾਰ'' ॥

———

'ਮਤੀ ਦਾਸ' ਤੇ ਸਤੀ ਦਾਸ
ਊਧਾ ਦਿਆਲਾ ਜਾਣ ॥
ਗੁਰਦਿੱਤਾ ਜੀ ਪੰਜਵੇਂ
ਸਿਖ ਬੜੇ ਨਿਰਮਾਨ ॥

———

ਮਤੀ ਦਾਸ ਤੇ ਸਤੀ ਦਾਸ
ਯੋਧੇ ਬਲੀ ਮਹਾਨ ॥
ਭਾਈ ਪਿਰਾਗਾ ਹੋਰਾਂ ਦੇ
ਘਰ ਜਨਮੇ ਵਿਦਵਾਨ ॥

---

ਪਿੰਡ 'ਕਰਾਲਾ' ਜਿਨ੍ਹਾ ਦਾ
ਹੈ ਜਿਹਲਮ ਵਿਚਕਾਰ ॥
ਦਰਗਾਹ ਮੱਲ ਦੀਵਾਨ ਸੀ
ਚਾਚਾ ਵਡ ਬਲਕਾਰ ॥

---

ਭਾਈ ਦਇਆਲੇ ਹੁਰੀਂ ਸਨ
ਸਿਦਕੀ ਸਿੱਖ ਸਰੀਰ ॥
ਮਨੀ ਸਿੰਘ ਜੀ ਹੁਰਾਂ ਦੇ
ਸੱਭ ਤੋਂ ਵੱਡੇ ਵੀਰ ॥

---

ਗੁਰਦਿੱਤਾ ਜੀ ਹੁਰੀਂ ਸਨ
ਬੁੱਢਾ ਜੀ ਦੀ ਬੰਸ ॥
ਪੁੱਤ੍ਰ ਝੰਡੇ ਭਾਈ ਦੇ
ਗੁਰਸਰਵਰ ਦੇ ਹੰਸ ॥

---

ਭਾਈ ਊਧਾ 'ਰਠੌਰ' ਸੀ
ਰਾਜਪੂਤ ਸਿਰਲੱਥ ॥
ਸੀ ਸੱਚੇ ਸਤਿਗੁਰਾਂ ਵਿੱਚ
ਸ਼ਰਧਾ ਉਹਦੀ ਅਕੱਥ ॥

---

ਟੁਰਨ ਲੱਗੇ ਜਾਂ ਸਤਿਗੁਰੂ
ਵਰਤੀ ਸਾਰੇ ਚੁੱਪ ॥
ਠਰ ਠਰ ਠੰਡੀ ਹੋ ਰਹੀ
ਭਖਦੀ ਭਖਦੀ ਧੁੱਪ ॥

---

ਪੰਛੀ ਸਹਿਮੇਂ ਆਹਲਣੀ
ਸੁੰਨ ਮਸੁੰਨੇ ਰੁੱਖ ॥
ਸੰਗਤ ਨੈਣੀਂ ਅੱਥਰੂ
ਕਿਸੇ ਤ੍ਰਿਹ ਨ ਭੁੱਖ ॥

———

ਟੁਰਨ ਲੱਗਿਆਂ ਸਤਿਗੁਰਾਂ
ਫਿਰ ਦਿੱਤਾ ਧਰਵਾਸ ॥
"ਇਹ ਮਨ ਲਹਿਰੀਂ ਗੱਡ ਥੀਆ
ਕਰਤੇ ਤੇਰੀ ਆਸ ॥"

———

ਰੋਵੇ ਕੋਈ ਮੂਲ ਨ
ਇਹ ਸਾਡਾ ਫਰਮਾਨ ॥
"ਜੱਗ ਨ ਕੋਈ ਥਿਰ ਰਿਹਾ
ਦੁਨੀਆਂ ਆਵਣ ਜਾਣ" ॥

———

"ਚਿੰਤਾ ਤਾਂ ਕੀ ਕੀਜੀਏ
"ਜੋ ਅਨਹੋਣੀ ਹੋਇ ॥
ਇਹ ਮਾਰਗ ਸੰਸਾਰ ਕੋ
ਨਾਨਕ ਥਿਰ ਨਹੀਂ ਕੋਈ" ॥

———

ਬਹੁਤ ਉਦਾਸੀਆਂ ਸੰਗਤਾਂ
ਹੋਏ ਗੁਰੂ ਵਿਦਾ ॥
ਕੀਤਾ ਕੀਰਤ ਪੁਰ ਵਿਖੇ
ਪਹਿਲਾ ਆਣ ਪਿੜਾ ॥

———

ਸੂਰਜ ਮੱਲ ਭਰਾ ਦਾ
ਸੀ ਏਥੇ ਪ੍ਰਵਾਰ ॥
ਦੋ ਦਿਨ ਠਹਿਰੇ ਏਸ ਥਾਂ
ਮਿਲਿਆ ਬਹੁਤ ਪਿਆਰ ॥

———

ਕੀਰਤ ਪੁਰ ਤੋਂ ਭਰਤ ਗੜ੍ਹ
ਰੋਪੜ 'ਸੈਫ਼ਾ ਬਾਦ' ॥
ਜਿੱਥੇ ਸੱਯਦ ਸੈਫ਼ ਦੀਨ
ਕਰਦਾ ਹੈਸੀ ਯਾਦ ॥

———

ਰੋਕਣ ਲਈ ਕੁਰਬਾਨੀਓਂ
ਲਾਇਆ ਓਹਨੇ ਜ਼ੋਰ ॥
ਸ਼ਾਹ ਨੂੰ ਅਕਲ ਸਿਖਾਣ ਦਾ
ਢੰਗ ਕਰਾਂ ਗੇ ਹੋਰ ॥

———

ਆਖਿਆ ਸਤਿਗੁਰ, ਸੱਜਣਾਂ
"ਕੀਤਾ ਮਰਨ ਕਬੂਲ ॥
ਛੱਡੀ ਆਸਾ ਜੀਣ ਦੀ
ਬਚਨੋਂ ਮੁੜਾਂ ਨ ਮੂਲ" ॥

———

"ਜਿਸ ਮਰਨੇ ਤੇ ਜਗ ਡਰੇ
ਮੇਰੇ ਮਨ ਆਨੰਦ ॥
ਮਰਨੇ ਹੀ ਤੇ ਪਈਐ
ਪੂਰਨ ਪਰਮਾ—ਨੰਦ" ॥

———

ਰਾਮ ਗਇਉ, ਰਾਵਨ ਗਇਓ
ਜਾ ਕਓ ਬਹੁ ਪ੍ਰਵਾਰ ॥
ਕਹੁ ਨਾਨਕ ਥਿਰ ਕਛ ਨਹੀਂ
ਸੁਪਨੇ ਜਿਓਂ ਸੰਸਾਰ" ॥

———

ਫਿਰ 'ਪਟਿਆਲਿਓਂ' ਹੁੰਦਿਆਂ
ਰਹੇ 'ਸਮਾਣੇ' ਜਾ ॥
ਮੁੜ 'ਕਰਿਹਾਨਿਓਂ' ਗਏ ਉਹ
ਗੜ੍ਹੀ ਨਜ਼ੀਰ 'ਚ ਆ ॥

———

ਓਧਰ ਔਰੰਗਜ਼ੇਬ ਦਾ
ਕਾਹਲਾ ਚਿੱਤ ਪਿਆ ॥
ਗੁਰੂ ਨ ਅੱਜ ਤੱਕ ਬੌਹੜਿਆ
ਹੋਏ ਨ ਤਿਲਕ ਗਿਆ ॥

———

ਫੇਰ ਓਸ ਨੇ ਅਪਣੇ
'ਅਹਿਦੀਏ' ਭੇਜੇ ਖ਼ਾਸ ॥
"ਛੇਤੀ ਭੇਜੋ ਗੁਰਾਂ ਨੂੰ
ਜਾਓ ਸਤਿਗੁਰ ਪਾਸ" ॥

———

ਪਲੰਘਾਂ ਉੱਤੇ ਚੱਲਦੇ
ਅਹਿਦੀਏ ਸ਼ਾਹ ਅਸਵਾਰ ॥
ਚੁੱਕਣ ਕੰਮੀ ਪਲੰਘ ਨੂੰ
ਫੜੇ ਜੋ ਵਿੱਚ ਵਗਾਰ ॥

———

ਇੱਕ ਪਿੰਡੋਂ, ਪਿੰਡ ਦੂਸਰੇ
ਜਦੋਂ ਅਹਿਦੀਏ ਜਾਣ ॥
ਪਾਲੰਘੂਆਂ ਦਾ ਇੰਤਜ਼ਾਮ
ਨੰਬਰਦਾਰ ਕਰਾਨ ॥

———

ਏਦਾਂ ਬੰਦੇ ਬਦਲਦੇ
ਗਏ ਆਨੰਦਪੁਰ ਆ ॥
ਪਤਾ ਲੱਗਾ ਕਿ ਗੁਰੂ ਤਾਂ
ਏਥੋਂ ਚਲਾ ਗਿਆ ॥

———

ਅਹਿਦੀਏ ਚੱਲੇ ਸੁਣਦਿਆਂ
ਸਿੱਧੇ ਦਿੱਲੀ ਵੱਲ ॥
"ਗੁਰੂ ਤਾਂ ਕਿਧਰੇ ਛਿੱਪ ਗਿਆ"
ਦੱਸੀ ਏਦਾਂ ਗੱਲ ॥

———

ਔਰੰਗਜ਼ੇਬ ਨੇ ਆਖਿਆ
ਸੱਚੀ ਲੱਗੀ 'ਸੋ' ॥
''ਤੇਗ਼ ਬਹਾਦਰ ਗੁਰੂ ਤਾਂ
ਗਿਆ ਭਗੌੜਾ ਹੋ'' ॥

---

''ਕਰਦਾ ਰਾਜ ਵਿਰੁੱਧ ਹੈ
ਥਾਂ ਥਾਂ ਉਹ ਪ੍ਰਚਾਰ ॥
ਬੰਦੇ ਪਿੱਛੇ ਲਾ ਲਏ
ਓਹਨੇ ਬੇਸ਼ੁਮਾਰ ॥''

---

''ਉਹ ਪੈਸੇ ਉਗਰਾਹੁੰਦਾ
ਰੱਖੇ ਓਸ ਮਸੰਦ ॥
ਲੋਕਾਂ ਦੇ ਵਿੱਚ ਓਸ ਨੇ
ਖ਼ੂਬ ਖਿਲਾਰੇ ਫੰਧ'' ॥

---

ਰੱਖੇ ਘੋੜ ਅਸਵਾਰ ਵੀ
ਜਮ੍ਹਾ ਕਰੇ ਹਥਿਆਰ ॥
ਕਰਨਾ ਚਾਹੁੰਦੈ ਅਸਾਂ ਤੇ
ਉਹ ਇਕ ਤਕੜਾ ਵਾਰ'' ॥

---

''ਹਿੰਦੂ ਹੀ ਨਹੀਂ ਓਸ ਤਾਂ
ਮੋਮਨ ਕੀਤੇ ਵੱਸ ॥
ਆਕੀ ਕੀਤੇ ਅਸਾਂ ਤੋਂ
ਰਹੇ ਕਮਾਨਾ ਕੱਸ'' ॥

---

''ਹਫ਼ੀਜ਼ ਆਦਮ ਤੇ ਓਸ ਨੇ
ਜਾਦੂ ਦਿੱਤੈ ਧੂੜ ॥
ਜੋ ਅਹਿਮਦ ਸਰਹੱਦੀ ਦਾ
ਚੇਲਾ ਵੱਢਾ ਮੂੜ੍ਹ'' ॥

---

''ਉਹ ਵੀ ਰਕਮਾਂ ਮਾਂਜਦਾ
ਸਤਿਗੁਰ ਪਿੱਛੇ ਲੱਗ ।।
ਭੋਲੇ ਭਾਲੇ ਮੋਮਨਾ
ਤਾਈਂ ਰਿਹਾ ਏ ਠੱਗ'' ।।

———

ਸੈਫ਼ੁੱਦੀਨ ਤੇ ਸੂਰਮਾਂ
''ਮੁਹੰਮਦ ਬਖੁਸ਼ ਮੜੂਲੱ ।।
ਖਿੱਚੇ ਅਪਣੇ ਆਪ ਰਾਏ
ਤੇਗ ਬਹਾਦਰ ਵੱਲ'' ।।

———

''ਮੈਂ ਜਾਤਾ ਆ ਜਾਏ ਗਾ
ਸਤਿਗੁਰ ਮੇਰੇ ਕੋਲ ।।
ਗੱਲ ਓਦੋਂ ਕਰ ਲਵਾਂ ਗੇ
ਕਿਓਂ ਪਾਓਣੈ ਭਥਰੋਲ'' ।।

———

''ਕੀਤੀ ਘੌਲ਼ ਤਾਂ ਕਰੇ ਗਾ
ਸਾਡੇ ਨਾਲ ਕੁਪੱਤ ।।
ਉਠਦੀ ਪੀੜ ਹੀ ਨੱਪੀਏ
ਅਗਲੀ ਪਿਛਲੀ ਮੱਤ'' ।।

———

''ਲੱਭਣ ਖ਼ਾਤਰ ਲਾ ਦਈਏ
ਉਸ ਨੂੰ ਪੂਰਾ ਤਾਣ ।।
ਫਿਰ ਸਿੱਝਾਂ ਗੇ ਇਹਨਾਂ ਨੂੰ
ਬਾਹਮਣ ਖਸਮਾ ਖਾਣ'' ।।

———

ਡੌਂਡੀ ਸ਼ਾਹ ਫਿਰਾ ਲਈ
ਸ਼ਹਿਰ ਸ਼ਹਿਰ ਹਰ ਗਾਮ ।।
''ਜੋ ਪਕੜਾਊ ਗੁਰੂ ਨੂੰ
ਮਿਲੂ ਹਜ਼ਾਰ ਇਨਾਮ'' ।।

———

## ਆਗਰੇ ਨੂੰ

'ਰੋਹਤਕ' ਦੇ ਵਿੱਚ ਆਣ ਕੇ
ਸੁਣੀ ਸਤਿਗੁਰਾਂ ਗੱਲ ॥
"ਦਿੱਲੀਓਂ ਔਰੰਗਜ਼ੇਬ ਹੈ
ਗਿਆ ਆਗਰੇ ਵੱਲ" ।

———

ਪੰਦਰਾਂ ਪੰਦਰਾਂ ਰੋਜ਼ ਦਾ
ਦੋਹੀਂ ਥਾਈਂ ਕਿਆਮ ॥
ਪਈ ਰਵਾਇਤ ਸ਼ਾਹ ਦੀ
ਜਾਨਣ ਲੋਕ ਤਮਾਮ ॥

———

ਸਤਿਗੁਰ ਸ਼ਾਹ ਨੂੰ ਮਿਲਣ ਲਈ
ਝੱਬ 'ਰੋਹਤਕੋਂ' ਚੱਲ ॥
ਦਿੱਲੀ ਵੱਖੀ ਛੱਡ ਕੇ
ਗਏ ਆਗਰੇ ਵੱਲ ॥

———

ਪਤਾ ਲੱਗਾ ਜਾ ਆਗਰੇ
ਸ਼ਾਹ ਹੈ ਦਿੱਲੀ ਵਿੱਚ ॥
ਛੇਤੀ ਸ਼ਾਹ ਨੂੰ ਮਿਲਣ ਦੀ
ਕੀਤੀ ਗੁਰਾਂ ਨੇ ਖਿੱਚ ॥

———

ਸਤਿਗੁਰ ਸੁਣਿਆ, "ਬਾਦਸ਼ਾਹ" ॥
"ਡੌਂਡੀ ਫੇਰੀ ਆਮ
ਜੋ ਸਤਿਗੁਰ ਨੂੰ ਲੱਭਸੀ ॥
ਮਿਲੂ ਰਜ਼ਾਰ ਇਨਾਮ" ॥

———

ਸੋਚਿਆ ਕਿਸੇ ਗ਼ਰੀਬ ਦਾ
ਕਰੀਏ ਬੇੜਾ ਪਾਰ ?
ਦੱਸ ਕੇ ਭੇਤ ਦਿਵਾਈਏ
ਇੱਕ ਹਜ਼ਾਰ ਦੀਨਾਰ ॥

———

ਸ਼ਹਿਰੋਂ ਬਾਹਰ ਗੁਰਾਂ ਨੇ
ਡੇਰਾ ਕੀਤਾ ਆਣ ॥
ਅਰਦਲ ਵਿੱਚ ਗੁਰਦੇਵ ਦੇ
ਪੰਜੇ ਸਿੱਖ ਸੁਜਾਨ ॥

---

ਇੱਕ ਗ਼ਰੀਬੜਾ ਆਜੜੀ
ਰਿਹਾ ਸੀ ਭੇਡਾਂ ਚਾਰ ॥
ਬਾਰਾਂ ਚੌਦਾਂ ਸਾਲ ਦੇ
ਉਮਰ ਸੀ ਅੰਦਰ-ਵਾਰ ॥

---

ਭੇਡਾਂ ਤਾਈਂ ਮੋੜਦਾ
ਉੱਚੀ ਮਾਰੇ ਹਾਕ ॥
ਝੱਗਾ ਪਾਟ ਕੇ ਓਸ ਦਾ
ਆਇਆ ਉੱਤੇ ਢਾਕ ॥

---

ਜੋੜੇ ਗੰਢਾਂ ਮਾਰ ਕੇ
ਧੋਤੀ ਦੇ ਲੰਗਾਰ ॥
ਪਿੰਡਾ ਲੀਰਿਆ ਵਿੱਚ ਦੀ
ਝਾਕੇ ਝਾਤੀਆਂ ਮਾਰ ॥

---

ਢਾਂਗੀ ਓਸ ਬਣਾਈ ਸੀ
ਵਾਂਸ ਜੋੜ ਕੇ ਚਾਰ ॥
ਉੱਚੀਆਂ ਲਗਰਾਂ ਰੁੱਖ ਤੋਂ
ਲਾਹਵੇ ਖਿੱਚਾਂ ਮਾਰ ॥

---

ਭੇਡਾਂ ਕਾਲੀਆਂ, ਭੂਰੀਆਂ
ਬੱਗੀਆਂ, ਡੱਬ ਖੜੱਬ ॥
ਲਾਂਗੀ ਉੱਤੇ ਲਗਦੀਆਂ
ਦੌੜ ਕੇ ਦੂਰੋਂ ਝੱਬ ॥

---

ਭੈਂ ਭੈਂ ਕਰਦੇ ਨੁਸਦੇ
ਗੋਹੜਿਆਂ ਵਰਗੇ ਜਾ ॥
ਜਿਵੇਂ ਬਿਖਰ ਕੇ ਬਦਲੀਆ
ਧਰਤੀ ਖਿੰਡੀਆਂ ਆ ॥

———

ਭੇਡਾਂ ਦੇ ਵਿੱਚ ਬੱਕਰੀਆਂ
ਲੋਹੀਆਂ ਬੱਗੀਆਂ ਸਾਫ਼ ॥
ਪਰੀਆਂ ਜੀਕੂੰ ਛੱਡ ਕੇ
ਆ ਗਈਆਂ ਕੋਹ ਕਾਫ਼ ॥

———

'ਕਾਲੀਆਂ, ਡੱਬੀਆਂ, ਚਿਤਲੀਆਂ'
'ਭੋਡੀਆਂ, ਲੂਹਲਾਂ, ਨਾਲ ॥
ਮਣਕੇ, ਘੋਗੇ ਘੰਗਰੂ
ਫੱਬਣ ਗਲੀਂ ਕਮਾਲ ॥

———

ਗੋਡੀਂ ਗਿੱਟੀਂ ਝਾਜਰਾਂ
ਮਟਕ ਨਾਲ ਛਣਕਾਣ ॥
ਜਿਵੇਂ ਅਪੱਸਰਾਂ ਨਾਚੀਆਂ
ਖਾੜੇ ਨੂੰ ਗਰਮਾਣ ॥

———

ਭੇਡੂ ਮੀਢੇ ਕਿਤੇ ਹਨ
ਲੱਗੇ ਭੇੜ ਮਚਾਣ ॥
ਪਿਛੱਲ-ਖੋੜੀ ਪਿਛ੍ਹਾਂ ਹੋ
ਹਟ ਹਟ ਟੱਕਰਾਂ ਲਾਣ ॥

———

ਗੁਰਾਂ ਪੁੱਛਿਆਂ, "ਛੇੜੂਆ"
ਕੀ ਹੈ ਤੇਰਾ ਨਾਮ ?
"ਕੀ ਇਹ ਭੇਡਾਂ ਬੱਕਰੀਆਂ
ਤੇਰੀਆਂ ਹੈਣ ਤਮਾਮ" ?

———

ਅਯਾਲੀ : ''ਸੱਚੇ ਸਾਈਂ ਪਾਤਸ਼ਾਹ
ਮੇਰਾ ਨਾਮ ਗ਼ੁਲਾਮ ॥
ਰਹਿਮੇ ਗੁੱਜਰ ਸੰਦੀਆਂ
ਭੇਡਾਂ ਹੈਣ ਤਮਾਮ'' ॥

———

''ਮੈਂ ਤੇ ਚਾਕਰ ਓਸ ਦਾ
ਸਾਰਾ ਉਸਦਾ ਮਾਲ ॥
ਮੇਰਾ ਰੋਟੀ ਕੱਪੜਾ
ਰਹਿਮੇ ਗੁੱਜਰ ਨਾਲ'' ॥

———

ਨਾਲ ਕਤੂਰਾ ਫਿਰੇ ਜੋ
ਮੋਤੀ ਇਸ ਦਾ ਨਾਮ ॥
ਇੱਕ ਗੁਲਾਮ ਨੇ ਰੱਖਿਆ
ਅੱਗੇ ਹੋਰ ਗ਼ੁਲਾਮ ?

———

ਗੁਰੂ ਜੀ : ''ਇਹ ਦਿੱਤੇ ਨੇ ਕੱਪੜੇ
ਇਹ ਕੱਪੜੇ ਦਾ ਪੱਜ ॥
ਝੱਗਾ ਪਾਟਿਆ ਢਾਕ ਤੱਕ
ਢਿੱਡ ਨ ਸੱਕੇ ਕੱਜ'' ॥

———

''ਸੁੱਕਾ ਲੱਕ ਤਰਾਪੜਾ
ਲੱਗਾ ਕੰਡ ਦੇ ਨਾਲ ॥
ਭੁੱਖਾ ਰੋਟੀ ਬਿਨਾ ਤੂੰ
ਇਹ ਰੋਟੀ ਦਾ ਹਾਲ'' ?

———

ਗੁਰੂ ਜੀ : ''ਹੱਛਾ ਸ਼ੇਰ ਗ਼ੁਲਾਮਿਆਂ
ਕਰ ਇਕ ਸਾਡਾ ਕੰਮ ॥
ਤੈਨੂੰ ਭੇਡਾਂ ਲੈਣ ਲਈ
ਅੱਜ ਦਿਵਾਈਏ ਦੱਮ'' ॥

———

ਪਾਲੀ : "ਸੱਚੇ ਸਾਈਂ ਪਾਤਸ਼ਾਹ
ਤੈਨੂੰ ਲੱਖ ਸਲਾਮ ॥
ਹੁਕਮ ਕਰੋ, ਮੈਂ ਸਦਾ ਲਈ
ਦੱਮਾ ਬਾਝ ਗ਼ੁਲਾਮ"

———

ਮੁੱਠ ਸੋਹਰਾਂ ਦੀ ਓਸ ਨੂੰ
ਦਿੱਤੀ ਗੁਰਾਂ ਫੜਾ ॥
ਨਾਲ ਦੁਸ਼ਾਲਾ ਅਪਣਾ
ਦੇ ਕੇ ਇੰਜ ਕਿਹਾ ;—

———

"ਮੋਹਰਾਂ ਦੇ ਕੇ ਸ਼ਹਿਰ ਚੋਂ
ਲੈ ਮਠਿਆਈ ਆ ॥
ਵਿੱਚ ਦੁਸਾਲੇ ਬੱਨ੍ਹ ਲਈਂ
ਕਰੀਂ ਨ ਘੌਲ ਰਤਾ ॥"

———

## ਭਾਈ ਊਧੇ ਤੇ ਗੁਰਦਿੱਤੇ ਨੂੰ ਵਿਛੋੜਨਾ

ਫਿਰ 'ਊਧੇ', ਗਰਦਿੱਤੇ ਤਾਈਂ
ਆਖਿਆ, "ਸਾਥੋਂ ਨਿੱਖੜ ਜਾਓ ॥
"ਦਿੱਲੀ ਤੇ ਆਨੰਦ ਪੁਰ ਅੰਦਰ
ਪੂਰੀ ਪੂਰੀ ਖ਼ਬਰ ਪੁਚਾਓ" ॥

———

'ਹੁਣੇ ਸਿਪਾਹੀ ਪਹੁੰਚੇ ਸਮਝੋ'
ਸਾਨੂੰ ਦਿੱਲੀ ਲੈ ਜਾਣਾ ਹੈ ॥
ਕੁਰਬਾਨੀ ਦੇ ਰਾਹ ਦੇ ਉੱਤੇ
ਅਸੀਂ ਸਾਰਿਆਂ ਪੈ ਜਾਣਾ ਹੈ ॥

———

ਬੋਲੇ ਸਿੱਖ, "ਤੁਹਾਨੂੰ ਛੱਡ ਕੇ"
"ਮੌਤੋਂ ਡਰਦੇ ਨਿੱਖੜ ਜਾਈਏ ?
ਹਸ਼ਰ ਤੀਕ ਨ ਲੱਥੇ ਜਿਹੜੀ
ਉਹ ਕਾਲਖ ਮੱਥਿਆਂ ਤੇ ਲਾਈਏ" ?

———

"ਸਿੱਖ ਅਸਾਨੂੰ ਕੀ ਸਮਝਣ ਗੇ
ਕੀ ਸਾਨੂੰ ਗੋਬਿੰਦ ਕਹਿਣ ਗੇ ?
ਇਹ ਤੇਰੇ ਦੋ ਸਿੱਖ ਨਿਮਾਣੇ
ਜੱਗ ਤੇ ਜੀਂਦੇ ਕਿਵੇਂ ਰਹਿਣ ਗੇ" ॥

———

ਸਤਿਗੁਰ ਬੋਲੇ "ਭਾਈ ਸਿੱਖੋ"
"ਹੁਣ ਤੇ ਤੁਸਾਂ ਨੂੰ ਜਾਣਾ ਪੈਣੈ ॥
ਵੱਡਾ ਕੰਮ ਤੁਹਾਡੇ ਜ਼ਿੱਮੇ
ਕਿਵੇਂ ਨ ਕਿਵੇਂ ਨਿਭਾਣਾ ਪੈਣੈ" ॥

———

"ਕੀ ਕਰਨੈ, ਤੇ ਕੀ ਨਹੀਂ ਕਰਨਾ
ਸਮਾ ਤੁਹਾਨੂੰ ਖ਼ੁਦ ਸਮਝਾਊ ?
ਉਹਦੇ ਭਾਣੇ ਅੰਦਰ ਰਹਿਣਾ"
ਉਹ ਭਾਣਾ ਵਰਤਾਂਦਾ ਜਾਊ ॥

———

'ਇੱਕ' ਸ਼ਹੀਦੀ 'ਅਰਜਨ' ਦੇ ਗਏ
'ਚਾਰ' ਅਸੀਂ ਦੇਵਾਂ ਗੇ ਚਾਰੇ ॥
ਪੰਜ ਸ਼ਹੀਦਾਂ ਸਦਕਾ ਬਣਸਨ
ਗੋਬਿੰਦ ਗੁਰੂ ਦੇ ਪੰਜ ਪਿਆਰੇ ॥

———

ਕਹਿਣਾ ਜਾ ਗੋਬਿੰਦ ਰਾਏ ਨੂੰ
ਚਿੱਤ 'ਚ ਮੂਲ ਮਲਾਲ ਨ ਧਾਰੇ ॥
ਆਉਂਦੇ ਸਮੇਂ 'ਚ ਹੈਣ ਵਿਖਾਣੇ
ਦੁਸ਼ਮਣ ਤਾਈਂ ਹੱਥ ਕਰਾਰੇ ॥

———

ਕਹਿਣਾ ਗੁਰੂ ਗੋਬਿੰਦ ਰਾਏ ਨੂੰ
ਯੁੱਗ ਆਇਆ ਤਲਵਾਰਾਂ ਦਾ ਹੈ ॥
ਸਿਰ ਤੋਂ ਛੇਤੀ ਕਰਜ਼ਾ ਚੜ੍ਹਿਆ
ਲਾਹੁਣਾ "ਲਹਿਣੇ—ਦਾਰਾਂ" ਦਾ ਹੈ ॥

———

ਮੰਨ ਹੁਕਮ ਮਜਬੂਰਨ ਗੁਰਸਿੱਖ
ਸਤਿਗੁਰ ਕੋਲੋਂ ਨਿੱਖੜ ਚੱਲੇ ॥
ਹੰਝੂਆਂ ਨਾਲ ਭਰੇ ਨੈਣਾ ਨੇ
ਰੋ ਰੋ ਪਲਕਾਂ ਸੰਦੜੇ ਪੱਲੇ ॥

——

**ਆਜੜੀ ਹਲਵਾਈ ਖੇਲ**

ਲੰਮੀਆਂ ਡਿੰਘਾਂ ਪੁੱਟਦਾ
ਓੱਧਰ ਵਾਹੋ ਦਾ ॥
ਹਲਵਾਈ ਦੀ ਹੱਟ ਤੇ
''ਗਾਮਾ'' ਪਹੁੰਚ ਗਿਆ ॥

——

ਥਾਲ ਭਰੇ ਮਠਿਆਈਆਂ
ਸੋਹਣੇ ਰੰਗ ਬਰੰਗ ॥
ਵੇਖ ਵੇਖ ਕੇ ਆਜੜੀ
ਹੋਂਦਾ ਜਾਏ ਦੰਗ ॥

——

ਬੈਠਾ ਇੱਕ ਹਲਵਾਈ ਸੀ
ਮਠਿਆਈ ਵਿਚਕਾਰ ॥
ਘੱਟੋ ਘੱਟ ਹੋਊ ਜਿਸ ਦਾ
ਸਾਢੇ ਤਿਨ ਮਣ ਭਾਰ ॥

——

ਬੈਠਾ ਮਾਰ ਕੇ ਚੱਪ ਉਹ
ਨਿਰਾ ਗਹੀਰੇ ਵਾਂਗ ॥
ਖ਼ਬਰੇ ਰਾਕਸ਼ ਰੌਣ ਦਾ
ਭਰਿਆ ਓਹਨੇ ਸਾਂਗ ॥

——

''ਪੁੱਠੀ ਟਿੰਡ ਮੁਨਾਈ ਸੀ
ਓਸ ਉਸਤਰੇ ਨਾਲ ॥
ਰੱਖੇ ਬੋਦੀ ਵਿੱਚ ਸਨ
ਥੱਬਾ ਸਾਰੇ ਵਾਲ ॥

——

ਗੋਗੜ ਉੱਤੇ ਸਿਰ ਉਹਦਾ
ਏਦਾਂ ਦੇਵੇ ਦੱਖ ॥
ਸਣ ਡੰਡੀ ਜਿਓਂ ਮੱਟ ਤੇ
ਕੱਦੂ ਦਿੱਤਾ ਰੱਖ ॥

———

ਕਿਹਾ ਫੇਰ ਹਲਵਾਈ ਨੂੰ
ਓਸ ਆਜੜੀ ਬਾਲ ॥
ਲਓ ਦੁਸ਼ਾਲਾ ਭਰ ਦਿਓ
ਮਠਿਆਈ ਦੇ ਨਾਲ ॥

———

ਮੋਹਰਾਂ ਦੀ ਆਹ ਮੁੱਠ ਹੈ
ਐਂਵੇ ਨਹੀਂ ਕੋਈ ਗੱਲ ॥
ਕਿਸੇ ਪਾਤਸ਼ਾਹ ਭੇਜਿਆ
ਮੈਨੂੰ ਤੇਰੇ ਵੱਲ ॥

———

ਮੋਹਰਾਂ ਫੜ ਹਲਵਾਈ ਜਾਂ
ਕੀਤਾ ਉਸ ਵੱਲ ਧਿਆਨ ॥
ਵੇਖ ਵੇਖ ਹੋਏ ਗਾਹਕ ਨੂੰ
ਹਲਵਾਈ ਹੈਰਾਨ ॥

———

ਪਾਣ ਲਈ ਮਠਿਆਈਆਂ
ਦਵੇ ਦੁਸ਼ਾਲੇ ਕੌਣ ?
ਉੱਤੋਂ ਮੋਹਰਾਂ ਏਨੀਆਂ ॥
ਗੱਲਾਂ ਸਮਝ ਨ ਔਣ ?

———

ਹਲਵਾਈ ਫਿਰ ਆਖਿਆ
ਝੱਟ ਕੂ ਸ਼ੇਰਾ ਬਹਿ ॥
ਵਧੀਆ ਥਾਲ ਮਿਠਾਈ ਦਾ
ਹੋਰ ਮੈਂ ਆਵਾਂ ਲੈ ॥

———

ਗੋਗੜ ਗਿਆ ਹਿਲਾਂਵਦਾ
ਕਾਹਲੀ ਕਾਹਲੀ ਨਾਲ ॥
ਸੁੱਤੇ ਹੋਏ ਕੁਤਵਾਲ ਨੂੰ
ਜਾ ਕੇ ਲਿਆ ਉਠਾਲ ॥

———

ਕਿਹਾ, "ਮਾਲਿਕੋ ਬੜੀ ਹੈ
"ਹੈਰਾਨੀ ਦੀ ਗੱਲ ॥
ਲੈਣ ਮਿਠਾਈ ਆ ਗਿਆ
ਇੱਕ ਆਜੜੀ ਚੱਲ" ॥

———

ਮੋਹਰਾਂ ਮੁੱਠ, ਮਿਠਾਈ ਲਈ
ਦਿੱਤੀਆਂ ਨੇ ਉਸ ਬਾਲ ॥
ਤੇ ਮਿਠਾਈ ਪਾਣ ਲਈ
ਲਿਆ ਦੁਸ਼ਾਲਾ ਨਾਲ ॥

———

ਝੱਟ ਆਜੜੀ ਸੱਦਿਆ
ਕੁਤਵਾਲੀ ਕੁਤਵਾਲ ॥
"ਕਿੱਥੋਂ ਮੋਹਰਾਂ ਮਾਂਜੀਆ
ਦੱਸ ਖ਼ਾਂ ਨੀਚ ਕੰਗਾਲ"

———

ਡਰਦਾ ਡਰਦਾ ਆਜੜੀ
ਏਦਾਂ ਲੱਗਾ ਕਹਿਣ ॥
"ਵਸਤਾਂ ਇਹ ਬੇਗਾਨੀਆਂ
ਮੂਲ ਨ ਮੇਰੀਆਂ ਹੈਣ" ॥

———

ਪੰਜ ਓਸਦੇ ਨਾਲ ਨੇ
ਬੰਦੇ ਅਰਦਲ ਵਿੱਚ ॥
ਮੱਥੇ ਨੂਰ ਅਗੱਮ ਦਾ
ਦਿਲ ਨੂੰ ਪਾਵੇ ਖਿੱਚ ॥

———

ਉਸ ਦੇ ਆਖਿਆਂ, ਬੈਠ ਉਹ
ਗੀਤ ਅਗੱਮੀ ਛੋਹਣ ॥
ਪੰਜੇ ਪੀਰ ਜਿਓਂ ਨਬੀ ਦੇ
ਨਾਲ ਵਿਚਰਦੇ ਹੋਣ ॥

———

ਚਾਨਣ ਸੋਮਿਆਂ ਵਾਂਗਰਾਂ
ਨੇਤਰ ਨੂਰ ਵਰ੍ਹਾਣ ॥
ਮੌਲਾ ਜਿਵੇਂ ਬੁਹਿਸ਼ਤ ਚੋਂ
ਧਰਤੀ ਲੱਥਾ ਆਣ ॥

———

ਹਲਵਾਈ ਨੂੰ ਆਖਿਆ
ਏਦਾਂ ਫਿਰ ਕੁਤਵਾਲ ॥
ਮਠਿਆਈ ਦੇ ਥਾਲ ਲੈ
ਚੱਲੋ ਸਾਡੇ ਨਾਲ ॥

———

ਸੰਗ ਪਿਆਦੇ ਅਪਣੇ
ਕਰ ਕੇ ਹੋਰ ਤਿਆਰ ॥
ਨਾਲ ਚੱਲਿਆ ਆਪ ਉਹ
ਹੋ ਘੋੜੇ ਅਸਵਾਰ ॥

———

ਪਹੁੰਚ ਗੁਰਾਂ ਦੇ ਪਾਸ ਤੱਦ
ਕਹਿਣ ਲੱਗਾ ਕੁਤਵਾਲ ॥
"ਕਿੱਥੋਂ ਆਏਂ ਕੌਣ ਹੋ"
ਦੱਸੋ ਸਾਰਾ ਹਾਲ ॥

———

"ਤੇਗ ਬਹਾਦਰ ਗੁਰੂ ਹੈ"
ਨ ਮੇਰਾ ਮਸ਼ਹੂਰ ॥
ਔਰੰਗਜ਼ੇਬ ਨੇ ਆਖਿਆ
ਜਿੱਨੂੰ ਹੈ ਮਫ਼ਰੂਰ ॥

———

ਚੜ੍ਹਿਆ ਚਾ ਕੁਤਵਾਲ ਨੂੰ
ਏਨਾ ਸੁਣਦੇ ਸਾਰ ॥
ਘੋੜਿਓਂ ਉੱਤਰ ਕਿਹਾ ਉਸ
ਏਦਾਂ ਅਰਜ਼ ਗੁਜ਼ਾਰ ॥

———

ਸਾਨੂੰ ਸ਼ਾਹੀ ਹੁਕਮ ਹੈ
ਅਸੀਂ ਹਾਂ ਖ਼ੁਦ ਮਜਬੂਰ ॥
ਤੁਸੀਂ ਹਿਰਾਸਤ ਵਿੱਚ ਹੋ
ਹੁਣ ਤੋਂ ਮਿਰੇ ਹਜ਼ੂਰ ॥

———

ਥਾਲ ਇਹੇ ਮਠਿਆਈ ਦੇ
ਤੁਸਾਂ ਦੀ ਨਜ਼ਰ ਨਿਆਜ਼ ॥
ਪਾਪ ਅਸਾਡਾ ਬਖ਼ਸ਼ਣਾ
ਗੁਰੂ ਗਰੀਬਨਿਵਾਜ਼ ॥

———

ਹੱਸ ਕੇ ਆਖਿਆ ਸਤਿਗੁਰਾਂ
ਸੁਣ ਭਾਈ ਕੁਤਵਾਲ ॥
ਅਸੀਂ ਆਗਰੇ ਆਏ ਸਾਂ
ਮਿਲਣ ਬਾਦਸ਼ਾਹ ਨਾਲ ॥

———

ਸੁਣ ਕੇ ਡੌਂਡੀ ਤੁਸਾਂ ਦੀ
ਝੂਠੀ ਪਰਬਤ ਜੇਡ ॥
ਆਪਾ ਪ੍ਰਗਟ ਕਰਨ ਲਈ
ਆਪ ਰਚਾਈ ਖੇਡ ॥

———

ਵੰਡੀ ਵਿੱਚ ਸਿਪਾਹੀਆਂ
ਗੁਰ ਮਠਿਆਈ ਕੁੱਲ ॥
ਬਖ਼ਸ਼ ਦੁਸ਼ਾਲਾ, ਆਜੜੀ
ਕੀਤਾ ਰਾਜਿਆਂ ਤੁੱਲ ॥

———

ਆਖਣ ਲੱਗੇ ਇਨਾਮ ਵੀ
ਏਸੇ ਦਾ ਹੈ ਹੱਕ ॥
ਏਹੋ ਲੈ ਕੇ ਆਇਆ
ਪੁਲਸ ਅਸਾਡੇ ਤੱਕ ॥

———

'ਬਦਰਾ' ਇੱਕ ਕੁਤਵਾਲ ਨੇ
ਝੱਟ ਭੁੱਵੇਂ ਉਲਟਾ ॥
ਦਿੱਤੀ ਮੋਹਰ ਹਜ਼ਾਰ ਗਿਣ
ਆਜੜੀ ਪੱਲੇ ਪਾ ॥

———

ਪੈਰ ਗ਼ੁਲਾਮ' ਨੇ ਫੜ ਲਏ
ਨੈਣੋਂ ਨੀਰ ਵਹੇ ॥
"ਮੌਲਾ ਧਰਤੀ ਬੋਹੜਿਆ"
"ਮੇਰੇ ਲਈ" ਕਹੇ ॥

———

ਕੰਮੀ ਨੌਕਰ ਕੰਗਲਾ
ਰਾਜਾ ਬਣਿਆ ਜਾਏ ॥
"ਤੇਗ਼ ਬਹਾਦਰ ਸਿਮਰੀਐ
ਘਰ ਨਉ ਨਿਧਿ ਆਵੈ ਧਾਇ" ॥

———

ਦਿੱਲੀ ਨੂੰ ਕੁਤਵਾਲ ਨੇ
ਘੱਲੇ ਘੋੜ—ਅਸਵਾਰ ॥
ਲਿਖਿਆ, "ਫੜ ਲਿਆ ਗੁਰੂ ਮੈਂ
ਜੋ ਸੀ ਹੋਇਆ ਫ਼ਰਾਰ ॥

———

ਔਰੰਗਜ਼ੇਬ ਨੂੰ ਸੁਣਦਿਆਂ
ਹੋਈ ਖ਼ੁਸ਼ੀ ਅਥਾਹ ।
"ਸੱਦਰੁੱਦੀਨ ਉਮਰਾਓ ਨੂੰ
ਆਖਿਆ ਇੰਜ ਸਮਝਾ" ।

———

''ਤੁਸੀਂ ਆਗਰੇ ਪਹੁੰਚਣਾ
ਇੱਕ ਅੱਧ ਮੰਜ਼ਲ ਮਾਰ ॥
ਨਾਲ ਲਜਾਓ ਅਪਣੇ
ਬਾਰਾਂ ਸੌ ਅਸਵਾਰ'' ॥

———

''ਤੇਗ਼ ਬਹਾਦਰ ਗੁਰੂ ਨੂੰ
ਪੂਰੇ ਪਰਦੇ ਨਾਲ ॥
ਦਿੱਲੀ ਤੀਕ ਲਿਆਉਣਾ
ਚੰਗੀ ਤਰ੍ਹਾਂ ਸੰਭਾਲ'' ॥

———

''ਜੋ ਅਸਵਾਰੀ ਚਾਹਣ ਉਹ
ਦੇਣੀ ਤੁਸੀਂ ਜ਼ਰੂਰ ॥
ਨੱਸ ਨ ਜਾਏ ਰਾਹ ਚੋਂ
ਫਿਰ ਹੋ ਕੇ ਮਫ਼ਰੂਰ'' ॥

———

''ਜਾਟ ਅਤੇ ਰਾਜਪੂਤ ਨੇ
ਓਹਦੇ ਸੇਵਾ—ਦਾਰ ॥
ਪਤਾ ਲੱਗਾ, ਲੈ ਜਾਣ ਗੇ
ਉਹ ਨੂੰ ਉਹ ਲਲਕਾਰ ॥

———

''ਸਦਰੁੱਦੀਨ ਉਮਰਾਓ, ਜਾ
ਆਗਰੇ ਪੁੱਜਾ ਆਨ ॥
ਆਖਿਆ ਗੁਰੂ ਜੀ ਆਪ ਨੂੰ
ਯਾਦ ਕਰੇ ਸੁਲਤਾਨ'' ॥

———

ਸਤਿਗੁਰ ਤਾਈਂ ਪਾਲਕੀ
ਅੰਦਰ ਲਿਆ ਬਿਠਾ ॥
ਬਾਕੀ ਦੋ ਸਿੰਘ ਲਏ ਉਸ
ਰੱਥਾਂ ਵਿੱਚ ਚੜ੍ਹਾ ॥

———

ਰਾਹ ਵਿੱਚ ਕੀਤਾ ਓਸ ਨੇ
ਮਥਰਾ ਆਣ ਪੜਾ ॥
ਚੱਲ ਮਥਰਾ ਤੋਂ ਕਾਫ਼ਲਾ
ਦਿੱਲੀ ਪਹੁੰਚ ਗਿਆ ॥

———

ਗਦ ਗਦ ਹੋਇਆ ਖ਼ੁਸ਼ੀ ਥੀਂ
ਔਰੰਗਜ਼ੇਬ ਬੜਾ ॥
ਆਕੀ ਕਾਫ਼ਰ ਅੰਤ ਨੂੰ
ਗਿਆ ਏ ਕਾਬੂ ਆ

———

ਇੱਕ ਹਵੇਲੀ ਚਿਰਾਂ ਤੋਂ
ਖ਼ਾਲੀ ਸੁੰਨ ਮਸਾਨ ॥
ਜਿਨੂੰ ਲੋਕੀਂ ਮੰਨਦੇ
ਭੂਤਾਂ ਦਾ ਅਸਥਾਨ ॥

———

ਸ਼ਾਹੀ ਹੁਕਮ ਥੀਂ ਓਸ ਵਿੱਚ
ਗੁਰ ਦਿੱਤੇ ਠਹਿਰਾ ॥
ਕਰੜਾ ਗਿਰਦੇ ਓਸਦੇ
ਛੱਡਿਆ ਪਹਿਰਾ ਲਾ ॥

———

ਝਾੜੂ ਦੇਂਦਾ ਜਿਹਲ ਵਿੱਚ
ਸਿਦਕੀ ਸਿਖ ਬੜਾ ॥
ਨੌਕਰ ਹੋਇਆ ਏਸ ਥਾਂ
ਭੇਸ ਜੋ ਮੁਗ਼ਲ ਵਟਾ ॥

———

ਉਹ ਝਾੜੂ ਬਰਦਾਰ ਸੀ
"ਜੈਤਾ" ਜਿਸ ਦਾ ਨਾਮ ॥
ਪਰ ਮੁਗਲਾਂ ਨੂੰ ਦੱਸਿਆ
ਅਪਣਾ ਨਾਮ ਗ਼ੁਲਾਮ" ॥

———

ਜਦੋਂ ਆਨੰਦ ਪੁਰ ਗੁਰਾਂ ਨੇ
ਲਿਆ ਸੀ ਪੱਕ ਪਕਾ ॥
"ਹਿੰਦੂਆਂ ਲਈ ਸਿਰ ਦੇਵਣਾ
ਦਿੱਲੀ ਦੇ ਵਿੱਚ ਜਾ ॥"

---

ਦਿੱਲੀ ਦੇ ਵਿੱਚ ਤਦੋਂ ਹੀ
ਜੈਤੈ ਚਤੁਰ ਸੁਜਾਨ ॥
ਭੇਸ ਵਟਾ ਕੇ ਮੁਗ਼ਲ ਦਾ
ਲਈ ਨੌਕਰੀ ਆਨ ॥

---

ਜਿਹਲ ਦੀ ਇੱਕ ਇੱਕ ਸੂਚਨਾ
ਸਤਿਗੁਰ ਦੇ ਫ਼ਰਮਾਨ ॥
ਸੰਗਤਾਂ ਤੀਕ ਪੁਚਾਂਵਦਾ
ਜੈਤਾ ਸਿੱਖ ਮਹਾਨ ॥

---

ਅਬਦੁੱਲੇ ਦੇ ਨਾਲ ਫਿਰ
ਜੋ ਦਰੋਗਾ ਜਿਹਲ ॥
ਜੈਤੇ ਲਾਲ ਪਿਆਰ ਦੇ
ਕਰ ਲਿਆ ਗੂਹੜਾ ਮੇਲ ॥

---

ਤੱਕ ਅਬਦੁੱਲਾ ਗੁਰਾਂ ਨੂੰ
ਹੋਇਆ ਬਹੁਤ ਅਨੰਦ ॥
"ਆਖੇ ਜਿਹਲ 'ਚ ਰੱਬ ਨੂੰ
ਬੰਦਿਆਂ ਕੀਤਾ ਬੰਦ" ॥

---

ਮੁੜ ਮੁੜ ਸੇਵਾ ਪੁੱਛਦਾ
ਸਤਿਗੁਰ ਕੋਲੋਂ ਜ਼ਾ ॥
ਚਰਨ ਗੁਰਾਂ ਦੇ ਘੁੱਟਦਾ
ਵਕਤ ਬੇਵਕਤੇ ਆ ॥

---

## ਔਰੰਗਜ਼ੇਬ ਸੋਚਦਾ

ਔਰੰਗਜ਼ੇਬ ਰਾਤੀ
ਕਰਦਾ ਰਿਹਾ ਦਲੀਲਾਂ ॥
ਹਿੰਦੂਆਂ ਦੇ ਪੀਰ ਤਾਈਂ
ਨੀਤੀ ਦੇ ਨਾਲ ਕੀਲਾਂ ॥

———

ਜੇ ਕਿਧਰੇ ਮੰਨ ਜਾਵੇ
ਇਹ ਦੀਨ ਵਿਚ ਆਣਾ ॥
ਦੁਨੀਆਏ ਦੀਨ ਦੀਆਂ
ਖ਼ੁਸ਼ੀਆਂ ਦਾ ਕੀ ਟਿਕਾਣਾ ?

———

ਇਹਦੇ ਬਿਨਾ ਤੇ ਹਿੰਦੂ
ਗਾਜਰ ਤੇ ਮੂਲੀਆਂ ਨੇ ॥
ਖਾਵਣ ਨੂੰ ਮੇਰੀ ਖ਼ਾਤਰ
ਗੰਦਲਾਂ ਉਹ ਕੂਲੀਆਂ ਨੇ ॥

———

ਅਗਲੀ ਭਲਕ ਜਾਂ ਸ਼ਾਹ ਨੇ
ਦਰਬਾਰ ਸੀ ਲਗਾਇਆ ॥
ਅਪਣੇ ਮੁਸਾਹਿਬਾਂ ਨੂੰ ॥
ਝੱਟ ਓਸ ਨੇ ਬੁਲਾਇਆ

———

ਆਖਣ ਲੱਗਾ, ਕਿ ਛੇਤੀ
ਸਤਿਗੁਰ ਦੇ ਪਾਸ ਜਾਓ ॥
ਸਤਿਕਾਰ ਨਾਲ ਉਹਨੂੰ
ਦਰਬਾਰ ਵਿਚ ਲਿਆਓ ॥

———

ਸ਼ਾਹੀ ਮੁਸਾਹਿਬਾਂ ਨੇ
ਇੱਕ ਪਾਲਕੀ ਸਜਾ ਕੇ ॥
ਆਦਰ ਦੇ ਨਾਲ ਆਂਦਾ
ਗੁਰਦੇਵ ਨੂੰ ਬਿਠਾ ਕੇ ॥

———

ਸ਼ਾਹੀ ਤਖ਼ਤ ਤੋਂ ਉੱਠ ਕੇ
ਔਰੰਗਜ਼ੇਬ ਆਇਆ ॥
ਆਦਰ ਗੁਰਾਂ ਦਾ ਕਰ ਕੇ
ਚੌਂਕੀ ਉੱਤੇ ਬਿਠਾਇਆ ॥

———

ਫਿਰ ਆਖਿਆ 'ਹੇ ਸਤਿਗੁਰ'
"ਇੱਕ ਭੇਤ ਖੋਹਲਦਾ ਹਾਂ ॥
ਸੱਚੀ ਮੈਂ ਗੱਲ ਆਖਾਂ
ਨ ਕੁਫ਼ਰ ਤੋਲ਼ਦਾ ਹਾਂ" ॥

———

"ਚੰਦਨ ਦੀ ਏਸ ਚੌਂਕੀ
ਮੇਰਾ ਸੀ ਪੀਰ ਬਹਿੰਦਾ ॥
ਇਹਨੂੰ ਮੈਂ ਸਤਿਗੁਰੂ ਜੀ
ਮੁਰਸ਼ਦ ਦਾ ਤਖ਼ਤ ਕਹਿੰਦਾ" ॥

———

"ਮੁਰਸ਼ਦ ਤੋਂ ਬਾਦ ਇਸ ਤੇ
ਤੁਹਾਨੂੰ ਬਿਠਾਲਿਆ ਹੈ ॥
ਦੂਈ ਦਿਲੋਂ ਭੁਲਾ ਕੇ
ਮੈਂ ਪਿਆਰ ਪਾਲਿਆ ਹੈ" ॥

———

"ਲੱਗਾ ਪਤਾ ਜਾਂ ਮੈਨੂੰ
ਹੋਇਆ ਮੈਂ ਜੀ ਭਿਆਣਾ ॥
ਭੂਤਾਂ ਦੇ ਘਰ ਤੁਹਾਨੂੰ
ਦਿੱਤਾ ਗਿਆ ਟਿਕਾਣਾ ॥

———

"ਗ਼ਲਤੀ ਮੁਸਾਹਿਬਾਂ ਦੀ
ਮੈਨੂੰ ਮੁਆਫ਼ ਕਰਨਾ ॥
ਦੁੱਖ ਰਾਤ ਭਰ ਤੁਹਾਨੂੰ
ਡਾਢਾ ਪਿਆ ਏ ਜਰਨਾ" ॥

———

"ਬੋਲੇ ਗੁਰੂ ਜੀ, ਦਿਸਿਆ
ਸਾਨੂੰ ਨ ਭੂਤ ਕਾਈ ॥
ਗੂਹੜੀ ਬੜੀ ਹੀ ਨੀਂਦਰ
ਸਾਨੂੰ ਤੇ ਰਾਤ ਆਈ" ॥

———

"ਬਾਣੀ ਦਾ ਕੀਰਤਨ ਕਰ
ਜਿੱਥੇ ਸਰੂਰ ਆਵੇ ॥
ਕੁੱਲ ਭੂਤ ਪਰੇਤ ਓਥੋਂ
ਛਿਨ ਭਰ 'ਚ ਦੂਰ ਜਾਵੇ" ॥

———

"ਭੂਤਾਂ ਤੋਂ ਘੱਟ ਕੀ ਨੇ
ਪਰ ਅੱਜ ਦੇ ਇਹ ਬੰਦੇ ॥
ਪਾਪਾਂ ਤੇ ਚੱਲਦੇ ਨੇ
ਸਾਰੇ ਜਿਨ੍ਹਾਂ ਦੇ ਧੰਦੇ" ॥

———

ਦੁਨੀਆਂ ਦੇ ਭੂਤ ਬੰਦੇ
ਬੰਦੇ ਨੂੰ ਜੋ ਸਤਾਂਦੇ ॥
ਬੰਦੇ ਦਾ ਮਾਸ ਬੰਦੇ
ਏਥੇ ਨੇ ਖਾਈ ਜਾਂਦੇ" ॥

———

ਬੰਦੇ ਹੀ ਜੱਗ ਉੱਤੇ
ਪਰਲੋ ਲਿਆ ਰਹੇ ਨੇ ॥
ਬੰਦੇ ਦੀ ਨਸਲ ਬੰਦੇ
ਆਪੇ ਮੁਕਾ ਰਹੇ ਨੇ" ॥

———

ਫਿਰ ਮੁਸਕਰਾ ਕੇ ਸ਼ਾਹ ਨੇ
ਗੱਲ ਇਸ ਤਰ੍ਹਾਂ ਚਲਾਈ ॥
"ਤਕਲੀਫ਼ ਆਪ ਨੂੰ ਹੈ
ਬੇਸ਼ੱਕ ਬੜੀ ਪੁਚਾਈ" ॥

———

ਆਉ ਹਲਾਤ ਮੁਲਕੀ
ਬਹਿ ਕੇ ਵਿਚਾਰ ਲਈਏ ॥
ਵਿਗੜੀ ਹੋਈ ਵਤਨ ਦੀ
ਰਲ ਕੇ ਸੰਵਾਰ ਲਈਏ'' ॥

———

''ਜੇ ਸਾਰੇ ਮੁਲਕ ਅੰਦਰ
ਇੱਕੋ ਹੀ ਧਰਮ ਕਰੀਏ ॥
ਬੰਦਿਆਂ ਚੋਂ ਬੰਦਿਆਂ ਲਈ
ਸੱਭ ਦੂਰ ਭਰਮ ਕਰੀਏ'' ॥

———

ਅੱਲਾ ਦਾ ਦੀਨ ਸੱਚਾ
ਇਸਲਾਮ ਹੈ ਇਕੱਲਾ ॥
ਬਾਕੀ ਦੇ ਧਰਮ ਪਾਉਂਦੇ
ਪੇਚਾ ਪਏ ਕੁਵੱਲਾ'' ॥

———

ਸਤਿਗੁਰ : ਸਤਿਗੁਰ ਨੇ ਹੱਸ ਕੇ ਤੇ
ਏਦਾਂ ਬਚਨ ਸੁਣਾਇਆ ॥
''ਉਹਦੀ ਰਜ਼ਾ ਬਿਨਾ ਨ
ਦੁਨੀਆਂ ਤੇ ਕੋਈ ਆਇਆ'' ?

———

''ਸੱਭ ਬਸ਼ਰ ਓਸ ਦੇ ਨੇ
ਸੱਭ ਧਰਮ ਓਸ ਦੇ ਨੇ ॥
ਦੁਨੀਆਂ ਦੇ ਬੰਦਿਆਂ ਤੇ
ਸੱਭ ਕਰਮ ਓਸ ਦੇ ਨੇ''

———

''ਸਾਰੇ ਹੀ ਧਰਮ, 'ਰਸਤੇ',
ਉਸ ਦੇ ਮੁਕਾਮ ਦੇ ਨੇ ॥
ਇਹ ਤਲਬਗਾਰ ਸਾਰੇ
ਓਸੇ ਦੇ ਨਾਮ ਦੇ ਨੇ'' ॥

———

''ਸਭਨਾ ਦਾ ਅਪਣਾ ਅਪਣਾ
ਹੈ ਧਰਮ ਤੇ ਭਰੋਸਾ ॥
ਇਹਦੇ 'ਚ ਖ਼ਾਰ ਕਾਹਦੀ
ਇਹਦੇ 'ਚ ਕਾਹਦਾ ਰੋਸਾ'' ?

---

ਸ਼ਾਹ : ''ਕੀ ਆਖਦੇ ਪਏ ਹੋ ?
ਹਿੰਦੂ ਦੇ ਪੀਰ ਨਿਆਰੇ ॥
ਇੱਕੋ ਜਹੇ ਨੇ ਜੇ ਕਰ
ਦੁਨੀਆਂ ਦੇ ਧਰਮ ਸਾਰੇ'' ?

---

''ਫਿਰ ਇੱਕ ਰੱਖ ਲਈਏ
ਬਾਕੀ ਦੇ ਸੱਭ ਮਿਟਾਈਏ ॥
ਇਸਲਾਮ ਤੇ ਕਿਉਂ ਨਾ
ਈਮਾਨ ਸੱਭ ਲਿਆਈਏ'' ॥

---

ਸਤਿਗੁਰ : ਗੁੱਸਾ ਕਰੀਂ ਨ ਸ਼ਾਹਾ
ਗੱਲ ਵਜ਼ਨਦਾਰ ਨਹੀਂ ਹੈ ॥
ਤੇਰੇ ਜਹੇ ਆਲਮਾ ਲਈ
ਇਹ ਪੁਰਵਕਾਰ ਨਹੀਂ ਹੈ'' ॥

---

ਹਣ ਇੱਕ ਸਾਰ ਸਾਰੇ
ਬੰਦੇ ਨਜ਼ਰ ਜੋ ਆਵਣ ॥
ਇਕੋ ਹੀ ਰੱਖ ਕੇ, ਕੀ
ਸਾਰੇ ਹੀ ਮਾਰੇ ਜਾਵਣ'' ?

---

''ਇਕੋ ਜਹੇ ਹੁੰਦਿਆਂ ਵੀ
ਸੱਭਨਾ 'ਚ ਵੱਖ ਹੈ ਕੁਝ ॥
ਹਰ ਇੱਕ 'ਚ ਦੇ ਰਿਹਾ ਉਹ
ਅੱਡਰੀ ਹੀ ਦੱਖ ਹੈ ਕੁਝ'' ॥

---

ਪ੍ਰੀਤਮ ਮਿਰੇ ਨੇ ਸ਼ਾਹਾ
ਇਕ ਖੇਲ ਹੈ ਰਚਾਇਆ ॥
ਕੋਈ ਕਿਸੇ ਜਿਹਾ ਵੀ
ਓਹਨੇ ਨਹੀਂ ਬਣਾਇਆ'' ॥

---

ਏਸੇ ਹੀ ਵੱਖਰੇ ਪਨ ਥੀਂ
ਰੌਣਕ ਹੈ ਬਾਗ਼ ਅੰਦਰ ॥
ਹੈ ਨੂਰ ਵੱਖੋ ਵੱਖਰਾ
ਹਰ ਇਕ ਚਰਾਗ਼ ਅੰਦਰ'' ॥

---

ਸ਼ਾਹ : ਦੱਸੋ ਗੁਰੂ ਜੀ, ਜੇ ਕਰ
ਹਣ ਧਰਮ ਗ੍ਰੰਥ ਸਾਰੇ ॥
ਕਰਦੇ ਕੁਰਾਨ ਵਾਂਗੂੰ
ਅੱਲਾ ਦੇ ਵੱਲ ਇਸ਼ਾਰੇ'' ॥

---

''ਉਹਨਾ ਦੀ ਲੋੜ ਕੀ ਏ?
ਰੱਖੀਏ ਕੁਰਾਨ ਕੱਲਾ ॥
ਇਕੋ ਕਿਤਾਬ ਹੋਵੇ
ਇਕੋ ਜਦੋਂ ਹੈ ਅੱਲਾ'' ॥

---

''ਜੇ ਕਰ ਗ੍ਰੰਥ ਓਹੋ
ਵੱਖਰੇ ਕੁਰਾਨ ਤੋਂ ਨੇ ॥
ਚਾਹੀਦੇ ਤਦ ਮਿਟਾਣੇ
ਸਾਰੇ ਜਹਾਨ ਤੋਂ ਨੇ'' ॥

---

ਸਤਿਗੁਰ : ''ਐ ਸ਼ਹਿਨਸ਼ਾਹ ਬੰਦਾ
ਤੁਪਕਾ ਤ੍ਰੇਲ ਦਾ ਹੈ ॥
ਹਰ ਰੰਗ ਵਿੱਚ ਮੌਲਾ
ਹਰ ਥਾਂ ਤੇ ਖੇਲਦਾ ਹੈ'' ॥

---

ਕਾਅਬੇ 'ਚ ਵੱਸਦਾ ਓਹ
ਉਹ ਬੁਤਕਦੇ 'ਚ ਹੱਸੇ ॥
"ਆ'ਕਾਸ਼ ਤੇ ਪਤਾਲ੍ਹੀਂ
ਜਲ ਥਲ 'ਚ ਓਹੋ ਵੱਸੇ" ॥

---

"ਹਰ ਫੁੱਲ ਫਲ 'ਚ ਓਹੋ
ਖ਼ੁਸ਼ਬੂ ਮਿਠਾਸ ਬਣਿਆ ॥
ਕਿਧਰੇ ਹੈ ਬਾਦਸ਼ਾਹ ਉਹ
ਕਿਧਰੇ ਹੈ ਦਾਸ ਬਣਿਆਂ" ॥

---

"ਹੈ ਕੌਣ ਰੂਪ ਚੰਗਾ
ਹੈ ਕੌਣ ਰੂਪ ਮਾੜਾ ?
ਆਪਾਂ ਨਿਗੂਣੇ ਬੰਦੇ
ਸਕੀਏ ਨ ਕਰ ਨਿਤਾਰਾ" ॥

---

"ਚੰਗਾ ਹੈ ਬੰਦਿਆਂ ਲਈ
ਉਹਦੀ ਰਜ਼ਾ 'ਚ ਰਹਿਣਾ ॥
ਮਾੜਾ ਹੈ ਆਦਮੀ ਲਈ
ਮਾੜਾ ਕਿਸੇ ਨੂੰ ਕਹਿਣਾ" ॥

---

"ਹਿੰਦੂ ਤੇ ਮੁਸਲਮਾਂ ਇਹ
ਸਾਰੇ ਹੀ ਰੱਬ ਦੇ ਨੇ ॥
ਸਾਰੇ ਹੀ ਉਸ ਦੇ ਦਰ ਤੋਂ
ਇਨਸਾਫ਼ ਲੱਭਦੇ ਨੇ" ॥

---

ਰਾਖੀ ਹੈ ਸ਼ਾਹ ਦੇ ਜ਼ਿੱਮੇ
ਇਹਨਾ ਵਿਚਾਰਿਆਂ ਦੀ ॥
ਬਿਨ ਮਜ਼੍ਹਬੀ ਵਿਤਕਰੇ ਦੇ
ਕਰਮਾਂ ਦੇ ਮਾਰਿਆਂ ਦੀ ॥

---

ਜੇ ਫ਼ਰਜ਼ ਆਪਣੇ ਨੂੰ
ਬੰਦਾ ਪਛਾਣਦਾ ਨਹੀਂ ॥
ਇਨਾਸਾਨੀਅਤ ਦਾ ਸਮਝੋ
ਉਹ ਅਲਫ਼ ਜਾਣਦਾ ਨਹੀਂ ॥

———

ਛੱਡੋ ਤਅੱਸਬਾਂ ਨੂੰ
ਸੱਭ ਨੂੰ ਗਲੇ ਲਗਾਓ ॥
ਦਿਲ ਸਾਰਿਆਂ ਦੇ ਜਿੱਤੋ
ਸੱਭ ਨਾਲ ਪਿਆਰ ਪਾਓ ॥

———

ਸ਼ਾਹ : ਇੱਕ ਰੱਬ ਦੇ ਪੁਜਾਰੀ
ਗੁਰਸਿੱਖ ਸਦਾਓਂਦੇ ਨੇ ॥
ਤੌਹੀਦ ਦੇ ਹੀ ਆਸ਼ਕ
ਮੋਮਨ ਕਹਾਓਂਦੇ ਨੇ ॥

———

ਮੋਮਨ ਤੇ ਸਿੱਖ ਦੋਵੇਂ
ਨ ਬੁੱਤ ਪੂਜਦੇ ਨੇ ॥
ਮੰਨਦੇ ਨੇ ਰੱਬ ਇੱਕੋ
ਮਾਲਿਕ ਇਹ ਸੂਝ ਦੇ ਨੇ ॥

———

ਦੋਵੇਂ ਅਸੀਂ ਗੁਰੂ ਜੀ
ਨ ਤਿਲਕ ਲਾਂਵਦੇ ਹਾਂ ॥
ਗੱਲ ਵਿੱਚ ਨ ਲੈ ਕੇ ਸੂਤਰ
ਜਞੂ ਹੀ ਪਾਂਵਦੇ ਹਾਂ ॥

———

ਮੋਮਨ ਤੇ ਸਿੱਖ ਤੇ ਹਨ
ਹੱਦੋਂ ਹੀ ਵੱਧ ਨੇੜੇ ॥
ਹਿੰਦੂਆਂ ਨੇ ਖ਼ਾਹ ਮੁਖ਼ਾਹ ਹਨ
ਪਾਏ ਹੋਏ ਬਖੇੜੇ ॥

———

ਇਸਲਾਮ ਵਿੱਚ ਆਵਣ
ਹਿੰਦੂ, ਤਾਂ ਬਹੁਤ ਚੰਗੈ ॥
ਸੁੱਨਤ ਵੀ ਜੇ ਕਰਾਵਣ
ਹਿੰਦੂ ਤਾਂ ਬਹੁਤ ਚੰਗੈ ॥

---

ਮੱਨਣ ਗੇ ਜਿਹੜੇ ਸੌਖੇ
ਗੱਲੀਂ ਮਨਾ ਲਵਾਂ ਗੇ ॥
ਤਲਵਾਰ ਨਾਲ ਨਹੀਂ ਤੇ
ਅਪਣੇ ਬਣਾ ਲਵਾਂ ਗੇ ॥

---

ਛੱਡੋ ਜੇ ਹਿੰਡ ਅਪਣੀ
ਆ ਦੀਨ ਵਿਚ ਜਾਓ ॥
ਚਾਹੋ ਮੁਰਾਤਬਾ ਜੋ
ਦਰਬਾਰ ਵਿਚ ਪਾਓ ॥

---

**ਸਤਿਗੁਰ :** ਉਸ ਵਕਤ ਸ਼ਹਿਨਸ਼ਾਹਾ
ਇਨਸਾਫ਼ ਡੋਲਦਾ ਹੈ ॥
ਤਲਵਾਰ ਦੀ ਜਾਂ ਬੋਲੀ
ਇਨਸਾਨ ਬੋਲਦਾ ਹੈ ॥

---

ਬੇਸ਼ੱਕ ਪਰੇਰ ਕੇ ਤਾਂ
ਮੋਮਨ ਬਣਾਓ ਸਾਰੇ ॥
ਪਰ ਦੀਨ ਨਾ ਪਸਾਰੋ
ਤਲਵਾਰ ਦੇ ਸਹਾਰੇ ॥

---

ਇਹ ਠੀਕ ਹੈ ਕਿ ਗੁਰਸਿੱਖ
ਬੁਤਾਂ ਨੂੰ ਮੰਨਦੇ ਨਹੀਂ ॥
ਪਰ ਤੇਰੇ ਵਾਂਗ ਖਿਝ ਕੇ
ਬੁੱਤਾਂ ਨੂੰ ਭੰਨਦੇ ਨਹੀਂ ॥

---

ਜੰਞੂ ਨਹੀਂ ਹਾਂ ਪਾਂਦੇ
ਸੁੰਨਤ ਵੀ ਨ ਕਰਾਂਦੇ ॥
ਨ ਮੋਮਨਾਂ ਤੋਂ ਨਫ਼ਰਤ
ਹਿੰਦੂ ਨੂੰ ਨ ਸਤਾਂਦੇ ॥

———

ਲਾ ਮਜ਼ੂਬ ਦੀ ਕਸੌਟੀ
ਬੰਦੇ ਨੂੰ ਪਰਖਦੇ ਨਹੀਂ ॥
ਹਰ ਓਪਰੇ ਧਰਮ ਤੇ
ਬੇਸੂਦ ਹਰਖਦੇ ਨਹੀਂ ॥

———

''ਵਰਤ ਨ ਰਹਉ ਨ ਮਹ ਰਮਦਾਨਾ
'ਤਿਸੁ ਸੇਵੀ ਜੋ ਰਖੈ ਨਿਦਾਨਾ ॥'
'ਏਕ ਗੁਸਾਈ ਅਲਹੁ ਮੇਰਾ'
'ਹਿੰਦੂ ਤੁਰਕ ਦੋਹਾਂ ਨੇਬੇਰਾ' ॥ ੧ ॥ ਰਹਾਉ''
''ਹਜ ਕਾਅਬੇ ਜਾਉ ਨ ਤੀਰਥ ਪੂਜਾ
'ਏਕੋ ਸੇਵੀ ਅਵਰ ਨ ਦੂਜਾ ॥'
'ਪੂਜਾ ਕਰੀ ਨ ਨਿਵਾਜ ਗੁਜ਼ਾਰਉ'
'ਏਕ ਨਿਰੰਕਾਰ ਲੇ ਰਿਦੈ ਨਮਸਕਾਰਉ' ॥
(ਭੈਰਉ ਮਹਲਾ ੫ ॥ ਪੰਨਾ ੧੧੩੬)

———

ਇਨਸਾਫ਼ ਦਾ ਤਕਾਜ਼ੈ
ਇਨਸਾਫ਼ ਮੰਗਦੇ ਹਾਂ ॥
ਹਾਂ ਅਮਨ ਦੇ ਪੁਜਾਰੀ
ਆਸ਼ਕ ਨ ਜੰਗ ਦੇ ਹਾਂ ॥

———

ਸਰਬੱਤ ਦੇ ਭਲੇ ਲਈ
ਅਰਦਾਸ ਕਰਨ ਵਾਲੇ ॥
ਮਜ਼ਲੂਮ 'ਸ਼ਰਨ ਆਵੇ
ਓਹਦੇ ਲਈ ਮਰਨ ਵਾਲੇ ॥

———

"ਇਕ ਨਾਅਰਾ ਹਾਅ ਦਾ ਮੈਂ ਤੇ
ਇਹਨਾਂ ਲਈ ਲਾਣ ਆਇਆਂ ॥
ਮਜ਼ਲੂਮ ਦੇ ਧਰਮ ਨੂੰ
ਥੰਮੀ ਲਗਾਣ ਆਇਆਂ" ॥

———

"ਜੇ ਕਿਧਰੇ ਹਿੰਦੂਆਂ ਥਾਂ
ਮੋਮਨ ਲਚਾਰ ਹੁੰਦੇ ॥
ਹਿੰਦੂ ਵਕਤ ਦੇ ਸ਼ਾਹ ਤੋਂ
ਉਹ ਜੇ ਖ਼੍ਵਾਰ ਹੁੰਦੇ" ॥

———

"ਮਹੀਏਂ ਹੀ ਮੋਮਨਾਂ ਲਈ
ਸਿਰ ਅਪਣਾ ਵਾਰਨਾ ਸੀ ॥
ਮਜ਼ਲੂਮ ਨੂੰ ਬਚਾ ਕੇ
ਦਿਲ ਅਪਣਾ ਠਾਰਨਾਂ ਸੀ" ॥

———

ਔਰੰਗਜ਼ੇਬ ਘੂੰੜੀ
ਮੱਥੇ ਤੇ ਅਪਣੇ ਪਾ ਕੇ ॥
ਫਿਰ ਬੋਲਿਆ ਉਹ ਖਿਝ ਕੇ
ਅੱਖਾਂ 'ਚ ਜ਼ਹਿਰ ਪਾ ਕੇ ॥

———

ਸ਼ਾਹ : "ਗੱਲ ਕੰਮ ਦੀ ਨਬੇੜੋ
ਪਾਣੀ, ਮੈਂ ਰਿੜਕਣਾ ਨਹੀਂ ॥
ਮੈਂ ਅਪਣੇ ਫ਼ੈਸਲੇ ਤੋਂ
ਇਕ ਪੈਰ ਥਿੜਕਣਾ ਨਹੀਂ" ॥

———

"ਐਵੇਂ ਹੀ ਵਕਤ ਸਤਿਗੁਰ
ਜ਼ਾਇਆ ਕਰੋ ਨ ਮੇਰਾ ॥
ਸਿਰ ਤਾਂ ਖਪਾ ਲਿਆ ਹੈ
ਅੱਗੇ ਹੀ ਮੈਂ ਬਥੇਰਾ" ॥

———

"ਲੜਦੈਂ ਬ੍ਰਾਹਮਣਾ ਲਈ
ਦੱਸ ਕੀਹਦੇ ਮਾਣ ਉੱਤੇ ?
ਟਕਰਾਏਂ ਨਾਲ ਮੇਰੇ
ਦੱਸ ਕਿਹੜੇ ਤਾਣ ਉੱਤੇ" ॥

---

ਸਤਿਗੁਰ : "ਸਾਨੂੰ ਫ਼ਕਤ ਸਹਾਰਾ
ਇੱਕੋ ਅਕਾਲ ਦਾ ਹੈ ॥
ਓਸੇ ਤੇ ਮਾਣ, ਜਿਹੜਾ
ਸੱਭ ਨੂੰ ਸੰਭਾਲਦਾ ਹੈ" ॥

---

ਸ਼ਾਹ : "ਉੱਕਾ ਨਹੀਂ ਪਿਆਰੀ
ਸਤਿਗੁਰ ! ਜੇ ਜਾਨ ਤੈਨੂੰ ॥
ਤਿਨ ਅਪਣੀਆਂ ਮੈਂ ਸ਼ਰਤਾਂ
ਕਰਦਾਂ ਬਿਆਨ ਤੈਨੂੰ" ॥

---

"ਇਸਲਾਮ ਨੂੰ ਕਬੂਲੋ
ਪਹਿਲੀ ਹੈ ਸ਼ਰਤ ਮੇਰੀ ॥
ਬਣ ਪੀਰ ਹਿੰਦ ਦਾ ਤੂੰ
ਜਾਗੀਰ ਲੈ ਵਡੇਰੀ ॥

---

"ਜਾਂ ਦੱਸ ਕਰਾਮਾਤਾਂ
ਬਖ਼ਸ਼ਾਂ ਮੈਂ ਜਾਨ ਤੇਰੀ ॥
ਦੁਨੀਆਂ ਤੇ ਹੋਏ ਰੌਸ਼ਨ
ਕਰਨੀ ਮਹਾਨ ਤੇਰੀ" ॥

---

"ਤੀਜੀ ਸ਼ਰਤ ਮਰਨ ਨੂੰ
ਹੋ ਜਾ ਤਿਆਰ ਸੱਜਣਾ ॥
ਤਲਵਾਰ ਬਹੁਤ ਕਾਹਲੀ
ਕਰਨੇ ਨੂੰ ਵਾਰ ਸੱਜਣਾ" ॥

---

ਸੰਤਿਗੁਰ : "ਸੁਣ ਬਾਦਸ਼ਾਹ ਸਲਾਮਤ
ਨ ਤਾੜ ਲਾਲੀਆਂ ਤੂੰ ॥
ਤੱਕੀਆਂ ਅਜੇ ਨਹੀਂ ਹਨ
ਰੂਹਾਂ ਨਿਰਾਲੀਆਂ ਤੂੰ" ॥

---

ਸੌ ਵਾਰ ਸੀਸ ਲੱਥੇ
ਇਕ ਵਾਰ ਡੋਲਣਾ ਨਹੀਂ ॥
ਅਪਣਾ ਧਰਮ ਪਿਆਰਾ
ਮਿੱਟੀ 'ਚ ਰੋਲਣਾ ਨਹੀਂ

---

ਦੱਸੀਏ ਨ ਕਰਾਮਾਤਾਂ
ਇਹ ਕੰਮ ਮਦਾਰੀਆ ਦਾ ॥
ਯਾਂ ਇਹ ਪਖੰਡ ਹੁੰਦਾ
ਮਜ਼ਬੀ ਵਪਾਰੀਆਂ ਦਾ ॥

---

ਸਾਨੂੰ ਤੇ ਸ਼ਰਤ ਤੇਰੀ
ਤੀਜੀ ਹੀ ਫੱਬਦੀ ਹੈ ॥
ਇਹ ਧਰਮ ਧੌਣ ਸਾਡੀ
ਤਲਵਾਰ ਲੱਭਦੀ ਹੈ ॥

---

ਔ : ਐ ਪੀਰ ਹਿੰਦੂਆਂ ਦੇ
ਸੌਖੀ ਹੈ ਗੱਲ ਕਰਨੀ ॥
ਪਰ ਹੈ ਬਹੁਤ ਹੀ ਮੁਸ਼ਕਲ
ਸ਼ਾਹੀ ਧੰਗੇੜ ਜਰਨੀ ॥

---

ਸਰਮੱਦ ਜਹੇ ਮੈਂ ਸੂਫ਼ੀ
ਕਿੱਨੇ ਫ਼ਕੀਰ ਮਾਰੇ ॥
ਸ਼ਾਹ ਮਹੰਮਦ ਬਦਖਸ਼ਾਲੀ
ਪੀਰਾਂ ਦੇ ਪੀਰ ਮਾਰੇ ॥

---

ਕੀਤੇ ਨੇ ਕਤਲ ਜਿੱਥੇ
ਅੱਜ 'ਹਾੜ' ਬੋਲਦੇ ਨੇ ॥
ਰੱਬ ਦੀ ਪਨਾਹ ਮੈਥੋਂ
ਮਰ ਕੇ ਵੀ ਟੋਲਦੇ ਨੇ ॥

---

ਲੱਗੀ ਨ ਬਦ-ਦੁਆ ਹੀ
ਨ ਕੋਈ ਸਰਾਪ ਲੱਗਾ ॥
ਕੀੜੀ ਜਿਨਾ ਇਨ੍ਹਾਂ ਦਾ,
ਮੈਨੂੰ ਨਹੀਂ ਪਾਪ ਲੱਗਾ ॥

---

ਸਾਧਾਂ ਦੇ ਪਾ ਕੇ ਚੋਲੇ
ਸਾਰੇ ਪਖੰਡ ਕਰਦੇ ॥
ਆਵੇ ਜਾਂ ਮੌਤ ਸਿਰ ਤੇ
ਡਰਦੇ ਨ ਚੂੰ ਵੀ ਕਰਦੇ ॥

---

ਤੇਰੇ ਹਫ਼ੀਜ਼ ਮੱਲਿਕ
ਜਾਲੰਧਰੀ ਮੈਂ ਜਾਣਾ ॥
ਮੇਰੇ ਮੁਸਾਹਿਬਾਂ ਨੇ
ਉਹਨੂੰ ਵੀ ਫੜ ਲਿਆਂਣਾ ॥

---

ਏਥੇ ਮੰਗਾ ਕੇ ਉਹਦੀ
ਪੁੱਠੀ ਮੈਂ ਖੱਲ ਲੁਹਾਊਂ ॥
ਸੂਫ਼ੀ ਪੁਣਾ ਤੇ ਉਹਦਾ
ਚੁਟਕੀ ਦੇ ਵਿੱਚ ਲਾਹੂੰ ॥

---

ਬੱਚ ਜਾ ਅਜੇ ਵੀ ਗੁਰੂਆ
ਤੂੰ ਝਾਲ ਝੱਲਣੀ ਨਹੀਂ ॥
ਭਗਤੀ ਤੇਰੀ ਦੀ ਏਥੇ
ਕੁਝ ਦਾਲ ਗੱਲਣੀ ਨਹੀਂ ॥

---

**ਤੇਗ਼ ਬਹਾਦਰ:** ਆਇਆਂ ਆਨੰਦ ਪੁਰ ਤੋਂ
ਪੂਰਾ ਤਿਆਰ ਹੋ ਕੇ ॥
ਦੁਖੀਆਂ ਤੇ ਨਿਰਬਲਾਂ ਦਾ
ਮੈਂ ਮੱਦਦ-ਗਾਰ ਹੋ ਕੇ ॥

———

ਆਪਣਾ ਮੁਕਾਬਲਾ ਇਹ
ਸ਼ਾਹਾ ਕੋਈ ਅੱਜ ਦਾ ਨਹੀਂ ॥
ਨਾਨਕ ਦਾ ਸੂਰਮਾਂ ਹਾਂ
ਮੈਦਾਂ ਚੋਂ ਭੱਜਦਾ ਨਹੀਂ ॥

———

ਤੇਰੀ ਵੰਗਾਰ ਨੂੰ ਮੈਂ
ਮਨਜ਼ੂਰ ਕਰ ਲਿਆ ਹੈ ।
ਬਾਣੀ ਦੇ ਨਾਲ ਮਨ ਨੂੰ
ਭਰਪੂਰ ਕਰ ਲਿਆ ਹੈ ॥

———

**ਤਥਾ**

**ਸ਼ਾਹ :** ਸੋਚ ਸੋਚ ਕੇ ਕੁਝ ਚਿਰ ਪਿੱਛੋਂ
ਔਰੰਗਜ਼ੇਬ ਜਲਾਲ 'ਚ ਆਇਆ ॥
ਭਲਾ ਕਰੇਂ ਗਾ ਕੀ ਤੂੰ ? ਜੇ ਮੈਂ
ਤੇਰਾ ਪੁੱਠਾ ਪੋਸ਼ ਲੁਹਾਇਆ ॥

———

"ਮੁਗਲਾਂ ਨਾਲ ਮੁਕਾਬਲਾ ਜਿਸ ਨੇ
ਇਸ ਧਰਤੀ ਤੇ ਕਰਨਾ ਚਾਹਿਆ ॥
ਪ੍ਰਬਤ ਨਾਲ ਓਸ ਨੇ ਸਮਝੋ
ਟਕਰਾ ਕੇ ਖ਼ੁਦ ਮਰਨਾ ਚਾਹਿਆ" ॥

———

**ਸਤਿਗੁਰ :** "ਤੇਗ ਦਹਾਦਰ ਮੁਸਕਾਂਦੇ ਹੋਏ
ਔਰੰਗਜ਼ੇਬ ਨੂੰ ਆਖਿਆ, "ਭਾਈ ॥
ਬਾਬਰ ਕੇ ਤੇ ਬਾਬੇ ਕਿਆਂ ਵਿੱਚ
ਸਾਂਝ ਲੜਨ ਦੀ ਚਲਦੀ ਆਈ" ॥

———

ਖ਼ੁਰਾਸਾਨ ਖਸਮਾਨਾ ਕਰ ਕੇ
ਜਾਂ ਬਾਬਰ ਨੇ ਹਿੰਦ ਡਰਾਇਆ ॥
ਢਿੱਡ ਦਾ ਭਰਿਆ, ਨੀਤ ਦਾ ਭੁੱਖਾ
ਦਿਨ ਦਿਨ ਦੂਣਾ ਉਹ ਹਲਕਾਇਆ ॥
ਗੱਜਿਆ ਤਦੋਂ ਨਿਹੱਥਾ ਨਾਨਕ
ਵੱਡ ਯੋਧਾ ਵਰਿਯਾਮ ਅਕੇਲਾ ॥
"ਸੱਚ ਕੀ ਬਾਣੀ ਨਾਨਕ ਆਖੈ
ਸੱਚ ਸੁਣਾਇਸੀ ਸੱਚ ਕੀ ਬੇਲਾ" ॥
"ਪਾਪ ਕੀ ਜੰਞ ਲੈ ਕਾਬਲੋਂ ਧਾਇਆ
ਜੋਰੀਂ ਮੰਗੈ ਦਾਨ ਵੇ ਲਾਲੋ ॥
ਸਰਮ ਧਰਮ ਦੋਇ ਛੱਪ ਖਲੋਏ
ਕੂੜ ਫਿਰੇ ਪ੍ਰਧਾਨ ਵੇ ਲਾਲੋ" ॥ (ਗੁਰੂ ਨਾਨਕ)

———

ਬਾਬਰ ਨੂੰ ਕਿਹਾ ਬਾਬੇ ਤੇਰੀਆਂ
ਅੱਖਾਂ ਅੱਗੇ ਨ੍ਹੇਰੀ ਆਈ ॥
ਲੁੱਟ ਮਾਰ ਕੇ ਤੜਪਾਈ ਤੂੰ
ਬੇਦੋਸੀ ਮਾਸੂਮ ਲੁਕਾਈ ॥

———

ਇੱਕੋ ਜਿਹਾਂ ਦਾ ਘੁਲਨਾ ਹੁੰਦੈ
ਇਕੋ ਜਿਹਾਂ ਦਾ ਲੜਨਾ ਹੁੰਦੈ ॥
'ਪਾਪ', ਬਹਾਦਰ ਲਈ ਨਿਰਬਲ ਦੀ
ਛਾਤੀ ਉੱਤੇ ਚੜ੍ਹਨਾ ਹੁੰਦੈ ॥

———

ਫਿਰ ਏਸੇ ਮੈਦਾਨ 'ਚ ਬੁੱਕਿਆ
ਜਹਾਂਗੀਰ ਜੋ ਤੇਰਾ ਬਾਬਾ ॥
ਦੂਜੇ ਪਾਸੇ ਡੱਟ ਖਲੋਤਾ
ਅਰਜਨ ਗੁਰੂ ਜੋ ਮੇਰਾ ਬਾਬਾ ॥

———

ਮੇਰੇ ਬਾਬੇ ਵੱਡ ਯੋਧੇ ਦਾ
ਸਿਦਕ ਤੇਰੇ ਬਾਬੇ ਅਜ਼ਮਾਇਆ ॥
ਦੇਗਾਂ ਵਿੱਚ ਉਬਾਲਿਆ ਉਸ ਨੂੰ
ਤੱਤੀਆਂ ਤਵੀਆਂ ਤੇ ਬਿਠਲਾਇਆ ॥

———

ਮੋਤੀਆਂ ਵਾਂਗੂੰ ਹੱਸ ਹੱਸ ਕੇ ਤੇ
ਓਹਦੇ ਜਿਸਮ ਦਾ ਇਕ ਇਕ ਛਾਲਾ ॥
ਸੌ ਸੌ ਵਾਰੀ ਜਹਾਂਗੀਰ ਦਾ
ਮੂੰਹ ਕਰ ਚੁਕਿਆ ਹੈਸੀ ਕਾਲਾ ॥

———

ਤੇਰੇ ਬਾਬੇ ਵਾਹੀਂ ਲਾਈਆਂ
ਮੇਰੇ ਬਾਬੇ ਕਹੀ ਨ ਹਾਏ ॥
ਉਸ ਦੀ ਹਰ ਮੁਸਕਾਨ ਅਦੁੱਤੀ
ਬਾਬੇ ਤਿਰੇ ਦਾ ਮੂੰਹ ਚਿੜਾਏ ॥

———

ਤੇਰਾ ਬਾਬਾ ਪਾਗਲ ਹੋਇਆ
ਅੱਗ ਤੇ ਖਿਝਦਾ ਭਰਿਆ ਪੀਤਾ ॥
ਕਦੀ ਜਲਾਦਾਂ ਨਾਲ ਉਹ ਲੜਦਾ
ਤੁਸਾਂ ਗੁਰੂ ਦਾ ਕੁਝ ਨ ਕੀਤਾ ॥

———

ਜਿਸ ਦੇਗੇ ਵਿੱਚ ਬਾਬਾ ਮੇਰਾ
ਬੈਠਾ ਮਗੂਨ ਸਮਾਧੀ ਲਾ ਕੇ ॥
ਓਸ ਖੌਲਦੀ ਦੇਗ 'ਚ ਸ਼ਾਹਾ
ਹੱਥ ਰਤਾ ਕੂ ਦੇਖ ਤਾਂ ਪਾ ਕੇ ॥

———

ਤੂੰ ਜਿਸ ਅੱਗ ਨੂੰ ਛੋਹ ਨ ਸੱਕੇਂ
ਮੈਂ ਉਸ ਅਗਨੀ ਨੂੰ ਖਾ ਜਾਣਾ ॥
ਸੂਲ ਚੁਭੀ ਤੋਂ ਤੂੰ ਰੋ ਉਠਣਾ
ਮੈਂ ਸੂਲੀ ਨੂੰ ਸੀਨੇ ਸੁਲਾਣਾ ॥

———

ਹਰ ਕੇ ਸਾਥੋਂ ਹਰ ਯੁੱਧ ਅੰਦਰ
ਧੌਣ ਫਿਰੇਂ ਅਕੜਾਈ' ਫਿਰ ਵੀ ॥
ਲੈ ਕੇ ਦਾਨ ਸਿਰਾਂ ਦੇ ਸਾਥੋਂ
ਬਣਦੈ ਹਾਤਮਤਾਈ ਫਿਰ ਵੀ ॥

———

ਦੋ ਬਾਬਿਆਂ ਦੇ ਅਸੀਂ ਪੋਤਰੇ
ਜਿਨ੍ਹਾਂ ਵਿੱਚ ਸੀ ਹੋਈ ਲੜਾਈ ॥
ਬਾਬਿਆਂ ਤੋਂ ਇਸ ਚਲਦੇ ਯੁੱਧ ਵਿੱਚ
ਦੋਂਹ ਪੋਤਿਆਂ ਦੀ ਵਾਰੀ ਆਈ ॥

———

ਸਾਨੂੰ ਨਾਲ ਤਸੀਹਾਂ ਜੇ ਕਰ
ਸ਼ਾਹਾ ਆਪਣੀ ਗੱਲ ਮਨਾਵੇਂ ॥
ਅਸਲ ਸੂਰਮਾਂ ਮੁਗ਼ਲਾਂ ਵਿਚੋਂ
ਇਕ ਵਾਰੀ ਤੂੰ ਨਿੱਤਰ ਆਵੇਂ ॥

———

ਪਰ ਜੇ ਈਨ ਮਨਾ ਨ ਸਕੇਂ
ਸਾਨੂੰ ਰਤਾ ਝੁਕਾ ਨ ਸੱਕੇਂ ॥
ਸਾਨੂੰ ਅਪਣੇ ਧਰਮ ਤੋਂ ਜੇ ਕਰ
ਰਤਾ ਵੀ ਪਰੇ ਹਟਾ ਨ ਸੱਕੇਂ ॥

———

ਏਸ ਮਦਾਨ ਚ ਬੰਦਿਆਂ ਵਾਂਗੂੰ
ਮੰਨਣੀ ਤੈਨੂੰ ਹਾਰ ਪਵੇ ਗੀ ॥
ਜੰਞੂ ਟਿੱਕੇ ਜੀਂਦੇ ਰਹਿਸਣ
ਮਾੜਿਆਂ ਨੂੰ ਨ ਮਾਰ ਪਵੇ ਗੀ ॥

———

ਸ਼ਾਹ : ਔਰੰਗਜ਼ੇਬ ਬੜੇ ਰੋਹ ਅੰਦਰ
ਗਰਜ ਦਰੋਗ਼ੇ ਨੂੰ ਫ਼ਰਮਾਇਆ ॥
ਲੈ ਜਾਂ ਇਹਨੂੰ ਮੇਰੇ ਸਾਹਵਿਓਂ
ਕਾਹਨੂੰ ਮੇਰੇ ਮੱਥੇ ਲਾਇਆ ?

———

ਜੇ ਇਹ ਗੁਰੂ ਅਰਜਨ ਦਾ ਪੋਤਾ
ਮੈਂ ਵੀ ਜਹਾਂਗੀਰ ਦਾ ਪੋਤਾ ॥
ਅਗਲੀ ਭਲਕ ਨੂੰ ਲਿਓ ਏਸ ਨੂੰ
ਨੇਜ਼ਿਆਂ ਬਰਛਿਆਂ ਵਿੱਚ ਪਰੋਤਾ ॥

——

ਸਤਿਗੁਰ : ਮਾਣ ਨ ਬਾਬੇ ਉੱਤੇ ਤੈਨੂੰ
ਮਾਣ ਹੈ ਖ਼ੂਨ ਖ਼ਰਾਬੇ ਉੱਤੇ ॥
ਪਿਓ ਨੂੰ ਪੀੜ ਕੇ ਜਿਹਲਾਂ ਅੰਦਰ
ਨਾਜ਼ ਕਰੇਨੈਂ ਬਾਬੇ ਉਤੇ ॥

——

ਸ਼ਾਹ : ਲੈ ਜਾਓ ਇਹਨੂੰ ਮੇਰੇ ਕੋਲੋਂ
ਗੱਲ ਇਹਦੀ ਨਹੀਂ ਸੁਣਨੀ ਕੋਈ ॥
ਭਲਕੇ ਇਹਨਾਂ ਨਾਲ ਕਰਾਂਗੇ
ਜਿਹੜੀ ਕਿਸੇ ਨਾਲ ਨ ਹੋਈ ॥

——

ਝਟ ਸਿਪਾਹੀ ਸਤਿਗੁਰ ਤਾਈਂ
ਲੈ ਗਏ ਪਿੰਜਰੇ ਦੇ ਵਿੱਚ ਪਾ ਕੇ ॥
ਔਰੰਗਜ਼ੇਬ ਬੇਤਾਬੀ ਅੰਦਰ
ਰਹਿ ਗਿਆ ਅਪਣੇ ਬੁਲ੍ਹ ਚਬਾ ਕੇ ॥

——

## ਜਿਹਲ ਵਿੱਚ

ਲੋਹੇ ਦੇ ਪਿੰਜਰੇ ਦੇ ਅੰਦਰ
ਸਤਿਗੁਰ ਸੱਚਾ ਨ ਘਬਰਾਇਆ ॥
ਬਾਹਰੋਂ ਜਿਸਦੀਆਂ ਸੀਖਾਂ ਮੁੜ ਕੇ
ਥਾਂ ਅੰਦਰ ਬਹੁ ਤੰਗ ਬਣਾਇਆ ॥

——

ਬਹਿਣਾ ਵੀ ਸੀ ਮੁਸ਼ਕਿਲ ਜਿਸ ਵਿੱਚ
ਔਖਾ ਹੈ ਸੀ ਸਿੱਧਾ ਹੋਣਾ ॥
ਕਈ ਰੋਜ਼ ਸਤਿਗੁਰ ਨੂੰ ਉਸ ਵਿੱਚ
ਕੋਡਿਆਂ ਹੋ ਕੇ ਪਿਆ ਖਲੋਣਾ ॥

——

ਹਾਏ ਹਾਏ ਮੇਰਿਆ ਰੱਬਾ
ਓਦੋਂ ਕਿਓਂ ਨ ਦਿੱਲੀ ਗੁਰਕੀ ॥
ਸੱਤੀਂ ਕੱਪੜੀਂ ਕਿਓਂ ਨ ਸੜ ਗਿਆ
ਔਰੰਗਜ਼ੇਬ ਉਹ ਕੀੜਾ ਨਰਕੀ ॥

———

ਦਾਤਾ ਐਡਾ ਕਹਿਰ ਔਰੰਗੇ
ਸੱਚੇ ਸਤਿਗੁਰ ਉੱਤੇ ਕਮਾਇਆ ॥
ਜਾਪੇ ਘੜੀ ਕੁਲੱਛਣੀ ਅੰਦਰ
ਰੱਬ, ਸ਼ਤਾਨ ਦੇ ਕਾਬੂ ਆਇਆ ॥

———

ਕੀਕੂੰ ਸਤਿਗੁਰ, ਪਿੰਜਰੇ ਅੰਦਰ
ਕੋੜੇ ਕੋੜੇ ਖੜੇ ਹੋਣ ਗੇ ?
ਹਿੱਲਣ ਨਾਲ ਲੋਹੇ ਦੇ ਕੰਡੇ
ਲੱਗੇ ਆਪ ਨੂੰ ਬੜੇ ਹੋਣ ਗੇ ॥

———

ਵੇਖ ਦਰੋਗੇ 'ਅਬਦੁੱਲੇ' ਨੇ
ਨੈਣੋਂ ਹੰਝੂਆਂ ਝੜੀ ਲਗਾਈ ॥
ਆਖੇ, ਸਤਿਗੁਰ ! ਮੈਂ ਪਾਪੀ ਦੀ
ਮੂੰਹ ਨੂੰ ਜਾਨ ਆਈ ਕਿ ਆਈ ॥

———

ਮੈਂ ਇਹ ਜ਼ੁਲਮ ਆਪ ਤੇ ਹੁੰਦਾ
ਸਤਿਗੁਰ ਹਰਗਿਜ਼ ਸਹਿ ਨਹੀਂ ਸਕਦਾ ॥
ਪਿੰਜਰੇ ਵਿੱਚ ਇੰਜ ਰਹੇ ਤਾਂ ਮੇਰਾ
ਰੂਹ ਪਿੰਜਰੇ ਵਿਚ ਰਹਿ ਨਹੀਂ ਸਕਦਾ ॥

———

ਜਿਹਲ ਚੋਂ ਦਾਤਾ ਨਿਕਲ ਜਾਓ
ਮੈਂ ਕੀਤੇ ਪ੍ਰਬੰਧ ਬੜੇ ਨੇ ॥
ਦਰਵਾਜ਼ੇ ਤੋਂ ਬਾਹਰ ਨਿਕਲੋ
ਘੋੜੇ ਐਨ ਤਿਆਰ ਖੜੇ ਨੇ ॥

———

ਭੇਸ ਵਟਾਣ ਲਈ ਲਓ ਬਸਤ੍ਰ
ਮੇਰਾ ਫ਼ਿਕਰ ਕਰੋ ਨ ਰਾਈ ॥
ਤੁਸੀਂ ਜਿਹਲ ਚੋਂ ਪੱਤਰਾ-ਵਾਚੋ
ਮੈਂ ਝੱਲੂੰ ਜੋ ਸਿਰ ਤੇ ਆਈ ॥

———

ਹੱਸ ਕੇ ਸਤਿਗੁਰ ਆਖਣ ਲੱਗੇ
ਸੁਣ ਮੇਰੇ ਪਿਆਰੇ ਅਬਦੁੱਲਾ ॥
ਸਾਨੂੰ ਦੁੱਖ ਰਤਾ ਵੀ ਹੈ ਨਹੀਂ
ਤੂ ਹੈਂ ਕਿਹੜੀ ਗੱਲੋਂ ਡੁੱਲਾ ?

———

ਇਸ ਦੇਹੀ ਦਾ ਦੁੱਖ ਸੁੱਖ ਸਾਡੀ
ਆਤਮਾ ਤਾਈਂ ਪੋਹ ਨਹੀਂ ਸਕਦਾ ॥
ਚਿੱਤ ਅਡੋਲ ਦੀ ਸ਼ਾਂਤ ਅਵੱਸਥਾ
ਸਾਥੋਂ ਕੋਈ ਖੋਹ ਨਹੀਂ ਸਕਦਾ ॥

———

ਵਰ੍ਹਿਆਂ ਬੱਧੀ ਵਿੱਚ ਬਕਾਲੇ
ਤਾਹੀਏਂ ਅਸੀਂ ਤਪੱਸਿਆ ਕੀਤੀ ॥
ਪਤਾ ਸੀ ਕਸਵੱਟੀ ਤੇ ਪਰਖੂ
ਸਾਨੂੰ ਕਦੀ ਮੁਗ਼ਲ ਦੀ ਨੀਤੀ ॥

———

ਹਸ਼ਰ ਤੀਕ ਇਸ ਪਿੰਜਰੇ ਅੰਦਰ
ਏਦਾਂ ਅਸੀਂ ਖਲੋ ਸਕਦੇ ਹਾਂ ॥
ਏਦੂੰ ਚੰਗੇ ਹੋਰ ਕਿਸ ਤਰ੍ਹਾਂ
ਸੱਜਦੇ ਦੇ ਵਿੱਚ ਹੋ ਸਕਦੇ ਹਾਂ ?

———

ਨਾਲੇ ਅਸੀਂ ਤੇ ਮਰਨ ਦੀ ਖ਼ਾਤਰ
ਆਪਣੇ ਆਪ ਹਾਂ ਆਏ ਹੋਏ ॥
ਬੜੇ ਚਿਰਾਂ ਤੋਂ ਨਾਲ ਮੌਤ ਦੇ
ਦਾਈਏ ਅਸਾਂ ਲਗਾਏ ਹੋਏ ॥

———

ਮਕਤਲ ਵਿੱਚ ਮਕਤੂਲ ਕਦੇ ਨ
ਕਾਤਲ ਕੋਲੇ ਚੱਲ ਕੇ ਆਇਆ ॥
ਉਲਟੀ ਗੰਗਾ ਅਸੀਂ ਵਗਾ ਕੇ
ਜੱਗ ਨੂੰ ਸਿੱਧਾ ਰਾਹ ਦਿਖਲਾਇਆ ॥

———

ਏਸ ਹਨੇਰੀ ਨਗਰੀ ਦੇ ਵਿੱਚ
ਚਾਨਣ ਅਸੀਂ ਖਿੰਡਾਣ ਆਏ ਹਾਂ ॥
ਅਸੀਂ ਸ਼ਹੀਦੀ ਪਾਣ ਆਏ ਹਾਂ
ਸੂਰਜ ਨਵਾਂ ਚੜ੍ਹਾਣ ਆਏ ਹਾਂ ॥

———

ਸਬਰ ਸ਼ਾਂਤੀ ਨਾਲ ਤੁਸੀਂ ਹੁਣ
ਜੋ ਹੁੰਦਾ ਹੈ ਵੇਖੀਂ ਜਾਉ ॥
ਰਹੋ ਓਸ ਦੀ ਰਜ਼ਾ ਦੇ ਅੰਦਰ
ਨ ਐਵੇਂ ਪਏ ਚਿੱਤ ਡੁਲਾਓ ॥

———

ਤੇਗ਼ 'ਚ ਤੇਗ ਸਮਾ ਗਈ,
ਹੋਰ ਜਨਮ ਪਈ ਤੇਗ਼ ॥

## ਸਰਗ 9

ਦਿੱਲੀ ਦੇ ਵਿੱਚ ਬਲ੍ਹਦੀ ਚਿਰ ਤੋਂ
ਅੱਗ ਸੀ ਮੱਠੀ ਮੱਠੀ ॥
ਔਰੰਗਜ਼ੇਬ ਨੇ ਧੁਖਦੇ ਧੂੰ ਤੇ
ਰੂੰ ਕਰ ਦਿੱਤੀ ਕੱਠੀ ॥

---

ਤੇਗ ਬਹਾਦਰ ਦੀ ਤੱਕ ਦ੍ਰਿੜ੍ਹਤਾ
ਛਿੱਥਾ ਪੈ ਗਿਆ ਬਾਹਲਾ ॥
ਕਤਲ ਕਰਨ ਲਈ ਸਤਿਗੁਰ ਤਾਈਂ
ਬਹੁਤ ਹੋ ਗਿਆ ਕਾਹਲਾ ॥

---

ਹਫ਼ਤੇ ਪਿੱਛੋਂ ਜਿਹਲ ਦੇ ਵਿੱਚੋਂ
ਸਤਿਗੁਰ ਤਾਈਂ ਬੁਲਾਇਆ ॥
ਆਦਰ ਨਾਲ ਫੇਰ ਇਕ ਵਾਰੀ
ਆਪਣੇ ਕੋਲ ਬਿਠਾਇਆ ॥

---

ਫੇਰ 'ਕਸਾਈ' ਭੇਸ ਧਾਰ ਕੇ
'ਗਊ' 'ਗ਼ਰੀਬ' ਦਾ ਆਇਆ ॥
ਮਾਰੂ ਜ਼ਹਿਰ 'ਚ ਕਾਤਿਲ ਨੇ ਜਿਓਂ
ਮਾਖਿਓਂ ਚੁੱਕ ਮਿਲਾਇਆ ॥

---

ਅਪਣੀਆਂ ਤਿੱਨੇ ਸ਼ਰਤਾਂ ਦੱਸ ਕੇ
ਕਰ ਤਰਲਾ ਸਮਝਾਇਆ ॥
ਕਿਸੇ ਬਹਾਨੇ ਸਤਿਗੁਰ ਤੈਨੂੰ
ਛੱਡਣ ਤੇ ਦਿਲ ਆਇਆ ॥

---

ਮੋਮਨ ਬਣੋਂ ਨ ਬੇਸ਼ੱਕ, ਐਪਰ ॥
ਕਰਾਮਾਤ ਦਿਖਲਾਵੋ ॥
ਸਾਡੀ ਅੜੀ ਵੀ ਪੂਰੀ ਹੋ ਜਾਏ
ਤੁਸੀਂ ਵੀ ਜਾਨ ਬਚਾਵੋ ॥

---

ਨਾਲ਼ੇ ਅਪਣੇ ਬ੍ਰਾਹਮਣ ਲੈ ਜਾਓ
ਪੁੱਠੀਆਂ ਧੋਤੀਆਂ ਵਾਲੇ ॥
ਮੱਥੇ ਉੱਤੇ ਤਿਲਕ ਜਿਨ੍ਹਾਂ ਦੇ
ਧਾਗੇ ਢਿੱਡ ਦੁਆਲੇ ॥

---

ਮੇਰੇ ਵੱਲੋਂ ਆਨੰਦ ਪੁਰ ਤੱਕ
ਟੱਲ ਵਜਾਓਂਦੇ ਜਾਓ ॥
ਮੈਂ ਵੀ ਤਖ਼ਤ ਤੇ ਡੱਟ ਕੇ ਬੈਠਾਂ
ਤੁਸੀਂ ਵੀ ਮੌਜ ਉੜਾਓ ॥

---

ਨਿੱਕਾ ਜਿਹਾ ਤਮਾਸ਼ਾ ਕਰ ਕੇ
ਅਪਣੀ ਜਾਨ ਛੁੜਾਓ ॥
ਟੱਬਰ ਟੀਹਰ ਨੂੰ ਮਿਲੋ ਆਨੰਦ ਪੁਰ
ਪੁੱਤਰ ਗਲ਼ੇ ਲਗਾਓ ॥

---

ਗੁਰਾਂ ਕਿਹਾ 'ਹੇ ਮੁਗ਼ਲ ਬਾਦਸ਼ਾਹ ॥
ਧੱਨ ਮਰਦਾਂ ਦੇ ਹਿਰਦੇ ॥
ਸਿਰ ਜਾਵੇ ਤਾਂ ਜਾਵੇ, ਐਪਰ
ਗੱਲ ਕਰ ਕੇ ਨ ਫਿਰਦੇ ॥

---

"ਚਿੱਤ ਚਰਨ ਕੰਵਲ ਕਾ ਆਸਰਾ
ਚਿੱਤ ਚਰਨ ਕੰਵਲ ਸੰਗ ਜੋੜੀਏ ॥
ਮਨ ਲੋਚੇ ਬੁਰਿਅਈਆਂ
ਗੁਰਬਚਨੀ ਇਹ ਮਨ ਹੋੜੀਏ" ॥

"ਬਾਂਹਿ ਜਿਨ੍ਹਾਂ ਦੀ ਪਕੜੀਏ
ਸਿਰ ਦੀਜੇ ਬਾਂਹਿ ਨ ਛੋੜੀਏ ॥
ਤੇਗ਼ ਬਹਾਦਰ ਬੋਲਿਆ
ਧਰ ਪਈਏ ਧਰਮ ਨ ਛੋੜੀਏ" ॥

(ਗੁਰੂ ਤੇਗ਼ ਬਹਾਦਰ)

——

ਅਸੀਂ ਤੀਸਰੀ ਸ਼ਰਤ ਮੰਨ ਲਈ
ਪੂਰਾ ਪੱਕ—ਪਕਾ ਕੇ ॥
ਰੱਖ ਤਲਵਾਰਾਂ ਅਪਣੀਆਂ ਨੂੰ
ਹੁਣ ਤੂੰ ਸਾਣ ਲਾ ਕੇ ॥

——

ਹੱਸਦਿਆਂ ਹੱਸਦਿਆਂ ਸੁਣ ਲੈ ਸ਼ਾਹਾ
ਜਾਨ ਦੀ ਬਾਜ਼ੀ ਲਾਣੀ ॥
ਮਰਨ ਤੋਂ ਪਿੱਛੋਂ ਕਰਾਮਾਤ ਵੀ
ਜ਼ਾਹਰਾ ਹੈ ਦਿਖਲਾਣੀ ॥

——

ਗ਼ੁਸੇ ਵਿੱਚ ਔਰੰਗਾ ਆ ਕੇ
ਕੰਬਣ ਲੱਗ ਪਿਆ ਸਾਰਾ ॥
ਮੁਫ਼ਤੀ ਤਾਈਂ ਹੁਕਮ ਚੜ੍ਹਾਇਆ
ਫ਼ਤਵਾ ਦਿਓ ਕਰਾਰਾ ॥

——

1. **"Transformation of Sikhisam"** ਕ੍ਰਿਤ ਸਰ ਗੋਕਲ ਚੰਦ ਨਾਰੰਗ ਅਨੁਸਾਰ ਇਹ ਸ਼ਬਦ ਗੁਰੂ ਤੇਗ਼ ਬਹਾਦਰ ਜੀ ਦਾ ਹੈ ॥

ਪਹਿਲਾਂ ਮਤੀ ਦਾਸ ਨੂੰ ਸਿੱਝੋ
ਇਹ ਆਫਰਿਐ ਬਾਹਲਾ ॥
ਆਖੇ ਮੁਗਲਾਂ ਦਾ ਕਰ ਦੇਣੋ
ਮੈਂ ਜੱਗ ਤੇ ਮੂੰਹ ਕਾਲ੍ਹਾ ॥

———

"ਆਖੇ, ਗੁਰੂ ਜੇ ਆਖੇ ਲੱਗੇ
ਬਣੀਏਂ ਵਾ—ਵਿਰੋਲੇ ॥
ਕਿਲ੍ਹੇ ਮਹੱਲ ਮੁਗਲ ਦੇ ਪਲ ਵਿੱਚ
ਕਰੀਏ ਖੋਲੇ ਖੋਲੇ ॥"

———

"ਬਹਾਉਦੀਨ" ਕਾਜ਼ੀ ਫਿਰ ਉੱਠਿਆ
ਡਾਹਡਾ ਭਰਿਆ ਪੀਤਾ ॥
ਇੰਜ ਸ਼ਰ੍ਹਾ ਇਸਲਾਮੀ ਫ਼ਤਵਾ
ਸ਼ੁਰੂ ਸੁਨਾਣਾ ਕੀਤਾ ॥

———

ਸੱਚੇ ਦੀਨ ਦੀ ਮਤੀ ਦਾਸ ਨੈ
ਬੇਅਦਬੀ ਹੈ ਕੀਤੀ ॥
ਸ਼ਾਹੀ ਅਦਬ ਅਦਾਬ ਦੀ ਛੱਡੀ
ਕਰ ਕੇ ਫੀਤੀ ਫੀਤੀ ॥

———

ਜੇ ਇਹ ਦੀਨ 'ਚ ਆਉਣਾ ਮੰਨੇ
ਮੁਆਫ਼ ਏਸ ਨੂੰ ਕਰੀਏ ॥
ਨਹੀਂ ਤੇ ਸ਼ਰ੍ਹਾ, ਆਖਦੀ, ਇਹਨੂੰ
ਆਰੇ ਹੇਠਾਂ ਧਰੀਏ ॥

———

ਧੜ ਇਸਦਾ ਦੋਫਾੜ ਜਾਂ ਹੋਵੇ
ਕਾਂ ਕੁੱਤਿਆਂ ਨੂੰ ਪਾਈਏ ॥
ਚੌਂਹ ਦਰਵਾਜ਼ੀ ਜਾਂ ਫਿਰ ਇਸਦੇ
ਟੋਟੇ ਕਰ ਟੰਗਵਾਈਏ ॥

———

ਮਤੀ ਦਾਸ : ਗੁਰਸਿੱਖਾਂ ਨੇ ਹੁਕਮ ਦੇ ਅੰਦਰ
ਮੁਢੋਂ ਰਹਿਣਾ ਸਿੱਖਿਆ ॥
ਮੌਤ ਵਿਆਹੁਣਾ ਨਿੱਡਰ ਹੋ ਕੇ
ਅਜ਼ਲੋਂ ਲੇਖੀਂ ਲਿਖਿਆ ॥

---

''ਡਰਿ ਘਰੁ, ਘਰਿ ਡਰੁ, ਡਰਿ ਡਰੁ ਜਾਇ ॥
ਸੋ ਡਰੁ ਕੇਹਾ ਜਿਤੁ ਡਰਿ, ਡਰੁ ਪਾਇ ।
ਤੁਧ ਬਿਨ ਦੂਜੀ ਨਾਹੀ ਜਾਇ ॥
ਜੋ ਕਿਛ ਵਰਤੈ ਸਭ ਤੇਰੀ ਰਜਾਇ ॥
ਡਰੀਐ ਜੇ, ਡਰੁ ਹੋਵੈ ਹੋਰੁ
ਡਰਿ ਡਰਿ ਡਰਣਾ ਮਨ ਕਾ ਸ਼ੋਰ'' ॥
(ਰਾਗ ਗਾਉੜੀ ਮ: ੧)

---

ਝੱਟ ਔਰੰਗਾ ਰੋਹ ਵਿੱਚ ਆ ਕੇ
ਸ਼ਾਹੀ ਰੋਹਬ 'ਚ ਗੱਜੇ ॥
ਸੁਣੋ ਜੱਲਾਦੋ ਮਤੀ ਦਾਸ ਨੂੰ
ਚੀਰ ਵਿਖਾਓ ਅੱਜੇ ॥

---

ਜਲਾਲ ਦੀਨ ਜੱਲਾਦ ਸਮਾਣੀਆਂ
ਇੱਕ ਦੱਮ ਅੱਗੇ ਆਇਆ ॥
ਮਗਰੇ ਭਾਈ ਕਮਾਲਾ ਉਹਦਾ
ਆਰਾ ਚੁੱਕ ਲਿਆਇਆ ॥

---

ਕਹਿਣ ਲੱਗੇ 'ਸ਼ਾਹਿ ਦੋਆਲਮ'
ਤਰਸ ਅਸੀਂ ਨ ਖਾਦੀਏ ॥
ਅੱਖ ਫਰਕਣ ਵਿੱਚ ਵੇਖਿਓ ਕਿੱਦਾਂ
ਚੀਰ ਏਸ ਨੂੰ ਪਾਈਏ ?

---

ਔਰੰਗਜ਼ੇਬ ਚੰਗੇਜ਼ ਦਾ ਚਾਚਾ
ਬੈਠਾ ਭਰਿਆ ਪੀਤਾ ॥

ਸੋਚੇ ਸਿੱਖਾਂ ਗੁਰੂ ਦਿਆਂ ਨੇ
ਮੈਨੂੰ ਖੱਜਲ ਕੀਤਾ ?

---

ਮੈਂ ਭਾਰਤ ਦਾ ਮੁਗ਼ਲ ਬਾਦਸ਼ਾਹ
ਟਿੱਚ ਕਰ ਕੇ ਇਹ ਜਾਨਣ ॥
ਮੋਮਨ ਹੋਣ ਨੂੰ ਕਹੋ ਤਾਂ ਅੱਗੋਂ
ਦੰਦੀਆਂ ਕੱਢ ਵਿਖਾਲਣ ॥

---

ਮੇਰੇ ਮੂਹਰੇ ਦੁਨੀਆਂ ਕੰਬਦੀ ॥
ਥਰ ਥਰ ਕਰੇ ਲੁਕਾਈ
ਇਹ ਮੈਨੂੰ ਪਰ ਕਹਿਣ ਔਰੰਗਾ
ਭੂਰਿਆਂ ਵਾਲੇ ਭਾਈ ॥

---

ਕੱਲ ਸੁਪਨੇ ਵਿੱਚ ਓਸ ਭਾਈ ਨੇ
ਸੰਘੀ ਮੇਰੀ ਘੁੱਟੀ ॥
ਮੈਂ ਡਡਿਆ ਕੇ ਪਲਘੋਂ ਡਿੱਗਾ
ਬੇਗਮ ਭੁੜਕ ਕੇ ਉੱਠੀ ॥

---

ਬੇਗਮ ਰਹੀ ਜਾਗਦੀ ਬੈਠੀ
ਉਹ ਨ ਮੁੜ ਕੇ ਸੁੱਤੀ ॥
ਮੈਂ ਸਰ੍ਹਾਣੇ ਹੇਠਾਂ ਰੱਖੀ
ਪੁੱਠੀ ਕਰ ਕੇ ਜੁੱਤੀ ॥

---

ਐਪਰ ਇਹਨਾਂ ਭੂਤਾਂ ਉੱਤੇ
ਟੂਣਾ ਰਾਸ ਨ ਆਇਆ ॥
ਸਣੇ ਬਿਸਤਰੇ ਪਲੰਘ, ਮੇਰੇ ਭੇ
ਭੂਤਾਂ ਨੇ ਉਲਟਾਇਆ ॥

---

ਫੇਰ ਬੋਲਿਆ "ਸੁਣੋ ਜਲਾਦੋ" !
ਦੱਸੋ ਹੱਥ ਕਰਾਰੇ ॥

ਖਾ ਖਾ ਤੁਸੀਂ ਵਜ਼ੀਫ਼ੇ ਬਣ ਗਏ
ਬਾਘੜ ਬਿੱਲੇ ਸਾਰੇ ॥

———

ਐਸੀ ਮੌਤ ਇਹਨਾਂ ਨੂੰ ਮਾਰੋ
ਲੀਕਾਂ ਕੇਰਾਂ ਕਢਾਓ ॥
ਏਸ ਦੰਦੱਈਏ ਡੂਮਣੇ ਤਾਈਂ
ਮੇਰੇ ਮਗਰੋਂ ਲਾਹੋ ॥

———

ਔਹ ਜਿਹੜਾ ਪਿਆ ਪਾਠ ਕਰ ਰਿਹੈ
ਲੰਮੀਆਂ ਹੇਕਾਂ ਲਾ ਕੇ ॥
ਉਹਨੇ ਸੀ ਨਹੀਂ ਕੀਤੀ, ਥੱਕ ਗਏ
ਅਸੀਂ ਸ਼ਕੰਜੇ ਲਾ ਕੇ ॥

———

ਮੈਨੂੰ ਉਸ ਮਲਊਨ ਆਖਿਐ
ਕਿਹੈ ਸ਼ਤਾਨ ਦਾ ਜਾਇਆ ॥
ਮੇਰੀਆਂ ਸੱਤ ਪੀਹੜੀਆਂ ਤਾਈਂ
ਡੱਕਰ ਅੱਗੇ ਲਾਇਆ ॥

———

ਆਖੇ, ਮੁਗਲਾਂ ਦੇ ਦਿਨ ਮੁੱਕੇ
ਹੋ ਗਿਆ ਸਮਝੋ ਕੂੰਡਾ ॥
ਭਜਦਿਆਂ ਰਾਹ ਨਹੀਂ ਲੱਭਣਾ ਜਿਸਦਮ
ਸਿੱਖਾਂ ਫੇਰਿਆ ਖੂੰਡਾ ॥

———

ਤੇਗ਼ ਬਹਾਦਰ ਦੇ ਜਾਏ ਨੇ
ਤੇਗ ਜਦੋਂ ਲਿਸ਼ਕੌਣੀ ॥
ਦਿੱਲੀ ਢਿੱਲੀ ਹੋ ਜਾਣੀ, ਸਿਰ
ਮੁਗ਼ਲਾਂ ਆਫਤ ਆਉਣੀ ॥

———

ਛੇਤੀ ਕਰੋ ਉਸ ਬਘਿਆੜ ਨੂੰ
ਕਰਨੋ ਪਾਠ ਹਟਾਓ ॥

ਜਾਂ ਮੇਰੇ ਲਈ ਮੌਲਵੀ ਪਾਸੋਂ
ਹੁਣ ਤਾਅਵੀਜ਼ ਮੰਗਾਓ ॥

———

ਕਸਮ ਕੁਰਾਨ ਦੀ ਮੈਨੂੰ ਉਸ ਦੀਆਂ
ਅੱਖਾਂ ਤੋਂ ਡਰ ਲੱਗੇ ॥
ਉਹਦੀ ਤਾਂ ਹਰ ਤੱਕਣੀ ਮੈਨੂੰ
ਵਾਂਗ ਛੁਰੀ ਦੇ ਵੱਜੇ ॥

———

ਨਿੱਤ ਸੁਣਾ ਕੇ ਮੈਨੂੰ ਆਖੇ
"ਮਰਨੇ ਮੁਗ਼ਲ ਕਮੀਣੇ ॥
ਰਾਜ ਸਿੱਖਾਂ ਨੇ ਕਰਨੈ ਮੁਗ਼ਲਾਂ
ਜ਼ਹਿਰ ਪਿਆਲੇ ਪੀਣੇ ॥"

———

ਫੇਰੋ ਇਸ ਦੇ ਸਿਰ ਤੇ ਆਰਾ
ਵਿੱਚ ਸ਼ਕੰਜੇ ਕੱਸੋ ॥
ਚੀਰ ਚੀਰ ਖਲਪਾੜਾ ਕਰ ਦਿਓ
ਹੱਥ ਮੁਗ਼ਲ ਦੇ ਦੱਸੋ ॥

———

ਕਹਿਣ ਲੱਗੇ ਜੱਲਦਾ ਕੱਢ ਕੇ
ਬਲ਼ਦਾਂ ਵਰਗੇ ਡੇਲੇ ॥
ਵੇਖ ਕੇ ਖ਼ੁਦਾ ਪਨਾਹ ਉਹ ਮੰਗੂ ॥
ਜਿਸ ਦੇ ਹਨ ਇਹ ਚੇਲੇ ॥

———

ਮਤੀ ਦਾਸ ਹੱਸ ਆਖਿਆ ਅੱਗੋਂ
ਓਏ ਮੂਰਖ ਦਿਓ ਜਾਇਓ ॥
ਵੇਖਿਓ ਕਿਧਰੇ ਦਹੀਂ ਭੁਲੇਖੇ
ਚੱਬ ਕੁਪਾਹ ਨ ਜਾਇਓ ॥

———

ਮੇਰੇ ਤੇਗ਼ ਬਹਾਦਰ ਗੁਰੂ ਦੀ
ਕੁੱਲ ਜਗਤ ਤੇ ਛਾਇਆ ॥

ਅਰਸ਼ਾਂ ਉੱਤੇ ਚਾੜ੍ਹਿਆ ਉਸ ਨੂੰ
ਜਿਸ ਨੂੰ ਚਰਨੀ ਲਾਇਆ ॥

———

ਰੋਗ, ਸੋਗ, ਦੁੱਖ, ਜਰਾ ਮਰਾ, ਫਿਰ
ਪੋਹ ਨ ਉਸਨੂੰ ਸੱਕੇ ॥
ਮੌਤੋਂ ਮੂਲ ਨ ਡਰਦੇ ਆਸ਼ਕ ॥
ਸਿੱਖ ਸਤਿਗੁਰ ਦੇ ਪੱਕੇ

———

ਚੀਰਨ ਲੱਗੇ ਆਰਾ ਜਿਸ ਦਮ
ਹੋ ਕੇ ਲੋਹੇ—ਲਾਖੇ ॥
ਅੱਗੋਂ ਹੱਸ ਕੇ ਮਤੀ ਦਾਸ ਇੰਜ
ਜੱਲਾਦਾਂ ਨੂੰ ਆਖੇ ॥

———

ਨਮਕ-ਹਰਾਮੀ ਬਣੋ ਨ ਸ਼ੋਹਦਿਓ
ਨਮਕ ਹਲਾਲ ਕਹਾਓ ॥
ਪਹਿਲੋਂ ਖੁੰਢੇ ਆਰੇ ਤਾਈਂ
ਤਿੱਖਾ ਤੇ ਕਰ ਲਿਆਓ ॥

———

ਮੈਂ ਜਪੁ ਜੀ ਦੀ ਸਾਣ ਤੇ ਏਧਰ
ਮਨ ਤਿੱਖਾ ਹੈ ਕਰਨਾ ॥
ਮਾਰ ਲਓ ਆਰੇ ਨੂੰ ਰੇਤੀ
ਫਿਰ ਮੇਰੇ ਸਿਰ ਧਰਨਾ ॥

———

ਦੁਨੀਆਂ ਵੇਖੂ 'ਜਬਰ' 'ਸਬਰ' ਦੇ
ਹੁੰਦੇ ਹੱਥ ਕਰਾਰੇ ॥
ਵੇਖੀਏ ਸਿਦਕ ਤੇ ਆਰੇ ਵਿੱਚੋਂ
ਕਿਹੜਾ ਜਿੱਤੇ ਹਾਰੇ ?

———

ਓਧਰ ਆਰਾ ਚੱਲੇ ਏਧਰ ॥
ਧੁਨ ਜਪੁ ਜੀ ਦੀ ਚੱਲੇ ॥

ਜਿਓਂ ਜਿਓਂ ਮਸਤਕ ਚਿਰਦਾ ਜਾਵੇ
ਹੁੰਦੇ ਭਾਗ ਸਵੱਲੇ ॥

———

ਜਪੁ ਜੀ ਸਾਹਬ ਦਾ ਜਦੋਂ ਸਿੱਖ ਨੇ
ਪਾਠ ਕਰ ਲਿਆ ਪੂਰਾ ॥
ਘੰਡੀ ਵਿੱਚੋਂ ਆਰੇ ਦੇ ਸੰਗ
ਬੋਲ ਪਿਆ ਸਿੱਖ ਸੂਰਾ ॥

———

"ਪਵਣੁ ਗੁਰੂ ਪਾਣੀ ਪਿਤਾ
ਮਾਤਾ ਧਰਤਿ ਮਹੱਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ
ਖੇਲੈ ਸਗਲ ਜਗੱਤੁ ॥
ਚੰਗਿਆਈਆਂ ਬੁਰਿਆਈਆਂ
ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ
ਕੇ ਨੇੜੈ ਕੇ ਦੂਰ ॥
ਜਿੱਨੀ ਨਾਮੁ ਧਿਆਇਆ
ਗਏ ਮਸਕਤਿ ਘਾਲਿ ॥
ਨਾਨਕ ਤੇ ਮੁੱਖ ਉੱਜਲੇ
ਕੇਤੀ ਛੁੱਟੀ ਨਾਲਿ ॥"

———

## ਦਿਆਲਾ ਜੀ

ਮਤੀ ਦਾਸ ਕਰਬਾਨੀ ॥
ਵੱਡੀ ਦੇ ਗਿਆ
ਐਸਾ ਬੀਰ ਲਸਾਨੀ ॥
ਵਿਰਲਾ ਜੰਮਦਾ ॥

———

ਮੁਗ਼ਲਾਂ ਦੀ ਬਦਨਾਮੀ
ਹੋਈ ਪੁੱਜ ਕੇ ॥
ਸ਼ਾਹ ਸੂਰਤ ਸ਼ੈਤਾਨੀ
ਜਾਏ ਨਿੱਘਰਦਾ ॥

---

ਭਾਈ ਦਿਆਲੇ ਥਾਪੀ
ਮਾਰ ਕੇ ਪੱਟ ਤੇ ॥
ਕਿਹਾ, 'ਔਰੰਗੇ ਪਾਪੀ'
ਕੀ ਤੂੰ ਕਰ ਲਿਆ ॥
ਜਾਊ ਧਰਤ ਸਰਾਪੀ
ਤੇਰੀ ਹੋਂਦ ਤੋਂ ॥
ਕਾਲ ਵੱਡਾ ਪ੍ਰਤਾਪੀ ॥
ਤੇਰੇ ਸਿਰ ਖੜਾ ॥

---

ਸੁਣੀ ਔਰੰਗਿਆ ਸੋ
ਆਂਓਂਦੀ ਅੰਬਰੋਂ ॥
ਇਕ ਤੋਂ ਹੋ ਗਏ ਦੋ
ਮੱਤੀ ਦਾਸ ਨੇ ॥
ਕਾਲ ਨ ਸੱਕੇ ਪੋਹ
ਅਮਰ ਹੈ ਆਤਮਾ ॥
ਅਪਣੀ ਜਾਨ ਲਕੋ
ਮਰਨੇ ਜੋਗਿਆ ॥

---

ਮਤੀ ਦਾਸ ਨੂੰ ਚੀਰ
ਅਕਲੋਂ ਅੱਨ੍ਹਿਆਂ ॥
ਕਰ ਲਿਆ ਲੀਰੋ ਲੀਰ
ਰਾਜ ਤੂੰ ਅਪਣਾ ॥
ਰੁਲਣਾ ਪਊ ਅਖ਼ੀਰ
ਤਿਰੀ ਔਲਾਦ ਨੂੰ ॥
ਤਿਰੇ ਜਿਹਾ ਬੇਪੀਰ
ਕੋਈ ਨ ਜੰਮਣਾ ॥

---

ਹੋ ਗੁੱਸੇ ਵਿਚ ਲਾਲ
ਔਰੰਗਾ ਬੋਲਿਆ ॥
ਕਰ ਦੇਵੋਂ ਪਾਮਾਲ
ਸਿੱਖੜੇ ਗੁਰੂ ਦੇ ॥
ਬਹਾਉਦੀਨਾ ਭਾਲ
ਨੁਕਤਾ ਸ਼ਰ੍ਹਾ ਦਾ ॥
ਝੱਲੀ ਜਾਏ ਨ ਝਾਲ
ਜਿਸ ਦੀ ਇਨ੍ਹਾਂ ਤੋਂ ॥

———

ਮੁਫ਼ਤੀ ਬਹਾਉਦੀਨ
ਸੁਣਦਿਆਂ ਬੋਲਿਆ ॥
ਮਨਦੇ ਮੂਲ ਨ ਈਨ
ਸਿੱਖੜੇ ਗੁਰਾਂ ਦੇ ।,
ਇਹ ਮਲਊਨ ਮਲੀਨ
ਕਿੱਥੋਂ ਟੱਕਰੇ ॥
ਆਓਂਦਾ ਨਹੀਂ ਯਕੀਨ
ਤਸੀਹੇ ਝੱਲਦੇ ॥

———

ਕਰ ਲੈ ਦੀਨ ਕਬੂਲ
ਮੁਫ਼ਤੀ ਆਖਿਆ ॥
ਮਰ ਕਿਓਂ ਰਿਹੈਂ ਫ਼ਜ਼ੂਲ
ਖ਼ਾਤਰ ਬ੍ਰਾਹਮਣਾ ॥
ਜ਼ਾਮਨ ਰੱਬ ਰਸੂਲ
ਤੈਨੂੰ ਬਖਸ਼ ਦਊ ॥
ਕੋਈ ਊਲ ਜਲੂਲ
ਦਿਖਾ ਦੇ ਕਰਾਮਾਤ ॥

———

ਭਾਈ ਦਿਆਲੇ ਹੱਸ
ਏਦਾਂ ਆਖਿਆ ॥
ਕਰਮਾਤ ਨਹੀਂ ਦੱਸ ?
ਮਰਨਾ ਹੱਸਦਿਆਂ ॥

ਰਾਜੇ ਦੇ ਸਿਰ ਭੱਸ
ਪਾਈ ਫ਼ੱਕਰਾਂ ॥
ਹੋਈ ਤੁਹਾਡੀ ਬੱਸ
ਰੋਂਦੇ ਜਾਪਦੇ ॥

---

ਕੇਡਾ ਅਕਲ ਦਾ ਮੋਟਾ
ਮੁਫ਼ਤੀ ਬਣ ਗਿਆ ॥
ਸ਼ਰ੍ਹਾ ਦਾ ਫੜ ਕੇ ਸੋਟਾ
ਹਿੱਕੇਂ ਮੋਮਨਾ ॥
ਮੈਂ ਬੱਧਾ ਸਿਦਕ ਲੰਗੋਟਾ ॥
ਪਿੜ ਵਿੱਚ ਕੁੱਦਿਆ ॥
ਪੈਂਡਾ ਕਰ ਨ ਖੋਟਾ
ਮੇਰਾ ਸਵਰਗ ਦਾ ॥

---

ਮੁਫ਼ਤੀ ਕਰ ਕੇ ਲਾਲ
ਅੱਖਾਂ ਕਬਰੀਆਂ ॥
ਮੂੰਹੋਂ ਝੱਗ ਉਗਾਲ
ਬੋਲਣ ਲੱਗਿਆ ॥
ਦੇਗ 'ਚ ਦਿਓ ਉਬਾਲ
ਨਾਮਾਕੂਲ ਨੂੰ ॥
ਮਤੀ ਦਾਸ ਦੇ ਨਾਲ
ਰਲਾਓ ਏਸ ਨੂੰ ॥

---

ਭਾਈ ਦਇਆਲੇ ਵੱਲ
ਸਤਿਗੁਰ ਦੇਖਿਆ ॥
ਆਖੀ ਨ ਕੋਈ ਗੱਲ
ਮੂੰਹੋਂ ਬੋਲ ਕੇ ॥
"ਰੱਖੋ ਮੇਰੀ ਭੱਲ"
ਦਿਆਲੇ ਆਖਿਆ ॥
"ਜਾਂ ਤੂੰ ਮੇਰੇ ਵੱਲ
ਭੈ ਫਿਰ ਕਾਸ ਦਾ ?

---

ਲੱਗੇ ਅੱਗ ਭਖਾਣ
ਜ਼ਾਲਮ ਭੱਠ ਵਿੱਚ ॥
ਦੇਗੇ ਦੇ ਵਿੱਚ ਆਣ
ਦਇਆਲਾ ਬਹਿ ਗਿਆ ॥
ਉੱਚੀ ਉੱਚੀ ਗਾਣ
ਬਾਣੀ ਲੱਗਿਆ ॥
ਬੁਲ੍ਹੀਆਂ ਵੱਖ ਮੁਸਕਾਣ
ਚੜ੍ਹੀਆਂ ਰੰਗਣਾ ॥

———

ਸਤਿਗੁਰ ਵੱਲੇ ਮੁੱਖ
ਕੀਤਾ ਓਸ ਨੇ ॥
ਏਹੋ ਹੈ ਸੀ ਭੁੱਖ
ਮੇਰੀ ਆਖ਼ਰੀ ॥
ਸਤਿਗੁਰ ਦੇ ਸਨਮੁੱਖ
ਦਿਆਂ ਪਰਾਨ ਮੈਂ ॥
ਸਫਲੀ ਹੋਵੇ ਕੁੱਖ
ਮੇਰੀ ਮਾਤ ਦੀ ॥

———

ਕੀਤੀ ਫਿਰ ਅਰਦਾਸ
ਦਿਆਲੇ ਭਾਈ ਨੇ ॥
ਇਕੋ ਤੇਰੀ ਆਸ
ਪੰਜਵੇਂ ਪਾਤਸ਼ਾਹ ॥
ਤੂੰ ਜਹਾਂਗੀਰ ਦਾ ਨਾਸ
ਕੀਤਾ ਉਬਲ ਕੇ ॥
ਜਾਪੇਂ ਬੈਠਾ ਪਾਸ
ਦੇਗ 'ਚ ਦਾਤਿਆ ॥

———

"ਤਾਤੀ ਵਾਉ ਨ ਲਾਗਈ ਪਾਰਬ੍ਰਹਮ ਸਰਣਾਈ
ਚਉਗਿਰਦ ਹਮਾਰੇ ਰਾਮ ਕਾਰ ਦੁੱਖ ਲੱਗੇ ਨ ਭਾਈ ॥
ਸਤਿਗੁਰ ਪੂਰਾ ਭੇਟਿਆ ਜਿਨਿ ਬਣਤ ਬਣਾਈ
ਰਾਮ ਨਾਮ ਅਉਖਧ ਦੀਆ ਏਕਾ ਲਿਵ ਲਾਈ ॥

ਰਾਖ ਲੀਏ ਤਿਨ ਰੱਖਣਹਾਰ ਸੱਭ ਬਿਆਧ ਮਿਟਾਈ
ਕਹੁ ਨਾਨਕ ਕ੍ਰਿਪਾ ਭਈ ਪ੍ਰਭ ਭਏ ਸਹਾਈ'' ॥
(ਬਿਲਾਵਲ ਮਹਲਾ ੫ ॥ ਪੰਨਾ ੮੧੯)

ਤੇਰੀ ਇੱਕੋ ਯਾਦ
ਦੇਂਦੀ ਹੌਸਲਾ ॥
ਜਾਪਣ ਇਹ ਜੱਲਾਦ
ਬੱਚੇ ਖੇਡਦੇ ॥
ਆਵੇ ਬੜਾ ਸਵਾਦ
ਦੇਗੇ ਨਾਂਹਦਿਆਂ ॥
ਚਿੱਤ ਹੋਇਆ ਫ਼ੌਲਾਦ
ਤੈਨੂੰ ਚਿਤਵਿਆਂ ॥

———

ਤਲਿਆ ਗਿਆ ਦਿਆਲਾ
ਜਿਸਦਮ ਦੇਗ ਵਿੱਚ ॥
ਚਿਹਰੇ ਨੂਰ ਨਿਰਾਲਾ ॥
ਆਇਆ ਗੁਰਾਂ ਦੇ
ਤੇਲ ਦਾ ਉਹਨੂੰ ਉਬਾਲਾ ॥
ਪੋਹ ਨ ਸੱਕਿਆ ॥
ਜੀਣੋ ਮਰਨ ਸੁਖਾਲਾ ॥
ਬੁੱਚੜ ਰਾਜ ਵਿੱਚ ॥

———

'ਸਤੀ ਦਾਸ' ਤੱਦ ਬੋਲੀ
ਮਾਰੀ ਹੱਸ ਕੇ ॥
ਮੁਗ਼ਲਾਂ ਕੜ੍ਹੀ ਹੈ ਘੋਲੀ
ਅਪਣੀ ਸ਼ਰ੍ਹਾ ਵਿੱਚ ॥
ਰਲ ਮਿਲ ਬੁੱਚੜ ਟੋਲੀ
ਰਾਜ ਕਮਾ ਰਹੀ
ਪੈਰਾਂ ਹੇਠ ਮਧੋਲੀ
ਰੂਹ ਇਨਸਾਫ਼ ਦੀ ॥

———

ਭਾਈ ਦਿਆਲਾ ਪਾਇਆ
ਕਾਹਦਾ ਦੇਗ ਵਿੱਚ ?
ਜੜ੍ਹੀਂ ਹੈ ਤੇਲ ਚੁਆਇਆ
ਮੁਗਲਾਂ ਅਪਣੀ ॥
ਜ਼ਾਲਮਾਂ ਕਹਿਰ ਕਮਾਇਆ
ਅੱਨ੍ਹੇ ਹੋ ਗਏ ॥
ਵਕਤ ਅਖ਼ੀਰੀ ਆਇਆ
ਮੁਗਲਈ ਰਾਜ ਦਾ ॥

———

ਭਖਿਆ ਫੇਰ ਔਰੰਗਾ
ਵਾਂਗ ਅੰਗਾਰ ਦੇ ॥
ਸਿੱਖਾਂ ਛੇੜਿਆ ਪੰਗਾ
ਖ਼ਾਤਰ ਹੋਰਨਾ ॥
ਕੰਮ ਨਹੀਂ ਹੈ ਚੰਗਾ
ਇਹਨਾ ਵਾਸਤੇ ॥
'ਸਤੀ ਦਾਸ' ਦਾ ਕੰਘਾ
ਕਰ ਦਓ ਹੁਣੇ ਹੀ ॥

———

ਮੁਫ਼ਤੀ ਫੜੀ ਕਿਤਾਬ
ਨਸੌੜੀਆਂ ਚਾਹੜ ਕੇ ॥
ਕਾਫ਼ਰਾਂ ਕਤਲ, ਸਵਾਬ
ਸ਼ਰ੍ਹਾਂ 'ਚ ਲਿਖਿਆ
ਹੋਵੋ ਨ ਬੇਤਾਬ ॥
ਹੱਸਦਿਆਂ ਵੇਖ ਕੇ
ਅਜ਼ਲੋਂ ਪਊ ਅਤਾਬ
ਉੱਤੇ ਇਨ੍ਹਾਂ ਦੇ ॥

———

'ਸਤੀ ਦਾਸ' ਹੁਣ ਬੋਲ
ਕੀ ਹੈ ਚਾਹੁੰਦਾ ?
ਦਿਲ ਦੀ ਘੁੰਡੀ ਖੋਹਲ
ਆ ਜਾ ਦੀਨ ਵਿੱਚ ॥

ਜਾਂ ਕਰਾਮਤ ਦਾ ਫੋਲ
ਗੁਥਲਾ ਅਪਣਾ ॥
ਯਾਂ ਤਲਵਾਰੀਂ ਤੋਲ
ਅਪਣੀ ਜਿੰਦ ਨੂੰ ॥

——

ਸਤੀ ਦਾਸ ਕਿਹਾ, ਆਓ
ਖ਼ੂਬ ਤਿਆਰ ਹੋ ॥
ਮੁਫ਼ਤ ਖੋਰ ਸਦਵਾਓ
ਜੱਗ ਤੇ ਮੁਫ਼ਤੀਓ ॥
ਲੱਗਦੀ ਵਾਹ ਲਗਾਓ
ਵੱਡਿਓ ਮੋਮਿਨੋ ॥
ਹਰ ਸ਼ਸਤ੍ਰ ਅਜ਼ਮਾਓ
ਸਾਡੀ ਹਿੱਕ ਤੇ ॥

——

ਫ਼ਤਵਾ ਕਿਹਾ ਸੁਣਾ
ਬਹਾਉਦੀਨ ਨੇ ॥
ਖ਼ੂਬ ਮਾਰੋ ਤੜਪਾ
ਇਸ ਬੇਪੀਰ ਨੂੰ ॥
ਰੂੰ ਵਿੱਚ ਇਹਨੂੰ ਮੜ੍ਹਾ
ਬੱਨ੍ਹੋ ਰੱਸੀਆਂ ॥
ਤੇਲ ਉੱਤੇ ਛਿੜਕਾ
ਅੱਗ ਲਗਾ ਦਿਓ ॥

——

ਦੋਹਾਂ ਜਲਾਂਦਾ ਆਣ
ਢਾਹਿਆ ਸਤੀ ਦਾਸ ॥
ਲੱਗੇ ਰੂੰ ਬਨ੍ਹਾਣ
ਉਹਦੇ ਜਿਸਮ ਤੇ ॥
ਤੇਲ ਵੀ ਡੋਹਲਿਆ ਆਣ
ਪੀਪੇ ਉਲਟ ਕੇ ॥
ਲਾਈ ਅਗਨੀ ਆਣ
ਅੰਤ ਜਲਾਦ ਨੇ ॥

——

ਮਤੀ ਦਾਸ ਨੇ ਹਾਏ
ਮੁੱਖੋਂ ਕਹੀ ਨ ॥
ਬਾਣੀ ਪੜ੍ਹਦਾ ਜਾਏ
ਉੱਚੀਆਂ ਸੁਰਾਂ ਵਿੱਚ ॥
ਮੁਗਲ, ਪੈਣ ਹਲਕਾਏ
ਕੁੱਤੇ ਵਾਂਗਰਾਂ ॥
(ਪਰ) ਬੰਦੇ ਹੱਥ ਨ ਆਏ
ਉਡੱਦੀ ਆਤਮਾ ॥

---

ਕੱਠ ਬੜਾ ਕਰਵਾਇਆ
ਸੀ ਔਰੰਗ ਨੇ ॥
ਲੋਕਾਂ ਤਾਈਂ ਬੁਲਾਇਆ
ਡੌਂਡੀ ਫੇਰ ਕੇ ॥
ਤਾਂ ਕਿ ਜਾਏ ਦਿਖਾਇਆ
ਧਵਾਂ ਸਿਕੰਦਰੀ ॥
ਪੱਕਾ ਜਾਏ ਬਿਠਾਇਆ
ਡਰ ਭੌ ਮੁਗਲ ਦਾ ॥

---

'ਤਰਾਹ' 'ਤਰਾਹ' ਕਰ ਉੱਠੇ
ਲੋਕੀਂ ਵੇਖ ਕੇ ॥
ਕੀਤੇ ਜ਼ੁਲਮ ਅਪੁੱਠੇ
ਮੁਗਲਾਂ ਬੁੱਚੜਾਂ ॥
ਜਿਵੇਂ ਕਸਾਈਆਂ ਕੁੱਠੇ
ਢਾ ਢਾ ਬੱਕਰੇ ॥
ਸਤਿਗੁਰ ਆਣ ਤਰੁੱਠੇ
"ਸੂਲਾਂ, ਸੂਲੀਆਂ ॥"

---

ਰੋਂਦੇ ਘਰਾਂ ਨੂੰ ਜਾਣ
ਸੱਭ ਨਰ ਨਾਰੀਆਂ ॥
ਵੈਣ ਸੁਆਣੀਆਂ ਪਾਣ
ਜਾਣ ਨ ਝੱਲੀਆਂ ॥

ਧਰਤੀ ਤੇ ਅਸਮਾਨ
ਪਿੱਟ ਪਿੱਟ ਰੋ ਰਹੇ ॥
ਮੁਗ਼ਲ ਤਰਸ ਨ ਖਾਣ
ਆਦਮ ਭੱਖਣੇ ॥

———

ਫੇਰ ਕਿਹਾ ਲਲਕਾਰ
ਔਰੰਗਜ਼ੇਬ ਨੇ ॥
ਸੱਭ ਦੇ ਚਾਰੋ ਚਾਰ
ਟੋਟੇ ਕਰ ਲਵੋ ॥
ਹਰ ਦਰਵਾਜਿਓਂ ਬਾਹਰ
ਟੰਗੋ ਇਹਨਾਂ ਨੂੰ ॥
ਮੁਰਦੇ ਕਰੋ ਖ਼ੁਆਰ
ਰੱਜ ਕੇ ਇਨ੍ਹਾਂ ਦੇ ॥

———

ਸਤਿਗੁਰ ਸੀਸ ਝੁਕਾਇਆ
ਨੂਰੀ ਅਪਣਾ ॥
ਸਿੱਖੋ ਘੋਲ ਘੁਮਾਇਆ
ਅੱਜ ਮੈਂ ਤੁਸਾਂ ਤੋਂ ॥
ਅਪਣਾ ਧਰਮ ਨਿਭਾਇਆ
ਦੇ ਕੁਰਬਾਨੀਆਂ ॥
ਅੰਤ ਕਿਨੇ ਨ ਪਾਇਆ
ਸ਼ਹੀਦੋ ਤੁਸਾਂ ਦਾ ॥

———

## ਔਰੰਗਜ਼ੇਬ ਦੀ ਹਾਲਤ

ਖੰਭ ਔਰੰਗਾ ਝਾੜ
ਛਿੱਥਾ ਪੈ ਗਿਆ ॥
ਸਾਰਾ ਉਹਦਾ ਮੁਤਾੜ
ਪਲ ਵਿੱਚ ਲਹਿ ਗਿਆ ॥
ਅੰਦਰੋਂ ਉੱਠੇ ਸਾੜ

ਭਬੂਕੇ ਮਾਹ ਕੇ ॥
ਕਿਹਾ ਗੁਰਾਂ ਨੂੰ ਤਾੜ
ਲਾਲੋ ਲਾਲ ਹੋ ॥

———

ਦੇਖ ਲਿਆ ਜੇ ਹਾਲ
ਅੱਖੀਂ ਅਪਣੀ ?
ਹੋਈ ਸਿੱਖਾਂ ਨਾਲ
ਜੱਗੋਂ ਤੇਰ੍ਹਵੀਂ ॥
ਏਦਾਂ ਈਂ ਕਰੂੰ ਹਲਾਲ
ਗੁਰੂਆਂ ਵੇਖ ਲੈ ॥
ਸਿਰ ਤੋਂ ਹੋਣੀ ਟਾਲ੍ਹ
ਜੇ ਟਾਲ੍ਹੀ ਜਾਂਵੰਦੀ ॥

———

'ਗੁਰਾਂ ਆਖਿਆ ਧੰਨ
ਇਹ ਮੇਰੇ ਸੂਰਮੇ ॥
ਸਕਦਾ ਕੋਈ ਨ ਭੰਨ
ਇਰਾਦੇ ਇਨ੍ਹਾਂ ਦੇ ॥
ਕਿਸੇ 'ਲਈ ਨ ਬੰਨ੍ਹ'
'ਸੁਤੰਤ੍ਰ ਆਤਮਾ ॥
ਲੱਗੇ ਕਦੀ ਨ ਸੰਨ੍ਹ
'ਸੱਚੇ ਨਾਮ ਨੂੰ' ॥

———

ਸ਼ਾਹ ਕਿਹਾ ਲੈ ਜਾਓ
ਫ਼ੌਰਨ ਗੁਰੂ ਨੂੰ ॥
ਕਰੜੀ ਜਿਹਲ 'ਚ ਪਾਓ
ਰਾਤੀਂ ਏਸ ਨੂੰ ॥
ਤਰਲੇ ਇਹਦੇ ਕਢਾਓ
ਪੂਰਾ ਤਾਣ ਲਾ ॥
ਹਾਜ਼ਰ ਫੇਰ ਕਰਾਓ
ਸੂਰਜ ਚੜ੍ਹਦਿਆਂ ॥

———

ਨੌਵੇਂ ਗੁਰਾਂ ਨੂੰ ਫੜ ਕੇ
ਡੱਕਿਆ ਜਿਹਲ ਵਿੱਚ ॥
ਰੱਖਿਆ ਪਿੰਜਰੇ ਕੜ ਕੇ
ਉਹਨਾਂ ਲੋਹੇ ਦੇ ॥
ਅਬਦੁੱਲੇ ਨੇ ਤੜਕੇ
ਹੁੰਦਿਆਂ ਆਖਿਆ ॥
"ਨਿਕਲੋ ਘੋੜੇ ਚੜ੍ਹਕੇ
ਅਜੇ ਵੀ ਪਾਤਸ਼ਾਹ ॥"

---

ਫੇਰ ਗੁਰਾਂ ਸਮਝਾਇਆ
ਨਾਲ ਪਿਆਰ ਦੇ ॥
"ਮੈਂ ਅਬਦੁੱਲਿਆ ਆਇਆ"
ਅਪਣੇ ਆਪ ਹਾਂ ॥
ਜ਼ਿੱਮੇ ਸਾਡੇ ਲਾਇਆ
ਕੰਮ ਅਕਾਲ ਨੇ ॥
ਚਾਹਨਾਂ ਉਹਨੂੰ ਨਿਭਾਇਆ
ਅਪਣਾ ਸੀਸ ਦੇ ॥

---

ਅਬਦੁੱਲਾ ਨੀਰ ਵਹਾਂਉਂਦਾ
ਨੈਣੋਂ ਟੁਰ ਗਿਆ ॥
ਸਤਿਗੁਰ ਨੂੰ ਸਮਝਾਉਂਦਾ
ਸੇਵਕ ਹੰਭਿਆ ॥
ਤੜਕਾ ਹੁੰਦਾ ਆਂਓਦਾ
ਉਹਨੇ ਤੱਕਿਆ ॥
ਜੈਤੇ ਤਾਈਂ ਬੁਲਾਉਂਦਾ
ਅੰਦਰ ਜਿਹਲ ਦੇ ॥

---

ਕਹੇ ਗਾਮਿਆਂ ਯਾਰਾ
ਭਾਈ ਜੈਤਿਆ ॥
ਕਹਿਰ ਹੋਇਗਾ ਭਾਰਾ
ਅੱਜ ਦਿਨ ਚੜ੍ਹਦਿਆਂ ॥

ਚਾਂਦਨੀ ਚੌਂਕ 'ਚ ਕਾਰਾ
ਵੱਡਾ ਵਰਤਣੈ ॥
ਦੱਸ ਮਾਜਰਾ ਸਾਰਾ
ਸਿੱਖਾਂ ਤਾਈਂ ਇਹ ॥

———

ਟੁਰਿਆ ਜੈਤਾ ਭਾਈ
ਝਾੜੂ ਫੇਰ ਕੇ ॥
ਓਹਨੇ ਧੌਣ ਨਿਵਾਈ
ਗੁਰਾਂ ਨੂੰ ਪਿੰਜਰੇ ॥
ਆਇਆ ਵਾਹੋ ਦਾਹੀ
ਲੱਖੀ ਸ਼ਾਹ ਦੇ ॥
ਸਾਰੀ ਗੱਲ ਸਮਝਾਈ
ਪੜਦੇ ਨਾਲ ਸੀ ॥

———

ਫੇਰ ਪਰਤ ਕੇ ਆਇਆ
ਝਬਦੇ ਜਿਹਲ ਨੂੰ ॥
ਸਤਿਗੁਰ ਤਾਈਂ ਨੁਹਾਇਆ
ਮਲ੍ਹ ਮਲ੍ਹ ਖੂਹੀ ਤੇ ॥
ਚਾਂਦਨੀ ਚੌਂਕ ਲਗਾਇਆ
ਝਾੜੂ ਪਰਤ ਕੇ ॥
ਜਿੱਥੇ ਸੀ ਛਿੜਕਾਇਆ
ਪਾਣੀ ਮਾਸ਼ਕੀ ॥

———

## ਸ਼ਹਾਦਤ

ਇੱਕ ਖਲੋਤਾ ਰੁੱਖ ਸੀ
ਕੁਤਵਾਲੀ ਦੇ ਕੋਲ ॥
ਨ੍ਹਾ, ਕੇ ਸਤਿਗੁਰ ਬੈਠ ਗਏ
ਉਹਦੇ ਹੇਠ ਅਡੋਲ ॥

———

ਪਾਠ ਉਨ੍ਹਾਂ ਨਿੱਤ ਨੇਮ ਦਾ
ਕੀਤਾ ਚਿੱਤ ਲਗਾ ॥
ਮੂਲ ਨ ਮਨ ਵਿੱਚ ਤੌਖਲਾ
ਚਿੱਤ ਅਡੋਲ ਰਿਹਾ ॥

———

ਮੱਘਰ ਸੁਦੀ ਸੀ ਪੰਜਵੀਂ
ਨਵੰਬਰ ਗਿਆਰਾਂ ਜਾਨ ।
ਸੋਲਾ ਸੌ ਪੰਝੱਤਰਾ
ਈਸਵੀ ਸੱਨ ਮਹਾਨ ॥

———

ਡੁਸਕ ਡੁਸਕ ਕੇ ਰਾਤ ਭਰ
ਤਾਰੇ ਹੋਏ ਅਲੋਪ ॥
ਮੌਤ ਚਰੱਖੜੇ ਛੋਹਿਆ
ਸੂਰਜ ਕਿਰਨਾ ਛੋਪ ॥

———

ਸੂਰਜ ਸੋਚਾਂ ਸੋਚਦਾ
ਜੱਗ ਤੇ ਚੜ੍ਹਾਂ ਨ ਅੱਜ ॥
ਮੁਗ਼ਲਾਂ ਨੇ ਰੱਬ ਮਾਰਨਾ
ਪਾ ਕੇ ਮੇਰਾ ਪੱਜ ॥

———

ਪਰ ਫਿਰ ਸੂਰਜ ਸੋਚਿਆ
ਕਿਓਂ ਨ ਜਾਂਦੀ ਵਾਰ ॥
ਦਰਸ਼ਨ ਪਾ ਕੇ ਗੁਰਾਂ ਦੇ
ਲਵਾਂ ਮੈਂ ਸੀਨਾ ਠਾਰ ॥

———

ਵੀਰ ਵਾਰ ਦਾ ਦਿਹੋਂ ਸੀ
ਸੂਰਜ ਉੱਗਿਆ ਲਾਲ ॥
ਸਾਵੀ ਸਾਵੀ ਧਰਤ ਤੇ
ਫੇਰੀ ਸੂਹੀ ਝਾਲ ॥

———

ਪਹਿਰ ਦਿਨ ਚੜ੍ਹੇ ਬਾਦਸ਼ਾਹ
ਪੁੱਜਾ ਓਥੇ ਆਣ ॥
ਨਾਲ ਓਸਦੇ ਅਹਿਲਕਾਰ
ਫ਼ੌਜੀ ਖੱਭੀ ਖਾਨ ॥

---

"ਆਖੇ ਤੁਸਾਂ ਨੂੰ ਚੜ੍ਹ ਗਿਆ
ਇੱਕ ਭਅੱਸਬ ਝੱਲ ॥
ਨਫ਼ਰਤ ਕਰਦੇ ਦੀਨ ਨੂੰ
ਝੁਕਦੇ ਹਿੰਦੂ ਵੱਲ" ॥

---

ਗੁਰਾਂ ਕਿਹਾ, "ਸੁਣ ਬਾਦਸ਼ਾਹ"
ਝੂਠੀ ਤੇਰੀ ਬਾਤ ॥
ਸਾਡੇ ਲਈ ਤਾਂ ਇੱਕ ਹੈ
ਮਾਨੁੱਖਾਂ ਦੀ ਜ਼ਾਤ ॥

---

ਹਿੰਦੂ ਮੇਰੀ ਜਾਨ ਨੈ
ਮੋਮਨ ਮਿਰੇ ਪਰਾਨ ॥
ਇਕ ਪਿਤਾ ਦੇ ਪੁੱਤ ਨੇ
ਸਾਰੇ ਹੀ ਇਨਸਾਨ ॥

---

"ਹਿੰਦੂ ਕਹਾਂ ਤਾਂ ਮਾਰੀਏ
'ਮੁਸਲਮਾਨ' ਭੀ ਨ ॥
ਪੰਚ—ਤੱਤ ਕਾ ਪੁੱਤਲਾ
ਨਾਨਕ ਮੇਰਾ ਨਾ" ॥

---

ਜੋ, ਜੀ ਆਵੇ ਕਰੀ ਚੱਲ
ਪੁਛ ਨ ਬਾਰੰਬਾਰ ॥
ਸਾਨੂੰ ਮੋਹ ਨ ਸੱਕਦੇ
ਦੌਲਤ ਦੇ ਅੰਬਾਰ ॥

---

ਸਦਾ ਕੋਈ ਨ ਜੀਵਿਆ
ਉਮਰ ਸਦੀਵੀ ਨਾਲ ॥
"ਜੋ ਉਪਜਿਓ ਸੋ ਬਿਨਸ ਹੈ
ਪਰੋ ਆਜ ਕੇ ਕਾਲ ॥"

———

"ਚਿੰਤਾ ਤਾਂ ਕੀ ਕੀਜੀਐ
ਜੋ ਅਨਹੋਣੀ ਹੋਏ ॥
ਇਹ ਮਾਰਗ ਸੰਸਾਰ ਕੋ
ਨਾਨਕ ਥਿਰ ਨਹੀਂ ਕੋਏ" ॥

———

"ਜਿਓਂ ਸੁਪਨਾ ਅਰ ਪੇਖਨਾ
ਐਸੇ ਜੱਗ ਕੋ ਜਾਨ ॥
ਇਨ ਮੇਂ ਕੱਛ ਸਾਚੋ ਨਹੀਂ
ਨਾਨਕ ਬਿਨ ਭਗਵਾਨ" ॥

———

"ਜੈਸੇ ਜਲ ਤੇ ਬੁਦਬੁਦਾ,"
"ਉਪਜੈ ਬਿਨਸੈ ਨੀਤ
ਜੱਗ ਰਚਨਾ ਤੈਸੇ ਰਚੀ
ਕਹੁ ਨਾਨਕ ਸੁਨ ਮੀਤ" ॥

———

"ਮਾਇਆ ਕਾਰਨ ਧਾਵਹੀਂ
ਮੂਰਖ ਲੋਕ ਅਜਾਨ ॥
ਕਹੁ ਨਾਨਕ ਬਿਨ ਹਰ ਭਜਨ
ਬਿਰਥਾ ਜਨਮ ਸਿਰਾਨ" ॥

———

ਰਾਮ ਗਇਓ, ਰਾਵਨ ਗਇਓ
ਜਾਂ ਕੌ ਬਹੁ ਪ੍ਰਵਾਰ ॥
ਕਹੁ ਨਾਨਕ ਥਿਰ ਕਛ ਨਹੀਂ
ਸੁਪਨੇ ਜਿਓਂ ਸੰਸਾਰ"

———

"ਭੈ ਕਾਹੂ ਕੋ ਦੇਤ ਨਹਿ
ਨਹਿ ਭੈ ਮਾਨਤ ਆਨ ॥
ਗੁਰੂ ਨਾਨਕ ਦੀ ਸਿੱਖਿਆ
ਸਾਡਾ ਦੀਨ ਈਮਾਨ ॥

---

ਜਿਵ ਜਿਵ ਲਿਖਿਆ ਓਸ ਨੇ
ਤਿਵ ਤਿਵ ਵਰਤੇ ਕਾਰ ॥
ਜੱਮਿਐਂ ਕਿਹੜਾ ਕਿਸੇ ਨੂੰ ?
ਸੱਕੇ ਜਿਹੜਾ ਮਾਰ ?

---

ਜਿਸ ਦੇ ਹੱਥੋਂ ਮਾਰਨਾ
ਜਿਸ ਨੂੰ ਲਿਖਿਆ ਓਸ ॥
ਉਸ ਤੋਂ ਹੀ ਮਰਵਾ ਦਵੇ
ਆਪ ਨ ਲੈਂਦਾ ਦੋਸ ॥

---

ਵੱਡਾ ਮਾਰਨ ਵਾਲੜਾ
ਬਣ ਬਣ ਬੈਠੇਂ ਰੱਬ ॥
ਤੈਂ ਜਹੇ ਲੱਖ ਭੋਏਂ ਭਾਰ ਨੇ
ਚਿਨ੍ਹ ਨ ਸੱਕਣ ਲੱਭ ॥

---

ਹੁਣ ਜਦ ਤੇਰਾ ਅਪਣਾ
ਆਊ ਵਕਤ ਅਖ਼ੀਰ ॥
ਮਲਕੁਲਮੌਤ ਲੈ ਜਾਵਣਾ
ਕਿਸੇ ਨ ਦੇਣੀ ਧੀਰ ॥

---

ਹੋਰਾਂ ਮਾਰਨ ਵਾਲਿਆ
ਕਾਲ ਜਾ ਪਹੁੰਚਿਆ ਆਨ ॥
ਕੀ ਲੁਕਾ ਕੇ ਉਸ ਤੋਂ
ਰੱਖ ਲਵੇਂ ਗਾ ਜਾਨ ?

---

ਜੇਕਰ ਤੇਰੀ ਜ਼ਿੰਦਗੀ
ਹੈ ਨਹੀਂ ਤੇਰੇ ਵੱਸ ॥
ਫਿਰ ਨ ਕਿਸੇ ਦੀ ਮੌਤ ਦੇ
ਫਤਵੇ ਪੜ੍ਹ ਪੜ੍ਹ ਦੱਸ ॥

---

"ਸਭਨਾ ਸਾਹੁਰੇ ਵੰਞਣਾ
ਸੱਭ ਮੁਕਲਾਵਣ ਹਾਰ ॥
ਬੈਠ ਨ ਕੋਈ ਥਿਰਾ ਰਿਹਾ
ਸੱਭ ਜਗਤ ਚੱਲਣ ਹਾਰ" ॥

---

"ਕਿਥੇ ਤੈਂਡੇ ਮਾਪਿਆ
ਜਿੱਨ੍ਹੀ ਤੂੰ ਜਣਿਓਹਿ ॥
ਤੈਂ ਪਾਸ਼ੋਂ ਓਹ ਲੱਦ ਗਏ
ਤੂੰ ਅਜੇ ਨ ਪੱਤੀਣੋਹਿ" ॥

---

"ਖਿੰਥੜ ਮੇਖਾਂ ਅਗਲੀਆਂ
ਜਿੰਦ ਨ ਕਾਈ ਮੇਖ ॥
ਵਾਰੀ ਆਪੋ ਅਪਣੀ
ਚੱਲੇ ਮੁਸਾਇਕ ਸੇਖ" ॥ (ਫ਼ਰੀਦ)

---

"ਰਾਜੇ ਰੱਯਤ ਸਿਕਦਾਰ
ਕੋਈ ਨ ਰਹਿਸੀਓ ॥
ਹੱਟ ਪੱਟਣ ਬਾਜ਼ਾਰ
ਹੁਕਮੀ ਢਹਿਸੀਓ ॥
ਪੱਕੇ ਬੰਕ ਦੁਆਰ
ਮੂਰਖ ਜਾਣੇ ਆਪਣੇ ॥
ਦਰਬ ਭਰੇ ਭੰਡਾਰ
ਰੀਤੇ ਇੱਕ ਖਣੇ ॥
ਤਾਜ਼ੀ ਰੱਥ ਤੁਖਾਰ
ਹਾਥੀ ਪਾਖਰੇ ॥

ਬਾਗ ਮਿਲਖ ਘਰ ਬਾਰ
ਕਿਥੈ ਆਪਣੇ ॥
ਤੰਬੂ ਪਲੰਘ ਨਿਵਾਰ
ਸਰਾਇਚੇ ਲਾਲਤੀ ॥
ਨਾਨਕ ਸੱਚੁ ਦਾਤਾਰੁ
ਸਿਨਾਖਤ ਕੁਦਰਤੀ ॥

(ਗੁਰੂ ਨਾਨਕ)

---

'ਬਾਬਰ' ਵੱਡਾ ਸੂਰਮਾ
ਗਿਆ 'ਹਮਾਯੂੰ' ਚੱਲ ॥
'ਅਕਬਰ' ਤੇ ਜਹਾਂਗੀਰ' ਵੀ
ਰੇਤ ਗਏ ਨੀ ਰੱਲ ॥

---

'ਸ਼ਾਹ ਜਹਾਨ' ਤੂੰ ਮਾਰਿਆ
ਜਿਹਲ 'ਚ ਅਪਣਾ ਬਾਪ ॥
ਰੋਗੀ ਤਿਰੀ ਜ਼ਮੀਰ ਨੂੰ
ਚੜ੍ਹਿਆ ਮਾਰੂ ਤਾਪ ॥

---

ਉਹ ਜੋ ਰਹੇ ਨ ਜੱਗ ਤੇ
ਰਹਿਣਾ ਤੂੰ ਨਹੀਂ ਮੂਲ ॥
ਝੂਠੇ ਕਿਲ੍ਹੇ ਤਕੱਬਰੀ
ਝੂਠੇ ਮਾਣ ਫ਼ਜ਼ੂਲ ॥

---

ਸੱਦ ਅਪਣੇ ਜੱਲਾਦ ਨੂੰ
ਜ਼ੋਰ ਲਏ ਅਜ਼ਮਾ ॥
ਅਮਰ ਆਤਮਾ ਅਸਾਂ ਦੀ
ਇਹ ਨ ਮਾਰੀ ਜਾ ॥

---

ਮਿੱਟੀ ਇਹੋ ਸਰੀਰ ਹੈ
ਕੀ ਮਿੱਟੀ ਦਾ ਮੋਹ ॥
"ਨਾਨਕ ਸੱਚੇ ਨਾਮ ਬਿਨ
ਅੱਗੇ ਲਈਐ ਖੋਹ" ॥

---

ਵੇਖ ਲਿਆ ਤੂੰ ਬਾਦਸ਼ਾਹ
ਲਾ ਕੇ ਸਾਰਾ ਤਾਣ ॥
ਜ਼ੋਰ ਨਾਲ ਤਲਵਾਰ ਦੇ
ਧਰਮ ਨ ਬਦਲੇ ਜਾਣ ॥

---

ਸਾਨੂੰ ਦੀਨ ਮਨਾਣ ਵਿੱਚ
ਗਿਐਂ ਬਾਦਸ਼ਾਹ ਹਾਰ ॥
ਇਸ ਲਈ ਉੱਤੇ ਹਿੰਦੂਆਂ
ਕਰੀਂ ਨ ਹੁਣ ਕੋਈ ਵਾਰ ॥

---

ਅੱਕਿਆ ਖਿਝਿਆ ਗੁਰਾਂ ਤੇ
ਔਰੰਗ ਜ਼ੇਬ ਬੜਾ ॥
ਦੰਦੀਆਂ ਪੀਹੰਦਾ ਰਹਿ ਗਿਆ
ਓਥੇ ਖੜਾ ਖੜਾ ॥

---

ਵਹਾਬਉੱਲਾ ਨੂੰ ਸੱਦ ਕੇ
ਆਖਿਆ ਗੁਸੇ ਨਾਲ ॥
ਫ਼ਤਵਾ ਦੇਵੋ ਸ਼ਰ੍ਹਾ ਦਾ
ਕਰ ਕੇ ਖ਼ੂਬ ਖਿਆਲ ॥

---

ਕਾਜ਼ੀ ਉੱਚੀ ਬੋਲਿਆ
ਸੁਣ ਹਿੰਦੂਆਂ ਦੇ ਪੀਰ ॥
ਤੇਰਾ ਏਸ ਜਹਾਨ ਚੋਂ
ਮੁੱਕ ਗਿਆ ਹੈ ਸੀਰ ॥

---

ਦਿਓ ਨਾਲ ਤਲਵਾਰ ਦੇ
ਇਸ ਦੀ ਧੌਣ ਉਤਾਰ ॥
ਇਹ ਕਾਫ਼ਰ ਦਾ ਪੀਰ ਹੈ
ਇਹਨੂੰ ਬੁਲਾਓ ਪਾਰ ॥

———

ਫ਼ਤਵਾ ਸੁਣਦੇ ਸਾਰ ਹੀ
ਗਿਆ ਸੱਨਾਟਾ ਛਾ ॥
ਜੀਕੂੰ ਸਾਰੇ ਸ਼ਹਿਰ ਤੇ
ਬਿਜਲੀ ਡਿੱਗੀ ਆ ॥

———

ਧੱਕਮ ਧੱਕੀ ਹੋ ਕੇ
ਅੱਗੇ ਵਧ ਰਹੀ ਭੀੜ ॥
ਰੋਕਣ ਦੇ ਲਈ ਭੀੜ ਨੂੰ
ਰੱਖੀਆਂ ਤੋਪਾਂ ਬੀੜ ॥

———

ਸੱਯਦ ਫੇਰ ਜਲਾਲ ਦੀਨ
ਪੱਥਰ ਦਿਲ ਜੱਲਾਦ ॥
ਧੂ ਤਲਵਾਰ ਉਹ ਗੱਜਿਆ
ਅਲੀ ਨੂੰ ਕਰ ਕੇ ਯਾਦ ॥

———

ਫਿਰ ਪਾਪੀ ਜੱਲਾਦ ਨੇ
ਕੀਤਾ ਭਰਵਾਂ ਵਾਰ ॥
ਤੇਗ਼ ਬਹਾਦਰ ਗੁਰੂ ਦਾ
ਦਿਤਾ ਸੀਸ ਉਤਾਰ ॥

———

ਧੜੋਂ ਫੁਹਾਰਾ ਲਹੂ ਦਾ
ਅਰਸ਼ਾਂ ਵੱਲ ਗਿਆ ॥
ਸੀਸ ਗੁਰਾਂ ਦਾ ਧਰਤ ਨੇ
ਗੋਦੀ ਚੁੱਕ ਗਿਆ ॥

———

ਕਰਾਮਾਤ ਕਰ ਸਿਰੜ ਦੀ
ਸੀਸ ਜਾਂ ਦਿੱਤਾ ਵਾਰ ॥
ਸ਼ਰਮਿੰਦੀ ਜਹੀ ਹੋ ਗਈ
ਮੁਗ਼ਲਾਂ ਦੀ ਤਲਵਾਰ ॥

---

"ਠੀਕਰਿ ਫੋਰਿ ਦਲੀਸਿ ਸਿਰਿ
ਪ੍ਰਭ ਪੁਰ ਕੀਯਾ ਪਯਾਨ ॥
ਤੇਗ਼ ਬਹਾਦਰ ਸੀ ਕ੍ਰਿਆ
ਕਰੀ ਨ ਕਿਨਹੂੰ ਆਨ ॥"

---

"ਤੇਗ ਬਹਾਦਰ ਕੇ ਚਲਤ
ਭਇਓ ਜਗਤ ਕੋ ਸੋਕ ॥
ਹੈ ਹੈ ਹੈ ਸੱਭ ਜਗ ਕਰੇ
ਜੈ ਜੈ ਜੈ ਸੁਰ ਲੋਕ" ॥" (ਗੁਰੂ ਗੋਬਿੰਦ ਸਿੰਘ)

---

ਭੀੜ ਉੱਲਰ ਕੇ ਪੈ ਗਈ
ਮੱਚੀ ਹਾਹਾ ਕਾਰ ॥
ਔਰੰਗ ਜ਼ੇਬ ਨੇ ਜੋਸ਼ ਵਿੱਚ
ਇੰਜ ਕਿਹਾ ਲਲਕਾਰ ।

---

ਹੈ ਕੋਈ ਗੁਰੂ ਦਾ ਸਿੱਖੜਾ
ਰਤਾ ਵੀ ਜਿਸ ਨੂੰ ਮਾਨ ॥
ਆਵੇ ਅਪਣੇ ਗੁਰੂ ਦਾ
ਏਥੋਂ ਸੀਸ ਉਠਾਨ ॥

---

ਏਥੇ ਈ ਲਾਹੀ ਜਾਏ ਗੀ
ਉਸ ਦੀ ਪੁੱਠੀ ਖੱਲ ॥
ਆਓ ਮਜ਼ਾ ਚਖਾਈਏ
ਚੜ੍ਹਿਆ ਜਿਸ ਨੂੰ ਝੱਲ ॥

---

ਐਪਰ ਰੋਕਿਆਂ ਰੁਕਣ ਨ
ਦਰਿਆਵਾਂ ਦੇ ਵਹਿਣ ॥
ਸ਼ਮ੍ਹਾਂ ਵੇਖ ਕੇ ਕਿਸ ਤਰ੍ਹਾਂ
ਭੰਬਟ ਬੈਠੇ ਰਹਿਣ ?

ਧੱਕਾ ਪਿਆ ਜਾਂ ਭੀੜ ਦਾ
ਰੇਲਾ ਫੁੱਟ ਪਿਆ ॥
ਘੋੜ ਸਵਾਰ ਪੋਲੀਸ ਦਾ ॥
ਘੇਰਾ ਟੁੱਟ ਗਿਆ ॥

ਡਿੱਠੀ ਖ਼ਲਕਤ ਜਦੋਂ ਉਸ
ਨੇੜੇ ਆਈ ਢੁੱਕ ॥
ਹੋਇਆ ਫ਼ਿਕਰ ਲੈ ਜਾਏ ਨ
ਸੀਸ ਨੂੰ ਕੋਈ ਚੁੱਕ ॥

ਕੀਤਾ ਹੁਕਮ ਚਲਾ ਦਿਓ
ਬੰਦੂਕਾਂ ਤੋੜੇ ਦਾਰ ॥
ਦਿਓ ਕੁਫ਼ਰ ਦੀ ਭੀੜ ਨੂੰ
ਘੋੜਿਆਂ ਹੇਠ 'ਲਿਤਾੜ ॥

ਚੱਲੀ ਨਿਹੱਥੀ ਭੀੜ ਤੇ
ਗੋਲੀ ਮਾਰੋ ਮਾਰ ॥
ਸੁੱਮਾਂ ਹੇਠਾਂ ਘੋੜਿਆਂ
ਦਿੱਤੇ ਲੋਕ ਲਿਤਾੜ ॥

ਰੋਂਦੀ ਧਾਹਾਂ ਮਾਰਦੀ
ਨੱਸ ਉੱਠੀ ਮਖ਼ਲੂਕ ॥
ਧਰਤ ਦੁਹੱਥੜੀਂ ਪਿੱਟਦੀ
ਅੰਬਰ ਮਾਰੀ ਕੂਕ ॥

ਹਫੜਾ ਦਫੜੀ ਵਿੱਚ ਜਾਂ
ਧੂੜ ਚੜ੍ਹੀ ਅਸਮਾਨ ॥
ਧੜ ਦੇ ਪਹਿਰੇ ਦਾਰ ਵੀ
ਲੱਗੇ ਭੀੜ ਹਟਾਣ ॥

---

ਜੈਤਾ ਮੂਲ ਨ ਖੁੰਝਿਆ
ਮੌਕਾ ਅੱਲੋਕਾਰ ॥
ਚੁੱਕਿਆ ਸੀਸ ਅਛੋਪ ਲੇ
ਧੂੜ ਧੁੰਮੀ ਵਿਚਕਾਰ ॥

---

ਪਹਿਰੇਦਾਰ ਖਲੋ ਗਏ
ਹੋ ਕੇ ਅੱਤ ਹੁਸ਼ਿਆਰ ॥
ਸੈਨਾ ਡੇਢ ਹਜ਼ਾਰ ਸੀ
ਘੋੜਿਆਂ ਤੇ ਅਸਵਾਰ ॥

---

ਭੀੜ ਜਾਂ ਤਿੱਤਰ ਹੋ ਗਈ
ਚੌਂਕੇ ਪਹਿਰੇ ਦਾਰ ॥
ਕੌਣ ਗੁਰਾਂ ਦਾ ਸੀਸ ਲੈ
ਗਿਆ ਉਡਾਰੀ ਮਾਰ ?

---

ਵਾਂਗ ਪਾਗਲਾਂ ਮੁਗ਼ਲ ਸੱਭ
ਲੱਗੇ ਸ਼ੋਰ ਮਚਾਣ ॥
ਚਾਰੇ ਪਾਸੇ ਅਪਣੇ
ਘੋੜੇ ਲੱਗੇ ਦੁੜਾਨ ॥

---

ਧੜ ਤੇ ਕੀਤਾ ਬਾਦਸ਼ਾਹ
ਪਹਿਰਾ ਤਕੜਾ ਹੋਰ ॥
ਮਤਾਂ ਇਹਨੂੰ ਵੀ ਲੈ ਜਾਏ
ਕੋਈ ਚੁਰਾ ਕੇ ਚੋਰ ॥

---

## ਲੱਖੀ ਸ਼ਾਹ

ਲੱਖੀ ਸ਼ਾਹ ਸੀ ਮੁਗਲ ਦਾ
ਵੱਡਾ ਠੇਕੇਦਾਰ ॥
ਵੱਡਾ ਦਿੱਲੀ ਵਿੱਚ ਸੀ
ਉਸ ਦਾ ਕਾਰੋ ਬਾਰ ॥

---

'ਰਾਏ ਸੀਨਾ' ਪਿੰਡ ਦਾ
ਉਹ ਹੈਸੀ ਵਸਨੀਕ ॥
ਧੁੱਮ ਪਈ ਸੀ ਓਸ ਦੀ
ਦਿੱਲੀ ਦੱਖਣ ਤੀਕ ॥

---

ਅੱਠ ਪੁੱਤਰ ਸਨ ਓਸਦੇ
ਪਾਰਾਂ ਦੇਈ ਨਾਰ ॥
ਵੱਡਾ ਨਗਾਹੀਆ ਮੱਲ ਸੀ
ਯੋਧਾ ਸ਼ਾਹ ਅਸਵਾਰ ॥

---

ਸੀਤੋ ਬਾਈ ਪੁੱਤਰੀ
ਉੱਚੇ ਬਹੁਤ ਖਿਆਲ ॥
ਜਿਸ ਦੀ ਸ਼ਾਦੀ ਹੋਈ ਸੀ
ਮਨੀ ਸਿੰਘ ਜੀ ਨਾਲ ॥

---

ਭਾਈ ਦਇਆਲੇ ਹੋਰਾਂ ਦਾ
ਮਨੀ ਸਿੰਘ ਸੀ ਵੀਰ ॥
ਦੇਗ 'ਚ ਜਿਦ੍ਹਾ ਉਬਾਲਿਆ
ਔਰੰਗ ਜ਼ੇਬ ਸਰੀਰ ॥

---

ਲੱਖੀ ਸ਼ਾਹ ਨੇ ਸੋਚ ਕੇ
ਲਈ ਵਿਉਂਤ ਬਣਾ ॥
ਚੂਨਾਂ ਗੱਡੇ ਪੰਜ ਸੌ
ਦਿੱਤਾ ਉਸ ਭਰਵਾ ॥

---

ਚੂਨਾ ਢੇਰੀਂ ਕਿਲ੍ਹੇ ਵਿੱਚ
ਜਾਂ ਦਿੱਤਾ ਕਰਵਾ ॥
ਗੱਡੇ ਚਾਂਦਨੀ ਚੌਂਕ ਰਾਹ
ਝੱਟ ਲਏ ਪਰਤਾ ॥

———

ਗੱਡਿਆਂ ਦੇ ਇਸ ਕਾਫ਼ਲੇ
ਅੱਗੇ ਘੋੜ ਸਵਾਰ ॥
ਆਂਓਂਦੇ ਤੇਜ਼ੀ ਵਿਚ ਸਨ
ਕਰਦੇ ਮਾਰੋ ਮਾਰ ॥

———

ਆਖਣ ਸ਼ਾਹੀ ਕਾਫ਼ਲਾ
ਚੱਲਿਆ ਲੈਣ ਸਮਾਨ ॥
ਰਸਤਾ ਖ਼ਾਲੀ ਛੱਡ ਕੇ
ਪਿੱਛੇ ਹਟੋ ਜਵਾਨ ॥

———

ਲੱਖੀ ਸ਼ਾਹ ਨੂੰ ਜਾਣਦੇ
ਸਾਰੇ ਮਨਸਬਦਾਰ ॥
ਇਕ-ਦਮ ਪਿੱਛੇ ਹੱਟ ਗਏ
ਰਾਹ ਚੋਂ ਪਹਿਰੇ ਦਾਰ ॥

———

ਉਹਨਾ ਦੁਪਾਸਿਓਂ 'ਦਿਹ' ਦਿਓਂ
ਗੱਡੇ ਖ਼ੂਬ ਦੁੜਾ ॥
ਧੂੜਾਂ ਚੂਨੇ ਵਾਲੀਆਂ
ਛੱਡੀਆਂ ਅਰਸ਼ ਚੜ੍ਹਾ ॥

———

ਬਲ੍ਹਦਾਂ ਗੱਡਿਆਂ ਭਜਦਿਆਂ
ਧੂੜ ਚੜ੍ਹੀ ਅਸਮਾਨ ॥
ਪਹਿਰੂਏ ਧੁੰਧਲ ਫੱਕਦੇ
ਮੂੰਹ ਸਿਰ ਕਜੀਂ ਜਾਣ ॥

———

ਲੱਖੀ ਅਤੇ ਨਗਾਹੀਏ
ਉੂਧੇ ਫੁਰਤੀ ਨਾਲ ॥
ਧੁੱਮੀ ਧੂੜ 'ਚ ਗੁਰਾਂ ਦੀ
ਦੇਹੀ ਲਈ ਸੰਭਾਲ਼ ॥

———

ਫੁਰਤੀ ਨਾਲ ਸਮੇਟ ਲਈ
ਧੜ ਉਹਨਾ ਨੇ ਝੱਟ ॥
ਰਾਏ ਸੀਨੇ ਅੱਪੜੇ
ਛੱਡ ਘੋੜੇ ਸਰਪੱਟ ॥

———

ਏਹੋ ਪਿੰਡ ਹਕਾਬ ਗੰਜ
ਹੁਣ ਸਾਰੇ ਮਸ਼ਹੂਰ
ਲੱਖੀ ਸ਼ਾਹ ਦਾ ਨਗਰ ਸੀ
ਸੋਭਾ ਦੂਰੋਂ ਦੂਰ ॥

———

ਜਾਂ ਇਸ਼ਨਾਨ ਕਰਾ ਲਿਆ
ਧੜ ਦਾ ਲੱਖੀ ਸ਼ਾਹ ॥
ਇਕ ਵੱਡ-ਮੁੱਲੇ ਪਲੰਘ ਨੂੰ
ਦਿੱਤਾ ਚਿਤਾ ਬਣਾ ॥

———

ਘਰ ਦਾ ਕੁੱਲ ਸਮਾਨ ਲੈ
ਗਿਰਦੇ ਲਾ ਕੇ ਢੇਰ ॥
ਅੱਗ ਵਿਖਾਈ ਦਿਹ ਨੂੰ
ਲੱਖੀ ਸ਼ਾਹ ਨੇ ਫੇਰ ॥

———

ਬਾਹਰ ਹਵੇਲੀਓਂ ਪਲਾਂ ਵਿੱਚ
ਲੰਬਾਂ ਨਿਕਲੀਆਂ ਆਨ ॥
ਧੂਆਂ ਧਾਰ ਹੋ ਨਿਬੜਿਆ
ਦਿੱਲੀ ਦਾ ਅਸਮਾਨ ॥

———

ਡੇਰਾ ਲੱਖੀ ਸ਼ਾਹ ਦਾ
ਸੜ ਕੇ ਹੋਇਆ ਸੁਆਹ ॥
ਝੁੱਗਾ ਫੂਕ ਕੇ ਆਪਣਾ
ਦਿੱਤਾ ਸਿਦਕ ਨਿਬਾਹ ॥

---

ਅਗਲੇ ਦਿਨ ਜਾਂ ਚਿਤਾ ਦੀ ॥
ਠੰਡੀ ਹੋਈ ਅੱਗ ॥
ਚੁਣ ਲਈਆਂ ਫਿਰ ਅਸਥੀਆਂ
ਜਿਵੇਂ ਸੁਆਹ ਚੋਂ ਨੱਗ ॥

---

ਤਾਂਬੇ ਦੀ ਇੱਕ ਉਸ ਨੇ
ਗਾਗਰ ਲਈ ਮੰਗਵਾ ॥
ਦਿੱਤੀ ਪਾ ਕੇ ਅਸਥੀਆਂ
ਓਸੇ ਜਗ੍ਹਾ ਦਬਾ ॥

---

ਓਧਰ ਚਾਂਦਨੀ ਚੌਂਕ ਵਿੱਚ
ਹੋਏ ਮੁਗਲ ਹਰਾਨ ॥
ਕਿੱਧਰ ਗੁਰਾਂ ਦੀ ਦਿਹ ਗਈ
ਭੇਤ ਨ ਕੋਈ ਪਾਨ ॥

---

ਗੱਚ ਭਰ ਕੇ ਉਸ ਭੀੜ ਚੋਂ
ਸੂਫ਼ੀ ਇੱਕ ਫ਼ਕੀਰ ॥
ਨਾਲ ਜ਼ੋਰ ਦੇ ਬੋਲਿਆ
ਸ਼ੋਰ ਸ਼ਰਾਬਾ ਚੀਰ ॥

---

ਮੁਗਲੋ ਕੀਤਾ ਜ਼ੁਲਮ ਹੈ
ਤੁਸਾਂ ਨੇ ਇਕ ਮਹਾਨ ॥
ਹੋਈ ਹਕੂਮਤ ਤੁਸਾਂ ਦੀ
ਕੁਝ ਦਿਨ ਦੀ ਮਹਿਮਾਨ ॥

---

ਸੁੱਝੇ ਕੁਝ ਨ ਉਹਨਾਂ ਨੂੰ
ਪੱਚੀ ਹੋ ਰਹੀ ਫ਼ੌਜ ॥
ਸੂਹ ਨ ਮੂਲੋਂ ਲੱਗਦੀ
ਸੂਹੀਏ ਮਰ ਗਏ ਖੋਜ ॥

———

ਹਥ ਮਰੋੜਨ ਸਿਰ ਧੁਣਨ
ਸੌ ਸੌ ਖਾਵਣ ਵੱਟ ॥
ਦਸ਼ਾ ਮੁਗ਼ਲ ਦੀ ਲਿਖ ਗਿਆ
ਏਦਾਂ ਕੇਸ਼ੋ ਭੱਟ ॥

———

"ਚਲਾ ਚਲਾਈ ਹੋ ਰਹੀ
ਗੱਡ ਗੱਡ ਉੱਖੜੇ ਮੇਖ ॥
ਲਖੀ ਨਗਾਹੀਆਂ ਲੈ ਚਲੇ
ਤੂੰ ਖੜਾ ਤਮਾਸ਼ਾ ਦੇਖ" ॥

———

"ਲਖੀ ਨਗਾਹੀਆ ਲੱਖ ਗਏ
ਹੇਮ ਹੜਾਊ ਆਠ ॥
ਸੁੱਖ ਸਰੀਰਾ ਲੱਖ ਗਏ
ਬਹੁਰ ਨ ਆਏ ਬਾਟ" ॥

———

## ਜੈਤਾ ਜੀ ਆਨੰਦ ਪੁਰ ਨੂੰ

ਨ੍ਹਾਨੂੰ[1] "ਜੈਤਾ"[2] ਸੀਸ ਉਠਾ ਕੇ
ਟੁਰ ਗਏ ਮੁਗ਼ਲ ਦੀ ਅੱਖ ਬਚਾ ਕੇ ॥
ਘੋੜਿਆਂ ਤੇ ਅਸਵਾਰ ਹੋ ਗਏ
ਲੁਕ ਛਿੱਪ ਦਿੱਲੀਓਂ ਬਾਹਰ ਹੋ ਗਏ ॥

———

1. ਨ੍ਹਾਨੂੰ ਪੁੱਤ੍ਰ 'ਬਾਘੇ' ਦਾ-ਦਿਲਵਾਲੀ ਮਹੱਲਾ ਦਿੱਲੀ-ਦਰਜ਼ੀ ਸਿੱਖ
2. ਜੈਤਾ ਪੁੱਤਰ ਆਗਿਆ ਰਾਮ ਦਾ ॥ (ਰੰਘਰੇਟਾ ਸਿੱਖ)

ਜਮਨਾ ਨਦੀ ਦੇ ਕੰਢੇ ਕੰਢੇ
ਸਰਦ ਹਵਾ ਦੇ ਜਰਦੇ ਫੰਡੇ ॥
ਸਰਪੱਟ ਉਨ੍ਹਾਂ ਦੇ ਘੋੜੇ ਜਾਂਦੇ
ਗੰਢਾਂ ਪਏ ਹਵਾ ਨੂੰ ਪਾਂਦੇ ॥

---

ਬਾਗਪੱਟ ਵੱਲ ਮੋੜਾ ਪਾ ਕੇ
ਰਾਤੀਂ ਰਿਹੇ ਤਰਾਵੜੀ ਆ ਕੇ ॥
ਜੈਤਾ ਰਾਤ ਜਾਗਿਆ ਸੂਰਾ
ਸੀਸ ਤੇ ਦਿੱਤਾ ਪਹਿਰਾ ਪੂਰਾ ॥

---

ਬਾਂਗ ਜਦੋਂ ਕੁੱਕੜ ਨੇ ਦਿੱਤੀ
ਦੋਹਾਂ ਖਿੱਚ ਤਿਆਰੀ ਲਿੱਤੀ ॥
ਫਿਰ ਘੋੜਿਆਂ ਨੂੰ ਅੱਡੀ ਲਾਕੇ
ਚੱਲੇ ਡਾਂਡੇ-ਮੀਂਡੇ ਪਾ ਕੇ ॥

---

ਸ਼ਾਹਆਬਾਦ ਦੇ ਉੱਤ ਦੀ ਜਾਕੇ
ਘੋੜੇ ਦੁੜਕੀ ਪੋਈਏ ਲਾ ਕੇ ॥
ਪਿੰਡਾਂ ਉੱਤੋਂ ਵਲ੍ਹੇਵੇਂ ਪਾਂਦੇ
ਅਪਣਾ ਗੁੱਝਾ ਭੇਤ ਲੁਕਾਂਦੇ ॥

---

ਰੋਹੀਆਂ ਟਿੱਬੇ ਗਾਹੁੰਦੇ ਹੋਏ
ਕਲੱਰੀਂ ਧੂੜ ਧਮਾਂਓਂਦੇ ਹੋਏ ॥
ਚੰਗੀਆਂ ਗੂਹੜੀਆਂ ਸ਼ਾਮਾ ਪਾ ਕੇ
ਸਾਹ ਲਿਆ ਆਨੰਦ ਪੁਰ ਆ ਕੇ ॥

---

ਗੁਰ ਗੋਬਿੰਦ ਦੇ ਅੱਗੇ ਆ ਕੇ
ਸੀਸ ਫੜਾਇਆ ਸੀਸ ਝੁਕਾ ਕੇ
ਗੁਰਾਂ ਦੋਹਾਂ ਨੂੰ ਗਲੇ ਲਗਾਇਆ
ਆਪਣੇ ਮੂੰਹੋਂ ਇੰਜ ਫ਼ਰਮਾਇਆ ॥

---

ਸਾਰੇ ਸਿਦਕਵਾਨ "ਰੰਘਰੇਟੇ"
ਅੱਜ ਤੋਂ ਹੈਣ "ਗੁਰੂ ਕੇ ਬੇਟੇ" ॥
ਮਾਤ ਨਾਨਕੀ ਅੱਗੇ ਆ ਕੇ
ਸੀਸ ਗੁਰਾਂ ਦਾ ਸੀਨੇ ਲਾ ਕੇ ॥

———

ਇੱਕ ਟੱਕ ਉਹਨੂੰ ਵੇਖੀਂ ਜਾਵਣ
ਘੁਟ ਘੁੱਟ ਮੁੜ ਮੁੜ ਹਿੱਕੜੀ ਲਾਵਣ ॥
ਕਦੀ ਇਹ ਮੇਰੀ ਕੁੱਖ ਦਾ ਜਾਇਆ
ਘਰ ਮੇਰੇ ਬਣ ਚਾਨਣ ਆਇਆ ॥

———

ਮੈਂ ਛਾਤੀ ਦਾ ਦੁੱਧ ਪਿਲਾ ਕੇ
ਰਹੀ ਟੋਰਦੀ ਉਂਗਲੀ ਲਾ ਕੇ ॥
ਜਿਸ ਨੂੰ ਸੌ ਸੌ ਲਾਡ ਲਡਾਏ
ਲੱਖ ਲੱਖ ਜਿਸ ਦੇ ਨਾਜ਼ ਉਠਾਏ ॥

———

ਜਿਸ ਦੇ ਨੈਣਾ ਦੇ ਵਿੱਚ ਆਏ
ਸੁਪਨੇ ਮੇਰੇ ਬਣ ਬਣ ਸਾਏ ॥
ਜਿਸ ਲਈ ਦਿੱਲ ਵਿਚ ਰੀਝ ਸਮਾਈ
ਕਦੋਂ ਮਿਲੂ ਇਹਨੂੰ ਗੁਰਿਆਈ ?

———

ਮਿਲੀ ਫੇਰ ਗੁਰਿਆਈ ਇਹਨੂੰ
ਸਾਰੀ ਝੁਕੀ ਲੁਕਾਈ ਇਹਨੂੰ ॥
ਅੱਜ ਤੇਜੱਸਵੀ ਤੇਗਬਹਾਦਰ
ਖਣਿਆ ਸਾਰੀ ਹਿੰਦ ਦੀ ਚਾਦਰ ॥

———

ਓਹਦਾ ਲੱਥਾ ਸੀਸ ਪਿਆ ਹੈ
ਇਹ ਕੀ ਭਾਣਾ ਬੀਤ ਗਿਆ ਹੈ ॥
'ਸੀਸ' ਨੂੰ ਮਾਤਾ ਸੀਸ ਨਿਵਾਏ
ਪੂੰਝੇ ਨੈਣੀ ਹੰਝੂ ਆਏ ॥

———

ਗੁਜਰੀ ਵੇਖ ਡਸਕੋਰੇ ਭਰਦੀ
ਜ਼ਖ਼ਮ ਜਿਗਰ ਤੇ ਜਰਦੀ ਜਰਦੀ ॥
ਮੁੜ ਮੁੜ ਅਪਣਾ ਆਪ ਸੰਭਾਲੇ
ਵਗੋ ਨ ਮੇਰਿਓ ਹੰਝੂਓ ਹਾਲੇ ॥

———

ਮੈਂ ਤਾਂ ਉਹਦੀ ਰਜ਼ਾ 'ਚ ਰਹਿਣੈ
ਮੈਂ ਤਾਂ ਸੱਭ ਕੁਝ ਹੱਸ ਕੇ ਸਹਿਣੈ ॥
ਅਪਣੇ ਪਤੀ ਗੁਰੂ ਤੋਂ ਵਾਰੀ
ਜੀਂਦੀ ਪਈ ਹਾਂ ਮੈਂ ਦੁਖਿਆਰੀ ॥

———

ਜਿਸ ਸੱਜਣ ਸੰਗ ਨਿਹੋਂ ਨਿਭਾਇਆ
ਬ੍ਰਿਹੋਂ ਓਸਨੇ ਪੱਲੇ ਪਾਇਆ ॥
ਚੰਗਾ ਹੁੰਦਾ ਮੈਂ ਦਰ ਮਾਂਦੀ ॥
ਉਸ ਤੋਂ ਪਹਿਲੋਂ ਜੇ ਮਰ ਜਾਂਦੀ ॥

———

"ਜਿਸ ਪਿਆਰੇ ਸਿਓ ਨੇਹੁ
ਤਿਸ ਆਗੇ ਮਰ ਚੱਲੀਐ ॥
ਧ੍ਰਿਗ ਜੀਵਣ ਸੰਸਾਰ
ਤਾ ਕੇ ਪਾਛੇ ਜੀਵਣਾ ॥"

———

ਟੁਰ ਗਿਆ ਪ੍ਰਾਨ ਅਧਾਰ ਹੈ ਸਾਡਾ
ਧ੍ਰਿਗ ਜੀਵਨ ਸੰਸਾਰ ਹੈ ਸਾਡਾ ॥
ਮਨ ਵਿੱਚ ਸੌ ਸੌ ਤਰਲਾ ਪਾ ਕੇ
ਗੁਜਰੀ ਰੁੰਨੀ ਨੈਣ ਵਰ੍ਹਾ ਕੇ ॥

———

ਵਾਯੂ ਮੰਡਲ ਸੋਗੀ ਹੋਇਆ
ਫ਼ੁੱਲ ਦਾ ਤੁਪਕਾ ਤੁਪਕਾ ਰੋਇਆ ॥
ਪੰਛੀ ਚੀਕਣ ਸ਼ੋਰ ਮਚਾਵਣ
ਰੁੱਖ ਸਿਰਾਂ ਨੂੰ ਝੂਣੀ ਜਾਵਣ ॥

———

ਬੱਦਲ ਕਣੀਏਂ ਵਰ੍ਹ ਵਰ੍ਹ ਫਿੱਸੇ
ਧਰਤੀ ਦੀ ਹਿੱਕ ਪਾਟੀ ਦਿੱਸੇ ॥
ਅੱਖਾਂ ਅੱਗੇ ਨ੍ਹੇਰਾ ਆਇਆ
ਸੂਰਜ ਵੀ ਚੜ੍ਹਿਆ ਮੁਰਝਾਇਆ ॥

---

ਹੜ੍ਹ ਹੰਝੂਆਂ ਦੇ ਜਾਪਣ ਆਏ
ਨੈਣਾਂ ਨਦੀਏਂ ਵੇਸ ਵਟਾਏ ॥
ਗੋਬਿੰਦ ਥਿੜਕੇ ਨ ਘਬਰਾਏ
ਅਖੀਂ ਲਹੂ ਉੱਤਰਦਾ ਆਏ ॥

---

ਦਲ-ਭੰਜਨ ਨੇ ਚੁੱਪ ਤਰੋੜੀ
ਰੋਣ ਧੋਣ ਤੋਂ ਸੰਗਤ ਹੋੜੀ ॥
ਏਦਾਂ ਮੂਲ ਨ ਚਿੱਤ ਡੁਲਾਓ
ਰੋਂਦੂ ਬਣ ਬਣ ਨ ਦਿਖਾਲਾਓ ॥

---

ਉੱਚੀ ਅਪਣੀ ਧੌਣ ਉਠਾਓ
ਤਲਵਾਰਾਂ ਨੂੰ ਸਾਣੇ ਲਾਓ ॥
ਜ਼ੁਲਮ ਵੇਖ ਕੇ ਵੈਣ ਨ ਪਾਓ
ਟੱਕਰ ਲੈਣ ਨੂੰ ਅੱਗੇ ਆਓ ॥

---

ਇਹ ਸਰਕਾਰ ਹੈ ਕ੍ਹਿਨੇ ਬਣਾਈ ?
ਜੋ ਲੋਕਾਂ ਦੇ ਲਹੂ ਤਿਹਾਈ ॥
ਜਿਹੜੀ ਸਿਰ ਨੂੰ ਸਿਰ ਨ ਜਾਣੇ
ਜਿਹੜੀ ਕਰਦੀ ਜ਼ੋਰ ਧਿਙਾਣੇ ॥

---

ਉਸ ਸਿਰਕਾਰ ਦੇ ਸਿਰ ਨੂੰ ਲਾਹੀਏ
ਪਰ ਅਪਣੇ ਸਿਰ ਤਲੀ ਟਿਕਾਈਏ ॥
ਤੇਗ ਬਹਾਦਰ ਦਾ ਸਿਰ ਲਾਹ ਕੇ
ਅਪਣਾ ਰਖਸਣ ਕਿਥੇ ਲੁਕਾ ਕੇ ॥

---

ਜੇ ਪਹਿਲੋਂ ਸਿਰ, ਦਾਰ ਧਰਾਂਗੇ
ਫਿਰ ਆਪਾਂ 'ਸਿਰਦਾਰ' ਬਣਾ ਗੇ ॥
ਜ਼ੁਲਮ ਕਦੀ ਵੀ ਸਹਿਣਾ ਹੈ ਨਹੀਂ
ਡਰ੍ਹ ਕੇ ਕਿਸੇ ਤੋਂ ਰਹਿਣਾ ਹੈ ਨਹੀਂ ॥

———

ਕਦੀ ਨ ਕਾਣ ਕਿਸੇ ਦੀ ਧਰਨੀ
ਕਦੀ ਨ ਚੁੱਕੀ ਉਂਗਲੀ ਜਰਨੀ ॥
ਇਹ ਪਰਤਿੱਗਿਆ ਸਿੱਖੋ ਕਰੀਏ
ਜਦ ਮਰੀਏ ਤਦ ਜੂਝ ਕੇ ਮਰੀਏ ॥

———

ਫਿਰ ਬੋਲੇ ਦੱਸ ਜੈਤੇ ਭਾਈ
ਮੁਗ਼ਲ ਕਹਾਰੀ ਜਦ ਵਰਤਾਈ ॥
ਕੀ ਮੁਗ਼ਲਾਂ ਦੇ ਪਾਪ ਨ ਡੋਲੇ
ਦਿਲੀ ਦੇ ਸਿੱਖ ਕੁਝ ਨ ਬੋਲੇ ?

———

ਜੈਤਾ ਗਲ੍ਹ ਵਿੱਚ ਪੱਲਾ ਪਾ ਕੇ
ਆਖਣ ਲੱਗਾ ਧੌਣ ਝੁਕਾ ਕੇ ॥
ਸੀਸ ਗੁਰਾਂ ਦਾ ਮੁਗ਼ਲੂ ਲਾਹ ਕੇ
ਆਖਿਆ ਉੱਚੀ ਵੱਜ-ਵਜਾ ਕੇ ॥

———

ਹੈ ਕੋਈ ਸਿੱਖ ਹੌਸਲਾ ਕਰਦਾ
ਬੋਲੋ ਕੋਈ ਜੀਂਦਾ ਮਰਦਾ
ਨਿਕਲ ਭੀੜ ਚੋਂ ਅੱਗੇ ਆਏ
ਸਿਰ ਤੇ ਧੜ ਨੂੰ ਹੱਥ ਤਾਂ ਲਾਏ ॥

———

ਡੱਕਰੇ ਡੱਕਕੇ ਕਰ ਕੇ ਛੱਡੂੰ
ਏਦਾਂ ਈ ਉਹਦਾ ਗਾਟਾ ਵੱਢੂੰ ॥
ਦਾਤਾ! ਮੁਗ਼ਲ ਦੇ ਸੁਣ ਲਲਕਾਰੇ
ਸਿੱਖ ਦਬਕ ਕੇ ਰਹਿ ਗਏ ਸਾਰੇ ॥

———

ਰਹੇ ਖਲੋਤੇ ਨੀਵੀਆਂ ਪਾ ਕੇ
ਵਾਧੂ ਆਲ੍ਹੇ ਟਾਲ੍ਹੇ ਲਾ ਕੇ ॥
ਭਿੱਜੀ ਬਿੱਲੀ ਵਾਂਗਰ ਹੋਏ
ਟੁਰ ਗਏ ਘਰਾਂ ਨੂੰ ਜਾਨ ਲਕੋਏ ॥

---

"ਅਧਮ ਨੁਰੰਗੇ ਕਾਰਨ ਕੀਨਾ
ਪੁਨ ਡਿੰਡਮ ਪੁਰ ਫੇਰ ਸੁ ਦੀਨਾ ॥
ਇਨ ਕੇ ਸਿੱਖ ਸਾਦਿਕ ਨਰ ਜੋਇ
ਧਰ ਕੋ ਲੈ ਸਸਕਾਰਹਿ ਸੋਇ" ॥੫॥

---

"ਸੁਨਿਯੋ ਸਭਿਨਿ ਕਰਿ ਤ੍ਰਾਸ ਬਿਸਾਲਾ
ਕੋਇ ਨ ਬੋਲ ਸਕਿਓ ਤਿਸ ਬਾਲਾ ॥
'ਹਮ ਹੈਂ ਸਿੱਖ', ਨ ਕਿਨਹੂ ਬਤਾਵਾ
ਦਬਕ ਰਹੇ ਨਿਜ ਨਿਜ ਘਰ ਛਾਵਾ" ॥੬॥
(ਸੂਰਜ ਪ੍ਰਕਾਸ਼ ਪੰਨਾ ੬੫੨੧)

---

ਤਾਂ ਸਤਿਗੁਰ ਇੰਜ ਬੋਲਣ ਲੱਗੇ
ਬਿਜਲੀ ਲਿਸ਼ਕੇ ਬੱਦਲ ਗੱਜੇ ॥
ਐਸੇ ਸਿੱਖ ਸਜਾਵਾਂ ਗਾ ਮੈਂ
ਐਸੀ ਰਹਿਤ ਚਲਾਵਾਂ ਗਾ ਮੈਂ ॥

---

ਲੱਖਾਂ ਵਿੱਚ ਇੱਕ ਲੁਕ ਨ ਸੱਕੂ
ਕਿਵੇਂ ਛਪਾਇਆਂ ਛੁਪ ਨ ਸੱਕੂ ॥
ਮੋਰ ਲੁਕੇ ਨ ਗਿਰਝਾਂ ਅੰਦਰ
ਸ਼ੇਰ ਛੁਪੇ ਨ ਮਿਰਗਾਂ ਅੰਦਰ ॥

---

ਰਲੇ ਨ ਬਗਲੀਂ ਹੰਸ ਪਿਆਰਾ
ਗਧਿਆਂ ਵਿੱਚ ਜਿਓਂ ਘੋੜਾ ਨਿਆਰਾ ॥
"ਸ੍ਰੀ ਗੋਬਿੰਦ ਜੀ ਸੁੱਨ ਕਰ ਐਸੇ
ਗਰਜਤ ਬੋਲੇ ਜਲਧਰ ਜੈਸੇ ॥"

---

"ਇਸ ਬਿਧਿ ਕੋ ਅਬਿ ਪੰਥ ਬਨਾਵੈਂ
ਸਗਲ ਜਗਤ ਮਹਿ ਬਹੁ ਬਿਦਤਾਵੈਂ ॥੮॥
ਲਾਖਹੁ ਜਗ ਕੇ ਨਰ ਇੱਕ ਥਾਇ
ਤਿਨ ਮਹਿ ਮਿਲੇ ਏਕ ਸਿੱਖ ਜਾਇ ॥"

---

ਸੱਭ ਮਹਿ ਪ੍ਰਿਥਕ ਪਛਾਨਿਯੋ ਪਰੈ
ਰੁਲੇ ਨ ਕਬਹੂੰ ਕੈਸਿਹੁ ਕਰੈ ॥੯॥
ਜ਼ਥਾ ਬਕਨ ਮਹਿ ਹੰਸ ਨ ਛਪੈ
ਗਿਰਝੱਨ ਬਿਖੈ ਮੋਰ ਜਿਮ ਦਿਪੈ ॥

---

ਜਿਯੋਂ ਖਰਗਨ ਮਹਿ ਬਲੀ ਤੁਰੰਗ
ਜਥਾ ਮ੍ਰਿਗਨ ਮਹਿ ਕੇਹਰ ਅੰਗ ॥
"ਤਿਮ ਨਾਨਾ ਭੇਖਨ ਕੇ ਮਾਂਹਿ
ਮੱਮ ਸਿੱਖ ਕੋ ਸਗਲੇ ਪਰਖਾਂਹਿ" ॥
(ਸੂਰਜ ਪ੍ਰਕਾਸ਼ ਪੰਨਾ ੪੫੨੧)

---

ਸੁਣ ਲਓ ਅੱਜ ਤੋਂ ਸਾਰੇ ਸਿੱਖੋ
ਗੁਰੂ ਨਾਨਕ ਦੇ ਪਿਆਰੇ ਸਿੱਖੋ ॥
ਮੋਹਰ ਅਸਾਡੀ ਕੇਸ਼ ਹੈ ਸਿੱਖੋ
ਰਖਣੀ ਯਾਦ ਹਮੇਸ਼ ਹੈ ਸਿੱਖੋ ॥

---

ਕੇਸ਼ ਨ ਅੱਜ ਤੋਂ ਕੋਈ ਕਟਾਵੇ
ਕੇਸ਼ਾ ਧਾਰੀ ਸਿੱਖ ਸਦਵਾਵੇ ॥
ਕੇਸ਼ ਤੁਹਾਡੀ ਸ਼ਾਨ ਨੇ ਸਿੱਖੋ
ਕੇਸ਼ ਅਸਾਡੇ ਸ੍ਵਾਸ ਨੇ ਸਿੱਖੋ ॥

---

ਸੰਗਤਾਂ ਦਾ ਕੁਝ ਦਿਲ ਧਰਵਾ ਕੇ
ਚੰਦਨ ਦੀ ਇਕ ਚਿਖ਼ਾ ਬਣਾ ਕੇ ॥
ਸੀਸ ਤਾਈਂ ਇਸ਼ਨਾਨ ਕਰਾਇਆ
ਦਸਤਾਰਾ ਇੱਕ ਨਿਵਾਂ ਸਜਾਇਆ ॥

---

ਕਈ ਸੁਗੰਧੀਆਂ ਫੇਰ ਲਗਾ ਕੇ
ਰੱਖਿਆ ਸੀਸ ਚਿਤਾ ਵਿੱਚ ਆ ਕੇ ॥
ਫੇਰ ਕੜੂਚੇ ਤੀਲੀ ਲਾਈ
ਗੁਰਾਂ ਚਿਖਾ ਨੂੰ ਅੱਗ ਵਿਖਾਈ ॥

---

"ਤਿਲਕ ਜਞੂ ਰਾਖਾ ਪ੍ਰਭ ਤਾ ਕਾ
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ
ਸੀਸ ਦੀਆ ਪਰ ਸੀ ਨ ਉਚਰੀ ॥
ਧਰਮ ਹੇਤਿ ਸਾਕਾ ਜਿਨਿ ਕੀਆ
ਸੀਸ ਦੀਆ ਪਰ ਸਿਰਰ ਨ ਦੀਆ" ॥

(ਪਾ: ੧੦ ਬਚਿੱਤ੍ਰ ਨਾਟਕ ॥ ੧੦-੧੬)

---

ਲੱਗੀ ਅੱਗ ਜਾਂ ਗੇੜੇ ਖਾਵਣ
ਸਤਿਗੁਰ ਲੱਗੇ ਇੰਜ ਫ਼ਰਮਾਵਣ ॥
ਇੰਜ ਅਸਾਡੇ ਹਿਰਦੇ ਸਿੱਖੋ
ਲੰਬੂ ਬਲਣ ਚੁਗਿਰਦੇ ਸਿਖੋ ॥

---

ਕੋਲ ਮਸੰਦਾਂ ਨੂੰ ਬੁਲਵਾ ਕੇ,
ਆਖਿਆ ਇੱਕ ਵੰਗਾਰ ਜਗਾ ਕੇ ॥
ਕੌਮ ਬਨਾਣੀ ਨਵੀਂ ਨਰੋਈ,
ਜਿਸ ਵੱਲ ਝਾਕ ਨ ਸੱਕੇ ਕੋਈ ॥

---

ਅਪਣੀ ਰਾਖੀ ਕਰਨ ਸਿਖਾਣੈ,
ਸਿੱਖਾਂ ਨੂੰ ਮੈਂ ਸਿੰਘ ਬਨਾਣੈ ॥
ਮੈਂ ਮੋਇਆਂ ਨੂੰ ਜੀਣ ਸਿਖਾਣੈ,
ਮੈਂ ਚਿੜੀਆਂ ਤੋਂ ਬਾਜ਼ ਤੁੜਾਣੈ ॥

---

ਹਮ ਇਹ ਕਾਜ ਜਗਤ ਮੋ ਆਏ,
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ,
ਦੁਸਟ ਦੋਖੀਅਨ ਪਕਰ ਬਿਦਾਰੋ ॥

———

ਯਾਹੀ ਕਾਜ ਧਰਾ ਹਮ ਜਨਮੰ,
ਸਮਝਿ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ, ਸੰਤ ਉਬਾਰਨ,
ਦੁਸ਼ਟ ਸਭਨ ਕੋ ਮੂਲ ਉਪਾਰਨ ॥ (ਬਚਿੱਤ੍ਰ ਨਾਟਕ)

———

ਅਗਲੀ ਭਲਕ ਆਨੰਦਪੁਰ ਬੈਠੇ,
ਗੁਰੂ ਦੀਵਾਨ ਲਗਾ ਕੇ ॥
ਨਮਸਕਾਰ ਗੁਰ ਚਰਨੀ ਕੀਤੀ,
ਸੰਗਤਾਂ ਦਿਲੀਓਂ ਆ ਕੇ ॥

———

ਕ੍ਰਿਪਾ ਰਾਮ ਉਹਨਾਂ ਦਾ ਆਗੂ,
ਪੰਡਤ ਚਤਰ ਸਿਆਣਾ ॥
ਨੈਣਾ ਦੇ ਵਿਚ ਭਰ ਕੇ ਹੰਝੂ,
ਬੋਲਿਆ ਹੋਇ ਨਿਮਾਣਾ ॥

———

ਮੈਂ ਹੰਝੂਆਂ ਦੀ ਗੋਦੀ ਪਲਿਆ,
ਮੈਂ ਹੰਝੂਆਂ ਦਾ ਜਾਇਆ ॥
ਹੰਝੂਆਂ ਬਾਝੋਂ ਮੈਨੂੰ ਜਗ ਤੇ,
ਕੰਮ ਕੋਈ ਨ ਆਇਆ ॥

———

ਮੇਰਿਆਂ ਨੈਣਾਂ ਹੰਝੂ ਪਾਲੇ,
ਹੰਝੂ ਡੋਹਲਣ ਆਏ ॥
ਅਸੀਂ ਨਿਮਾਣੇ ਹੰਝੂ ਜੱਗ ਤੇ,
ਪੀੜਾਂ ਵਣਜ ਲਿਆਏ ॥

———

ਆਇਆ ਤਦੋਂ ਵਹਾਉਂਦਾ ਹੰਝੂ,
ਲੈ ਪੰਡਤਾਂ ਦਾ ਟੋਲਾ ॥
ਆਇਆ ਅੱਜ ਵਹਾਉਂਦਾ ਹੰਝੂ,
ਬਣ ਕੇ ਤੇਰਾ ਗੋਲਾ ॥

———

ਸਾਡੀ ਖ਼ਾਤਰ ਨੌਵੇਂ ਸਤਿਗੁਰ,
ਜਾਮ ਸ਼ਹਾਦਤ ਪੀਤਾ ॥
ਮੌਤ ਨੂੰ ਖ਼ੁਦ ਗਲਵੱਕਵੀ ਪਾਈ,
ਜੀਂਦਿਆਂ ਸਾਨੂੰ ਕੀਤਾ ॥

———

ਸਾਡੇ ਮੱਥੇ ਤਿਲਕ ਲਗਾਇਆ,
ਅਪਣਾ ਲਹੂ ਵਗਾ ਕੇ ॥
ਟੁਰ ਗਏ ਸਾਡੇ ਜੰਞੂ ਖ਼ਾਤਰ,
ਜਾਨ ਦੀ ਬਾਜ਼ੀ ਲਾ ਕੇ ॥

———

ਸਾਡੇ ਅੰਦਰੋਂ ਸੁੱਤੀ ਹੋਈ,
ਸ਼ਕਤੀ ਉਹਨਾਂ ਜਗਾਈ ॥
ਸਹਿਮੀ ਹੋਈ ਗ਼ੈਰਤ ਸਾਡੀ,
ਅੱਜ ਲਈ ਅੰਗੜਾਈ ॥

———

ਅੱਜ ਤੋਂ ਏਸੇ ਦਰ ਦੇ ਕੂਕਰ,
ਹੋ ਗਏ ਅਸੀਂ ਨਿਮਾਣੇ ॥
ਜਿਉਂ ਜਾਣੇ ਤਿਉਂ ਚਰਨੀ ਲਾ ਲਓ,
ਇਹ ਨਿਰਬਲ ਮਰ ਜਾਣੇ ॥

———

ਤੋੜ ਲਏ ਨੇ ਹੰਝੂਆਂ ਨਾਲੋਂ,
ਅੱਜ ਤੋਂ ਅਸੀਂ ਯਰਾਨੇ ॥
ਮੂਲ ਨ ਕਿਸੇ ਦੇ ਸਹਿਣੇ ਦਾਤਾ,
ਅੱਜ ਤੋਂ ਜ਼ੋਰ ਧਿਙਾਣੇ ।

———

ਸਾਡੀ ਰੱਗ ਰੱਗ ਅੰਦਰ ਬਾਲੀ,
ਨੌਵੇਂ ਗੁਰੂ ਜੁਆਲਾ ॥
ਪਿੰਡੇ ਦਾ ਹਰ ਲੂੰ ਕੰਡਿਆ ਕੇ,
ਬਣਿਆ ਨੇਜ਼ਾ ਭਾਲਾ ॥

---

ਮਤੀ ਦਾਸ ਤੇ ਸਤੀ ਦਾਸ ਵੀ,
ਬਣਾਂ ਗੇ ਅਸੀਂ ਦਿਆਲੇ ॥
ਨੱਚਾਂ ਗੇ ਦਾਰਾਂ ਤੇ, ਕਰ ਕੇ,
ਜ਼ਿੰਦੜੀ ਮੌਤ ਹਵਾਲੇ ॥

---

ਸਤਿਗੁਰ ਦਸ ਗਏ, ਮੱਥਾ ਸਾਨੂੰ,
ਨਾਲ ਪਹਾੜਾਂ ਲਾਣਾ ॥
ਸ਼ੇਰਾਂ ਵਾਂਗ ਦਹਾੜੇ ਗਾ ਹੁਣ,
ਇਹ ਗਿੱਦੜਾਂ ਦਾ ਢਾਣਾ ॥

---

ਹੋ ਗਏ ਅਸੀਂ ਤੁਹਾਡੇ ਜੋਗੇ,
ਹੋਰ ਨ ਕਿਧਰੇ ਜਾਣਾ ॥
ਅਪਣੇ ਲਈ ਸਿਰ ਦੇਣ ਵਾਲੇ ਦੇ,
ਸਿਰ ਲੇਖੇ ਹੈ ਲਾਣਾ ॥

---

ਗੁਰਾਂ ਨੇ ਕ੍ਰਿਪਾ ਰਾਮ ਨੂੰ ਘੁੱਟਿਆ,
ਛਾਤੀ ਨਾਲ ਲਗਾ ਕੇ ॥
ਤੇਗ਼ ਬਹਾਦਰ ਦੇ ਸਿੱਖਾਂ ਨੂੰ,
ਰਹਿਣਾ ਤੇਗ਼ ਫੜਾ ਕੇ ॥

---

ਅਪਣੀ ਰੱਖਿਆ ਕਰਨੀ ਆਪੇ,
ਸ੍ਵੈ ਵਿਸ਼ਵਾਸ਼ ਜਗਾ ਕੇ ॥
ਮਰਨ ਲਈ ਨਿੱਤ ਤੱਤਪਰ ਰਹਿਣਾ,
ਨੌਵਾਂ ਗੁਰੂ ਧਿਆ ਕੇ ॥

---

**ਓਹੋ** ਕ੍ਰਿਪਾ ਰਾਮ ਬ੍ਰਾਹਮਣ,
ਜਿਸ ਨੇ ਅੱਗੇ ਜਾ ਕੇ ॥
ਦਸਮ ਗੁਰੂ ਦਾ ਛਕਿਆ ਅੰਮ੍ਰਿਤ,
ਸਿਰ ਨੂੰ ਤਲੀ ਟਿਕਾ ਕੇ

---

ਕ੍ਰਿਪਾ ਰਾਮ ਤੋਂ ਬਣ ਕ੍ਰਿਪਾ **ਸਿੰਘ,**
ਯੁੱਧ ਚਮਕੌਰ 'ਚ' ਕੀਤਾ ॥
ਦਸਮ ਗੁਰੂ ਦੀਆਂ ਅੱਖੀਆਂ ਸਾਹਵੇਂ
ਜਾਮ ਸ਼ਹਾਦਤ ਪੀਤਾ ॥

---

ਏਦਾਂ ਚਰਨੀਂ ਲਾ ਕੇ ਸਭ ਨੂੰ,
ਸਤਿਗੁਰ ਧੀਰ ਬਨ੍ਹਾਈ ॥
ਮੀਂਹ ਮਿਹਰਾਂ ਦਾ ਵੱਸਿਆ ਜਿਸ **ਦਮ,**
ਫੇਰ ਸ਼ਾਂਤੀ ਆਈ ॥

---

ਫਿਰ ਅਬਦੁੱਲੇ ਕੋਤਵਾਲ ਨੇ,
ਗੱਲ ਵਿਚ ਪੱਲਾ ਪਾ ਕੇ ॥
ਸਤਿਗੁਰ ਅੱਗੇ ਅਰਜ਼ ਗੁਜ਼ਾਰੀ,
ਗੰਢੜੀ ਇੱਕ ਫੜਾ ਕੇ ॥

---

ਮੈਂ ਕੁਤਵਾਲ ਮੁਗ਼ਲ ਦਾ ਜ਼ਾਲਮ,
ਮੈਂ ਨਿੱਘਰਦਾ ਜਾਵਾਂ ॥
ਜਿਸ ਦੀ ਜਿਹਲ ਚ ਹੁਕਮਸ਼ਾਹੀ ਥੀਂ
ਪਾਈਆਂ ਗੁਰਾਂ ਸਜ਼ਾਵਾਂ ॥

---

ਗੰਢੜੀ ਵਿਚ ਗੁਰਾਂ ਦੇ ਬਸਤ੍ਰ,
ਲੈ ਆਇਆਂ ਖਿਸਕਾ ਕੇ ॥
ਕੌਣ ਮੁਗ਼ਲ ਦੀ ਕਰੇ ਚਾਕਰੀ,
ਚਾਕਰ ਉਹਦਾ ਕਹਾ ਕੇ ॥

---

ਮੈਂ ਉਸ ਗੁਰੂ ਦਾ ਸਿੱਖ ਅਬਦੁੱਲਾ,
ਜਿਸ ਦੇ ਤੁੱਲ ਨ ਕੋਈ ॥
ਤ੍ਰੈ-ਲੋਕੀ ਵਿਚ ਜਿਸਦੇ ਚਲਦਿਆਂ,
ਸਾਰੇ ਧੰਨ ਧੰਨ ਹੋਈ ॥

——

ਅਬਦੁੱਲੇ ਨੂੰ ਸਤਿਗੁਰ ਅਪਣੇ,
ਸੀਨੇ ਨਾਲ ਲਗਾ ਕੇ ॥
ਸੱਚਾ ਸਿਖ ਸਨਮਾਨਤ ਕੀਤਾ,
ਥਾਪੀ ਕੰਡ ਤੇ ਲਾ ਕੇ ॥

——

ਗੰਢੜੀ ਖੋਹਲ ਗੁਰਾਂ ਜੋ ਬਸਤ੍ਰ,
ਅਖੀਆਂ ਨਾਲ ਲਗਾਏ ॥
ਵੇਖ ਵੇਖ ਕੇ ਸੰਗਤਾਂ ਨੈਣੀ,
ਹੜ੍ਹ ਹੰਝੂਆਂ ਦੇ ਆਏ ॥

——

ਦਿੱਲੀ ਦਾ ਦਿਲ ਹਿੱਲਿਆ ਐਸਾ,
ਸਾਹ ਸੁਕ ਸੁਕ ਕੇ ਜਾਵੇ ॥
ਜੋ ਦਿੱਲੀ ਦਿਲ ਮੋਹ ਲੈਂਦੀ ਸੀ,
ਓਹੀਓ ਖਾਣ ਨੂੰ ਆਵੇ ॥

——

ਚੌਂਹ ਦਰਵਾਜ਼ੀਂ ਲਾਸ਼ਾਂ ਟੰਗੀਆਂ,
ਭੂਤਾਂ ਨੂੰ ਡਰ ਆਵੇ ॥
ਕਾਗ ਚੂੰਡਦੇ ਮਾਸ ਸ਼ਹੀਦਾਂ,
ਗਿਰਝਾਂ ਕੀਤੇ ਧਾਵੇ ॥

——

ਨ ਹੱਟੀ ਹਟਵਾਣੀਏਂ ਖੋਹਲੀ,
ਨ ਕੋਈ ਗਾਹਕ ਆਵੇ ॥
ਹਵਾ ਹੋ ਗਏ ਸਾਹ ਸਭਨਾਂ ਦੇ,
ਜ਼ਿੰਦਗੀ ਜਾਨ ਲਕਾਵੇ ॥

——

ਸਹਿਮ ਸਹਿਮ ਕੇ ਮਾਵਾਂ ਦੇ ਗਲ਼,
ਲੱਗੇ ਬਾਲ ਇੰਞਾਣੇ ॥
ਕੁੱਲ ਦਿੱਲੀ ਵਿੱਚ ਹਾੜ ਬੋਲਦਾ,
ਲੋਕੀਂ ਜੀ ਭਿਆਣੇ ॥

———

ਜੋੜ ਮਜਲਸਾਂ ਕੋਈ ਨ ਬੈਠੇ,
ਤ੍ਰਿਭਕੇ ਡਰ ਡਰ ਜਾਵੇ ॥
ਹਰ ਇੱਕ ਸੂਰਜ—ਕਿਰਨ ਭੁਲੇਖਾ,
ਤਲਵਾਰਾਂ ਦਾ ਪਾਵੇ ॥

———

ਆਹਲਣਿਆਂ ਵਿਚ ਸੁੰਞ ਮਸਾਣਾ,
ਪੰਛੀ ਬੋਲ ਨ ਜਾਣੇ ॥
ਉੱਜੜੇ ਪੁੱਜੜੇ ਘਰਾਂ ਚ ਵੱਸਣ,
ਚਮਗਿੱਦੜਾਂ ਦੇ ਢਾਣੇ ॥

———

ਭਾਂ ਭਾਂ ਕਰਦਿਆਂ ਮਹਿਲਾਂ ਦੇ ਵਿਚ,
ਉੱਲੂ ਬਣ ਗਏ ਰਾਜੇ ॥
ਇਸ ਨਗਰੀ ਦੇ ਖ਼ੂਨੀ ਹਾਕਮ,
ਖ਼ੂਨੀ ਵਣਜ ਵਿਹਾਜੇ ॥

———

## ਸੂਫ਼ੀ ਮਲਿਕ ਹਫ਼ੀਜ਼

ਸੂਫ਼ੀ ਮਲਿਕ 'ਹਫ਼ੀਜ਼' ਸੀ
ਪਹੁੰਚਿਆ ਹੋਇਆ ਫ਼ਕੀਰ ॥
ਸੁਣੀ ਸ਼ਹਾਦਤ ਗੁਰਾਂ ਦੀ
ਹੋਇਆ ਦਿਲ ਦਿਲਗੀਰ ॥

———

ਆਖਣ ਲੱਗਾ, ਅਪਣਿਆਂ
ਚੇਲਿਆਂ ਤਾਈਂ ਬਿਠਾ ॥
ਧਰਤੀ ਉੱਤੇ ਮਾਰਿਆ
ਬੰਦਿਆਂ ਆਪ ਖ਼ੁਦਾ ॥

---

ਅਲੱਖ, ਅਗੰਮ, ਉਹ ਪਾਰਬ੍ਰਹਮ
ਉਹਦੀ ਜ਼ਾਤ ਮਹਾਨ ॥
ਆਇਆ ਮੌਲਾ ਜ਼ਿਮੀਂ ਤੇ
ਬਣ ਕੇ ਸੀ ਇਨਸਾਨ ॥

---

ਉਹ ਇਕ ਮਰਦ ਅਗੱਮੜਾ
ਉਹ ਇਕ ਸੰਤ ਸੁਜਾਨ ॥
*ਪੰਦਰਾਂ ਰਾਗਾਂ ਵਿੱਚ ਜਿਸ
ਰਚਨਾ ਕਰੀ ਮਹਾਨ

---

ਅੱਜ ਤੱਕ ਦੁਨੀਆਂ ਵਿੱਚ ਨ
ਸੁਣਿਆ ਜਿਹਾ ਅਸੂਲ ॥
'ਕ਼ਾਤਿਲ' ਕੋਲ੍ਹੇ ਆਏ ਖ਼ੁਦ
'ਮਕ਼ਤਿਲ' ਵਿੱਚ 'ਮਕ਼ਤੂਲ' ॥

---

'ਕ਼ਤਲ' ਹੋਣ ਲਈ ਗੁਰਾਂ ਨੇ
ਖ਼ੁਦ "ਮਕਤਿਲ" ਵਿਚ ਆ ॥
ਉਲਟੀ ਗੰਗਾ ਜੱਗ ਤੇ
ਦੱਸੀ ਆਪ ਵਗਾ ॥

---

* ਗੁਰੂ ਸਾਹਿਬ ਨੇ ਇਹਨਾਂ ਪੰਦਰਾਂ ਰਾਗਾਂ ਵਿੱਚ ਬਾਣੀ ਰਚੀ :—
ਗਾਉੜੀ, ਆਸਾ, ਸੋਰਠ, ਧਨਾਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ, ਜੈ ਜੈ ਵੰਤੀ, ਦੇਵ ਗੰਧਾਰੀ, ਬਿਹਾਗੜਾ ਅਤੇ ਜੈਤਸਰੀ ॥
ਇਸ ਤੋਂ ਬਿਨਾਂ ਆਪ ਨੇ ੬੦ ਸ਼ਬਦ ਅਤੇ ੫੨ ਸ਼ਲੋਕ ਵੀ ਲਿਖੇ—

ਆਪੋ ਅਪਣੇ ਧਰਮ ਲਈ
ਹੋਏ ਸ਼ਹੀਦ ਬੇਅੰਤ ॥
ਮਰਦਾ ਕਿਸੇ ਦੇ ਵਾਸਤੇ
ਡਿੱਠਾ ਨ ਕੋਈ ਸੰਤ ॥

---

ਨ ਉਸ 'ਜੰਞੂ' ਪਹਿਨਿਆਂ
'ਤਿਲਕ' ਨ ਲਾਇਆ ਮੂਲ ॥
ਪੱਥਰਾਂ ਤਾਈਂ ਪੂਜਣਾ
ਉਹਦਾ ਨਹੀਂ ਅਸੂਲ ॥

---

ਫਿਰ ਵੀ ਰੋਂਦੇ ਵੇਖ ਕੇ
ਸਹੇ ਨ ਉਸ ਇਨਸਾਨ ॥
ਛੱਡੀ ਬਾਂਹ ਨ ਉਨ੍ਹਾਂ ਦੀ
ਦੇ ਦਿੱਤੀ ਪਰ ਜਾਨ ॥

---

ਤਦੇ ਸ਼ਾਹਦਤ ਉਨ੍ਹਾਂ ਦੀ
ਜੱਗ ਤੇ ਅੱਲੋਕਾਰ ॥
ਕੁੱਲ ਸ਼ਹੀਦਾਂ ਸੰਦੜਾ
ਸਤਿ ਗੁਰ ਹੈ ਸਰਦਾਰ ॥

---

ਹੋਰ ਵੀ ਜੱਗੋਂ ਤੇਹਰਵੀਂ
ਹੋਈ ਹੈ ਇਕ ਗੱਲ ॥
ਦੁਨੀਆਂ ਦੇ ਇਤਿਹਾਸ ਵਿੱਚ
ਜਿਹੜੀ ਰਹੂ ਅਟੱਲ ॥

---

ਅੱਜ ਤੱਕ ਕਿਸੇ ਸ਼ਹੀਦ ਦਾ
ਦੁਨੀਆਂ ਦੇ ਵਿਚਕਾਰ ॥
ਹੋਇਆ ਵੱਖ ਵੱਖ ਥਾਏਂ ਨ
'ਸਿਰ', 'ਧੜ' ਦਾ ਸਸਕਾਰ ॥

---

ਸਤਿਗੁਰ ਦਾ ਸਸਕਾਰ ਹੈ
ਪੱਥਰ ਪਈ ਲਕੀਰ ॥
'ਸੀਸ' ਅਨੰਦ ਪੁਰ ਵਿੱਚ, ਤੇ
ਦਿੱਲੀ ਵਿੱਚ 'ਸਰੀਰ' ॥

———

ਪੰਛੀ ਇਕ ਮਿਥਿਹਾਸ ਵਿੱਚ
ਜਿਦਾ 'ਕ੍ਰੰਸ'* ਹੈ ਨਾਮ ॥
ਰਹਿੰਦਾ ਵਿੱਚ ਅਕਾਸ਼ ਦੇ
ਉਡਦਾ ਉਮਰ ਤਮਾਮ ॥

———

ਨ ਥਕਦਾ ਨ ਹੁੱਟਦਾ
ਨ ਉਹ ਧਰਤ ਲਹੇ ॥
ਯੁੱਗਾਂ ਤੀਕ ਅਕਾਸ਼ ਵਿੱਚ
ਉਡਦਾ ਓਹੋ ਰਹੇ ॥

———

ਮੌਜ ਓਸ ਦੀ ਆਏ ਜੇ
ਉੱਤਰੇ ਮਰਜ਼ੀ ਨਾਲ ॥
ਕਰਦਾ ਆ ਕੇ ਧਰਤ ਤੇ
ਕੱਠੇ ਤ੍ਰੀਲੇ ਡਾਲ ॥

———

ਫਿਰ ਉਹਨਾਂ ਤੇ ਬੈਠ ਕੇ
ਛੋਹਦਾਂ ਮਿਠਾ ਗੀਤ ॥
ਜੀਕੂੰ "ਦੀਪਕ-ਰਾਗ" ਕੋਈ
ਗਾਵੇ ਨਾਲ ਪਰੀਤ ॥

———

* ਅੰਗਰੇਜ਼ੀ ਵਿੱਚ ਇਸ ਨੂੰ **Phonix**, ਯੂਨਾਨੀ ਵਿੱਚ ਕ੍ਰੰਸ, ਅਤੇ ਅਰਬੀ ਵਿੱਚ 'ਆਤਸ਼ਿ ਜ਼ਨ' ਕਹਿੰਦੇ ਹਨ। ਇਸਦਾ ਜੋੜਾ ਨਹੀਂ ਹੁੰਦਾ। ਚੁੰਝ ਵਿੱਚ ਸੱਤ ਸੁਰਾਖ ਰਾਗ ਦੀਆਂ ਸੱਤ ਸੁਰਾਂ ਦੇ ਪਰਤੀਕ ਹੁੰਦੇ ਹਨ ॥

ਅੱਗ ਲਗਦੀ ਵਿੱਚ ਤ੍ਰੀਲਿਆਂ,
ਉਠਦੀਆਂ ਲਾਟਾਂ ਲਾਲ ॥
ਆਪੇ ਹੀ ਸੜ ਜਾਵੰਦਾ,
ਅਪਣਿਆਂ ਗੀਤਾਂ ਨਾਲ ॥

---

ਫੋਲਿਆਂ ਉਸ ਸੁਆਹ ਨੂੰ,
ਆਂਡਾ ਲੱਭਦਾ ਇਕ ॥
ਰੂਹ ਕ੍ਕੁੰਸ ਦੀ ਵੱਸਦੀ,
ਉਸੇ ਆਂਡੇ ਵਿੱਚ ॥

---

ਵਿਹੰਦਿਆਂ ਵਿਹੰਦਿਆਂ ਓਸ ਚੋਂ,
ਕ੍ਕੁੰਸ ਜਨਮਦਾ ਹੋਰ ॥
ਝੱਟ ਗਗਨੀਂ ਚੜ੍ਹ ਜਾਂਵਦਾ ॥
ਪਾ ਗੀਤਾਂ ਦਾ ਸ਼ੋਰ ॥

---

ਉਸੇ ਕ੍ਕੁੰਸ ਦੇ ਵਾਂਗਰਾਂ,
ਨੌਵੇਂ ਗੁਰੂ ਦਲੇਰ ॥
ਲਈ ਸ਼ਹਾਦਤ ਅਪਣੀ,
ਅਪਣੇ ਆਪ ਸਹੇੜ ॥

---

ਹੁਣ ਧਰਤੀ ਤੇ ਓਸ ਦੀ,
ਉੱਚੀ ਸੁੱਚੀ ਰੂਹ ॥
ਜਨਮ ਦਊ ਜਿਸ ਕੌਮ ਨੂੰ,
ਚਮਕੂ ਵਾਂਗ ਧਰੂ ॥

---

ਉਹਦੀ ਡੁੱਲ੍ਹੀ ਰੱਤ ਚੋਂ,
ਉਗਣਾ ਅੱਗ ਦਾ ਖੇਤ ॥
ਮੁਗ਼ਲ ਜ਼ਿਦੇ ਵਿੱਚ ਸੜਨ ਗੇ,
ਤਖ਼ਤੋ ਤਾਜ ਸਮੇਤ ॥

---

ਉਹਦੇ ਲਹੂ ਦੀ ਡਿਗੀ ਹੈ,
ਜਿੱਥੇ ਜਿੱਥੇ ਫੁਹਾਰ ॥
ਹਰ ਛਿੱਟੇ ਥਾਂ ਉੱਗਣੀ,
ਇੱਕ ਤਿੱਖੀ ਤਲਵਾਰ ॥

---

ਤੇਗ਼ ਬਹਾਦਰ ਗੁਰੂ ਤਾਂ,
ਦੇ ਕੇ ਅਪਣੇ ਪ੍ਰਾਨ ॥
ਜ਼ਿੰਦਗੀ ਨਾਲੋਂ ਕਰ ਗਏ,
ਮਰ ਕੇ ਕੰਮ ਮਹਾਨ ॥

---

ਮੂਰਖ ਔਰੰਗਜ਼ੇਬ ਪਰ,
ਕਰ ਸਤਿਗੁਰ ਤੇ ਵਾਰ ॥
ਜ਼ਿੰਦਾ ਰਹਿ ਕੇ ਹੋ ਰਿਹਾ,
ਮਰਨੋਂ ਵੱਧ ਖ਼ੁਆਰ ॥

---

ਵਾਂਗ ਕ੍ਰਕੁੰਸ ਦੇ ਜੀਏਗਾ
ਉਡਦਾ ਰਹੂ ਅਕਾਸ਼ ॥
ਗੀਤ ਏਸ ਦੇ ਕਰਨ ਗੇ
ਰਾਜ ਮੁਗਲ ਦਾ ਨਾਸ਼ ॥

---

ਬਾਲੂ ਉਹਦੀ ਆਤਮਾ
ਹਰ ਹਿਰਦੇ ਵਿੱਚ ਅੱਗ ॥
ਉਂਗਲਾਂ ਪਾ ਕੇ ਮੂੰਹਾਂ ਵਿੱਚ
ਵੇਖੂ ਸਾਰਾ ਜੱਗ ॥

---

ਉਹ ਹਿੰਦੂ ਦਾ ਗੁਰੂ ਹੈ
ਉਹ ਮੋਮਨ ਦਾ ਪੀਰ ॥
ਸਮਝਣ ਅਪਣੀ ਆਤਮਾ ॥
ਸੂਫ਼ੀ ਉਹਨੂੰ ਫ਼ਕੀਰ ॥

---

ਉਹ ਸਿੱਖਾਂ ਵਿੱਚ ਰਹੇ ਗਾ
ਹਾਜ਼ਰ ਸਦਾ ਹਜ਼ੂਰ ॥
ਸੂਰਜ ਵੰਡੂ ਉਸ ਦਾ
ਧਰਤੀ ਉੱਤੇ ਨੂਰ ॥

---

ਕੌਮਾਂ ਓਦੋਂ ਬਣਦੀਆਂ
ਨਿਤਰਨ ਜਦੋਂ ਸ਼ਹੀਦ ॥
ਜ਼ਿਬ੍ਹਾ ਹੋਣ ਜਾਂ ਬੱਕਰੇ
ਤਾਂ ਆਉਂਦੀ ਹੈ ਈਦ ॥

---

ਹਰ ਇਕ ਨਿਰਬਲ ਹੱਥ ਵਿੱਚ
ਯਾਦ ਉਹਦੀ ਤਲਵਾਰ ॥
ਹਰ ਇਕ ਹਿਰਦੇ ਵਿੱਚ ਉਸ
ਧਾਰ ਲਿਆ ਅਵਤਾਰ ॥

---

ਯੁਗ-ਪਲਟਾਊ ਗੁਰੂ ਉਹ
ਰਹਿਣਾ ਅਮਰ ਸਦਾ ॥
ਔਰੰਗ ਜ਼ੇਬ ਕੀ ਜਾਣਦਾ
ਜਾਣੇ ਉਹਦੀ ਬਲਾ ॥

---

ਹਰ ਇੱਕ ਝਾੜੀ ਨਾਲ ਉਹ
ਕੰਡੇ ਰਿਹੈ ਉਗਾ ॥
ਸ਼ਾਹੀ ਚੋਗੇ ਜਿਨ੍ਹਾਂ ਨੇ
ਲੈਣੇ ਨ ਉਲਝਾ ॥

---

ਨ੍ਹੇਰ ਮਿਟਾਣ ਲਈ ਸਦਾ ਹੀ
ਇਕੋ ਕਿਰਨ ਲੜੀ ॥
ਜੰਗਲ ਸਾੜਨ ਵਾਸਤੇ
ਤੀਲੀ ਇਕ ਬੜੀ ॥

---

ਬਘਿਆੜਾਂ ਦੇ ਢਿੱਡ ਹੁਣ
ਹਰਨਾਂ ਦੇਣੇ ਪਾੜ ॥
ਬਰਛਿਆਂ ਵਾਂਗਰ ਟੰਗਣੇ
ਸਿੰਗੀਆਂ ਉੱਤੇ ਚਾਹੜ ॥

---

ਸੀਸ ਨਿਵਾਈਏ ਓਸ ਨੂੰ
ਜੋ ਸੂਰਾ ਬਲਵਾਣ ॥
"ਤੇਗ ਬਹਾਦਰ ਸੀ ਕ੍ਰਿਆ
ਕਰੀ ਨ ਕਿਨਹੂੰ ਆਨ" ॥ (ਬਚਿੱਤ੍ਰ ਨਾਟਕ)

---

ਹੋ ਹੋ ਗਏ ਜਹਾਨ ਤੋਂ
ਔਲੀਏ ਵਲੀ ਕਮਾਲ ॥
ਤੁੱਲਣ ਨ ਪਰ 'ਤੇਗ' ਦੇ ॥
ਪ੍ਰਛਾਵੇਂ ਦੇ ਨਾਲ ॥

---

ਨ ਹੋਇਆ ਨ ਹੋਵਸੀ
ਤੇਗ ਜਿਹਾ ਸਿਰਲੱਥ ॥
ਕੱਥੀ ਜਾਏ ਨ ਕਿਸੇ ਤੋਂ
ਉਹਦੀ ਕਥਾ ਅਕੱਥ ॥

---

ਹਵਾ ਨ ਵੱਢੀ ਜਾਂਵਦੀ
ਲੱਖ ਤਲਵਾਰਾਂ ਮਾਰ ॥
ਕੀਤੇ ਕਿਸੇ ਨ ਚੀਰ ਕੇ
ਸਾਗ਼ਰ ਕਦੀ ਦੋਫਾੜ ॥

---

ਚਾਨਣ ਕਿਸੇ ਨ ਬੰਨ੍ਹਿਆਂ
ਕਿਰਨ ਨ ਕੋਹੀ ਮੂਲ ॥
ਮੂਰਖ ਕੱਖੀਂ ਦੱਬਦੇ
ਮਘਦੀ ਅੱਗ ਫ਼ਜ਼ੂਲ ॥

---

ਜੰਮਣ ਮਰਨ ਸਰੀਰ ਦਾ
ਜੰਮੇ ਮਰੇ ਨ ਰੂਹ ॥
ਰੂਹ ਮੌਲਾ ਦਾ ਰੂਪ ਹੈ
ਰੂਹ ਹੈ ਅੱਲਾ ਹੂ ॥

———

ਆਖੋ ਔਰੰਗਜ਼ੇਬ ਨੂੰ
ਹੋਵੇ ਫੇਰ ਤਿਆਰ ॥
ਤੇਗ਼ ਬਹਾਦਰ ਇਕ ਤੋਂ
ਹੋ ਗਏ ਕਈ ਹਜ਼ਾਰ ॥

———

ਕੀਹਨੂੰ ਕੀਹਨੂੰ ਮਾਰਸੇਂ
ਮਰਨ ਜੋਗਿਆ ਦੱਸ ॥
ਖੜੀ ਸਰ੍ਹਾਣੇ ਤੈਂਡੜੇ
ਮੌਤ ਰਹੀ ਏ ਹੱਸ ॥

———

ਆਖੀ ਮਲਿਕ "ਹਫ਼ੀਜ਼" ਦੀ
ਪੂਰੀ ਹੋਈ ਗੱਲ ॥
ਬਿਫਰ ਬਿਫਰ ਕੇ ਝੁੱਗੀਆਂ
ਤੱਕਿਆ ਮਹਿਲਾਂ ਵੱਲ ॥

———

ਸਾਧੂਆਂ ਅੱਖੀਂ ਜਾਪਦੇ
ਮਘਦੇ ਹੋਏ ਅੰਗਿਆਰ ॥
ਸੂਰਜ ਸਾੜਨ ਲਈ ਜਿਓਂ
ਹੋਏ ਹੋਣ ਤਿਆਰ ॥

———

ਬੰਦਿਆਂ ਦੇ ਇਸ ਵਣ ਵਿਖੇ
ਲੱਗੀ ਦਾਵਾ ਅੱਗ ॥
ਲਾਟਾਂ ਅੰਬਰ ਛੋਂਹਦੀਆਂ
ਦੇਖੇ ਸਾਰਾ ਜੱਗ ॥

———

ਇੱਕ ਇੱਕ ਸੁਕੜੂ ਸਿੱਖ ਵੀ
ਬਣਿਆ ਬੱਬਰ ਸ਼ੇਰ ॥
ਟੱਕਰ ਲੈਣੋ ਡਰੇ ਨ
ਸਾਹਵੇਂ ਹੋਏ ਆਏ ਸੁਮੇਰ ॥

---

ਇਕ ਇਕ ਸਿੱਖ ਵਿੱਚ ਜਾਗਿਆ
ਤੇਗ਼ ਬਹਾਦਰ ਆਪ ॥
ਮਾੜਿਆਂ ਨੂੰ ਵੀ ਜੱਗ ਤੇ
ਡਰ ਕੇ ਜੀਣਾ ਏ ਪਾਪ ॥

---

ਹਰ ਹਿੱਕੜੀ ਵਿੱਚ ਤੇਗ਼ ਨੇ
ਭਰਿਆ ਏਨਾ ਰੋਹ ॥
ਖਹਿ ਵਿੱਚ ਰੁਲਦੇ ਹੋਏ ਵੀ
ਤਣ ਕੇ ਗਏ ਖਲੋ ॥

---

ਸੋਲਾਂ ਸੌ ਛਿਹਤਰਾ
ਸੰਨ ਈਸਵੀ ਸੀ ॥
ਸੀ ਦਿਹਾੜਾ ਜੁਮੇ ਦਾ
ਅਕਤੂਬਰ ਦੀ ਤੀਹ ॥

---

ਪੜ੍ਹ ਕੇ ਜਾਮਾ-ਮਸਜਦੋਂ
ਔਰੰਗ ਜ਼ੇਬ ਨਿਮਾਜ਼ ॥
ਉੱਤਰ ਆਇਆ ਪੌੜੀਆਂ
ਚੱਲਣ ਦਾ ਕਰ ਸਾਜ਼ ॥

---

ਬੇੜੀ ਲੱਗਾ ਚੜ੍ਹਨ ਜਾਂ
ਮਾੜੂਏ ਜਹੇ ਇਕ ਸਿੱਖ ॥
ਪੱਥਰ ਕੱਸ ਕੇ ਮਾਰਿਆ
ਸ਼ਾਹ ਦੇ ਮੱਥੇ ਵਿੱਚ ॥

---

ਡਿੱਗਾ ਖਾ ਕੇ ਘੇਰਨੀ
ਅੱਧਾ ਜਮਨਾ ਵਿੱਚ ॥
ਚਿੱਕੜ ਦੇ ਨਾਲ ਸ਼ਾਹ ਨੇ
ਲਿਆ ਲਬਾਦਾ ਲਿੱਪ ॥

---

ਛੱਡੀ ਗਰਦਨ ਸਿੱਖ ਦੀ
ਮੁਗ਼ਲਾਂ ਝੱਟ ਉਤਾਰ ॥
ਹੋਇਆ ਸਿੱਖ ਸ਼ਹੀਦ ਪਰ
ਲਿਆ ਕਾਲਜਾ ਠਾਰ ॥

---

ਕੁਝ ਦਿੱਨ ਪਿੱਛੋਂ ਫੇਰ ਸ਼ਾਹ
ਨਿਕਲਿਆ ਕਿਲਿਓਂ ਬ੍ਹਾਰ ॥
ਸ਼ਾਹੀ ਠਾਠ 'ਚ ਚੱਲਿਆ
ਹੋ ਘੋੜੇ ਅਸਵਾਰ ॥

---

ਭੀੜ ਚੀਰਦਾ ਸਿੱਖ ਇਕ
ਆਇਆ ਬਿਜਲੀ ਵਾਂਗ ॥
ਟੋਟਣ ਦੇ ਵਿੱਚ ਸ਼ਾਹ ਦੇ
ਆਉਂਦਿਆਂ ਠੋਕੀ ਡਾਂਗ ॥

---

ਸ਼ਾਹ ਨੇ ਖਾਧੀ ਗਿਰਧਣੀ
ਨਿਕਲੀ ਉਹਦੀ ਚਾਂਗ ॥
ਝਾਕੇ ਵਾੜ 'ਚ ਫਸੇ ਹੋਏ
ਬ੍ਹਾਘੜ-ਬਿੱਲੇ ਵਾਂਗ ॥

---

ਸੋਚੇ, "ਮਿੱਟੀ ਮਿਲ ਗਿਆ"
"ਸਾਰਾ ਸ਼ਾਹੀ ਰੋਅਬ ॥
ਸਿਖ ਮੇਰਾ ਪਾ ਜਾਣ ਨ
ਆਉਂਦਿਆਂ ਜਾਂਦਿਆਂ ਭੋਗ" ॥

---

ਰਾਤੀਂ ਪੈਂਦੀ ਨੀਂਦ ਨ
ਕੁਸ਼ਤੇ ਲਵੇ ਬੇਅੰਤ ॥
ਘੁਲ਼ ਘੁਲ਼ ਵਿੱਚੇ ਮਰ ਰਿਹਾ
ਜੁੱਸੇ ਰਿਹਾ ਨ ਤੰਤ ॥

———

ਰਾਤੀ ਢਹਿ ਕੇ ਪਲੰਘ ਤੋਂ
ਆਖੇ, "ਖ਼ੁਦਾ ਪਨਾਹ ॥
ਮੈ ਭੂੰਡਾਂ ਦਾ ਕਾਸ ਤੋਂ
ਖੱਖਰ ਛੇੜ ਲਿਆ" ॥

———

ਤੇਗ਼ ਬਹਾਦਰ ਕਿਹਾ ਸੀ
ਦੇ ਕੇ ਪੂਰਾ ਜ਼ੋਰ ॥
"ਸਾਡੇ ਕੋਲ਼ ਨਹੀਂ ਨਾਮ ਬਿਨ
ਕਰਾਮਾਤ ਕੋਈ ਹੋਰ" ॥

———

"ਐਪਰ ਮਰ ਕੇ ਕਰ ਰਿਹੈ
ਨਾਟਕ ਕਹੇ ਕਮਾਲ ॥
'ਸਿਰ', 'ਧੜ' ਕਿਧਰੇ ਲੈ ਗਿਆ
ਕਰਾਮਾਤ ਦੇ ਨਾਲ" ॥

———

"ਸੁਪਨੇ ਦੇ ਵਿੱਚ ਓਸ ਦੇ
ਸਿੱਖੜੇ ਰਾਤੀਂ ਆ ॥
ਸ਼ਾਹੀ ਮਹਿਲਾਂ ਵਿੱਚ ਨੇ
ਦੇਂਦੇ ਭੜਥੂ ਪਾ" ॥

———

"ਮਾਰਨ ਹੂਰੇ ਮੁੱਕੀਆਂ
ਛੱਡਣ ਮੈਨੂੰ ਪਿੰਜ ॥
ਚਾਹੜਾਂ ਫ਼ੌਜਾ ਅਪਣੀਆਂ
ਸੁਪਨਿਆਂ ਉੱਤੇ ਕਿੰਜ"

———

"ਨਿੱਡਰ ਹੋਏ ਸਿੱਖੜੇ
ਮੰਗਤੇ ਨਿਰੇ ਫ਼ਕੀਰ ॥
ਨੱਕ ਚੜ੍ਹਾਵਣ ਵੇਖ ਕੇ
ਮੁਗ਼ਲਾਂ ਦੀ ਸ਼ਮਸ਼ੀਰ" ॥

———

"ਪੈਣ ਭੁਲੇਖੇ ਵਿਹੰਦਿਆਂ
ਮੌਲਵੀਆਂ ਦੇ ਵੱਲ ॥
ਸੋਚਾਂ ਆ ਗਿਆ ਸਿੱਖ ਕੋਈ
ਆਨੰਦ ਪੁਰ ਤੋਂ ਚੱਲ"

———

"ਮੱਥੇ ਵੱਜੀ ਇੱਟ ਜੋ
ਮਿਟੀ ਨਹੀਂ ਮਘਰੋੜ ॥
ਪੱਗ ਨ ਹੁੰਦੀ, ਡਾਂਗ ਤਾਂ
ਖੋਪਰ ਦੇਂਦੀ ਤੋੜ" ॥

———

"ਤੇਗ਼ ਬਹਾਦਰ ਗੁਰੂ ਜੀ
ਹੇ ਪੀਰਾਂ ਦੇ ਪੀਰ ॥
ਜੇ ਤੂੰ ਕਿਧਰੇ ਸੁਣ ਰਿਹੈਂ
ਬਖ਼ਸ਼ ਮੇਰੀ ਤਕਸੀਰ" ॥

———

'ਵੇਲਾ ਹੱਥ ਨ ਆਂਵਦਾ
ਹੱਥੋਂ ਨਿਕਲ ਗਿਆ ॥
ਖੇਤੀ ਚਿੜੀਆਂ ਚੁੱਗ ਲਈ
ਹੁਣ ਕਾਹਦਾ ਪਛਤਾ" ॥

———

"ਮਿੱਟੀ ਰਹਵਾਂ ਖਰੋਚਦਾ
ਰੋਜ਼ ਮੈਂ ਤੀਲਿਆਂ ਨਾਲ ॥
ਤਾਲੋਂ ਘੁੱਥੀ ਡੂਮਣੀ
ਗਾਵੇ ਆਲ ਪਤਲਾ" ॥

———

"ਮੈਨੂੰ ਚੈਨ ਨ ਆਂਓਂਦੀ
ਮੇਰੇ ਬਖ਼ਸ਼ ਗੁਨਾਹ ॥
ਸੁਪਨਿਆਂ ਵਿਚ ਸਤਾਣ ਜੋ
ਇਹ ਸਿੱਖ ਮਗਰੋਂ ਲਾਹ"

---

ਬਖਸ਼ ਲਏਂ ਤਾਂ ਗੁਰੂ ਜੀ,
ਮੈਂ ਵਿੱਚ ਆਪਣੇ ਬਾਗ ॥
ਨਿਤਾ ਨੇਮ ਹੀ ਰਹਾਂਗਾ,
ਲਾਉਂਦਾ ਤਿਰਾ ਚਿਰਾਗ ॥

---

ਏਦਾਂ ਔਰੰਗਜ਼ੇਬ ਦਾ,
ਹੋਇਆ ਮੰਦੜਾ ਹਾਲ ॥
ਉਹ ਤਵਾਜ਼ਨ ਅਕਲ ਦਾ,
ਸਕਿਆ ਨ ਸੰਭਾਲ ॥

---

ਓਧਰ ਸਾਰੇ ਦੇਸ਼ ਵਿਚ,
ਭੜਕੀ ਕੋਈ ਅੱਗ ॥
ਨਿਕਲੇ ਨੇਜ਼ੇ ਬਰਛੀਆਂ,
ਮੂੰਹੋਂ ਸੁੱਟਦੇ ਝੱਗ ॥

---

ਜਾਗੇ ਬ੍ਰਾਹਮਣ ਦੇਵਤੇ,
ਛੋਹ ਸਤਿਗੁਰ ਦੀ ਪਾ ॥
ਪਰਸ ਰਾਮ ਦੇ ਪੁੱਤਰਾਂ,
ਲਏ ਕੁਹਾੜੇ ਚਾ ॥

---

ਰਾਜਪੂਤ ਰੋਹਾਵਲੇ,
ਚੱਬਣ ਲੱਗੇ ਦੰਦ ॥
ਮੁਗਲਾਂ ਮੂਹਰੇ ਕਰਾਂਗੇ,
ਤਲਵਾਰਾਂ ਦੀ ਕੰਧ ॥

---

ਉਠਿਆ ਮਾਝਾ ਮਾਲਵਾ,
ਗੱਜਿਆ ਬਿਸਤ ਦੁਆਬ ॥
ਲਹੂਆਂ ਅੱਗਾਂ ਬਾਲੀਆਂ,
ਭੜਕ ਪਿਆ ਪੰਜਾਬ ॥

———

ਤੇਗ਼ ਬਹਾਦਰ ਬੋਲਿਆ,
ਕਣ ਕਣ ਅੰਦਰੋਂ ਆਣ ॥
ਜਾਗੋ ਜੀਂਦੇ ਮੁਰਦਿਓ,
ਜ਼ਾਲਮ ਨ ਬਚ ਜਾਣ ।

———

ਦੇਗ਼ ਤੇਗ਼ ਆਨੰਦ ਪੁਰ,
ਚੱਲੀ ਜ਼ੋਰੋ ਜ਼ੋਰ ॥
ਸ਼ਸਤ੍ਰ ਧਾਰੀ ਗੁਰਾਂ ਨੇ,
ਕੌਮ ਬਨਾਣੀ ਹੋਰ ॥

———

ਇੱਕ ਦਿਨ ਭਰੇ ਦੀਵਾਨ ਵਿਚ,
ਸਤਿਗੁਰ ਬੋਲੇ ਗੱਜ ॥
ਬ੍ਰਿਥਾ ਅਪਣੇ ਜੀਓ ਦੀ,
ਦੱਸਣ ਲੱਗਾਂ ਅੱਜ ॥

———

ਸਾਕਾ ਨੌਵੇਂ ਗੁਰਾਂ ਦਾ,
ਮੈਂ ਨ ਸਕਾਂ ਭੁਲਾ ॥
ਸਾਡੇ ਸੀਨੇ ਵਿੱਚ ਹੈ,
ਡੂੰਘਾ ਸੱਲ ਪਿਆ ॥

———

ਸ਼ਕਤੀ ਸਾਨੂੰ ਮਿਲੀ ਹੈ,
ਉਹਦੀਆਂ ਮਿਹਰਾਂ ਨਾਲ ॥
ਮੈਂ ਜਾਬਰ ਲਈ ਤੇਗ ਹਾਂ,
ਮੈਂ ਦੀਨਾਂ ਦੀ ਢਾਲ ॥

———

ਤੇਗ਼ ਬਹਾਦਰ ਸੀਸ ਦੇ,
ਤੋੜਿਆ ਮੁਗਲ ਘੁਮੰਡ ॥
ਨਵੀਂ ਜੁਆਲ ਕਰ ਗਏ,
ਲਹੂ ਨਾਲ ਪਰਚੰਡ ॥

---

ਨੱਥ ਲਈਆਂ ਮੈਂ ਹੋਣੀਆਂ,
ਦ੍ਰਿੜ ਇਰਾਦਿਆਂ ਨਾਲ ॥
ਬਨ੍ਹ ਲਏ ਮੈਂ ਆਪਣੇ,
ਪੈਰਾਂ ਨਾਲ ਭੁਚਾਲ ॥

---

ਭੱਥੇ ਵਿੱਚ ਕਰੂੰਡੀਏ ॥
ਬਾਸ਼ਕ ਜਹੀ ਕਮਾਨ
ਜੀਭ ਕਾਲ੍ਹ ਦੀ ਵੱਢ ਕੇ,
ਕੱਢੀ ਮੈਂ ਕ੍ਰਿਪਾਨ ॥

---

ਦਾਦੇ ਵਾਂਗੂ ਫੇਰ ਮੈਂ,
ਸ਼ਸਤ੍ਰ ਲਏ ਸੰਭਾਲ ॥
ਵਿਚ ਮਿਆਨ ਦੇ ਰਿਹਾ ਮੈਂ,
ਕਾਲ੍ਹ ਮੁਗਲ ਦਾ ਪਾਲ੍ਹ ॥

---

ਬਿਨ ਸ਼ਸਤ੍ਰ ਦੇ ਸ਼ਾਸਤ੍ਰ,
ਹੱਥਾਂ ਬਾਝ ਮਨੁੱਖ ॥
ਜੀਣਾ ਕਿਸੇ ਦੇ ਰਹਿਮ ਤੇ,
ਸਿਰ ਦੁੱਖਾਂ ਦੇ ਦੁੱਖ ॥

---

ਵੱਖਰਾ ਸਾਜੂੰ ਪੰਥ ਇੱਕ,
ਉਹਦੀ ਕ੍ਰਿਪਾ ਨਾਲ ॥
ਜਿਸਦੇ ਹੋਊ ਅੰਗ ਸੰਗ,
ਆਪੂੰ ਪੁਰਖ ਅਕਾਲ ॥

---

## ਤਥਾ

ਫੇਰ ਗੁਰੂ ਜੀ ਏਦਾਂ ਬੋਲੇ ॥
ਦਿਲ ਦੇ ਭੇਤ ਅਗੱਮੀ ਖੋਲੇ ॥

---

ਚਮਤਕਾਰ ਕੋਈ ਕਰਨਾ ਪੈਣੇ,
ਜੀਂਦੇ ਰਹਿਣ ਲਈ ਮਰਨਾ ਪੈਣੈ ॥

---

ਅੰਗਿਆਰਾਂ ਨੂੰ ਖਾਣਾ ਸਿੱਖੋ,
ਸਾਗਰ ਨੂੰ ਪੀ ਜਾਣਾ ਸਿੱਖੋ ॥

---

ਤੇਗਾਂ ਉੱਤੇ ਟੁਰਨਾ ਜਾਣੋ,
ਪਿੱਛੇ ਮੂਲ ਨ ਮੁੜਨਾ ਜਾਣੋ ॥

---

ਪਈ ਧਰਮ ਨੂੰ ਲੋੜ ਲਹੂ ਦੀ,
ਸਿੱਖਾਂ ਕੋਲੁ ਨ ਥੋੜ ਲਹੂ ਦੀ ॥

---

ਧਰਤ ਨੂੰ ਲਹੂ ਦਾ ਅਰੁਗ ਚੜ੍ਹਾਈਏ,
ਲਹੂਆਂ ਦੀ ਇਕ ਫ਼ਸਲ ਉਗਾਈਏ ॥

---

ਖੱਬੇ ਹੱਥ ਚ ਰੱਖੋ ਮਾਲਾ,
ਸੱਜੇ ਦੇ ਵਿਚ ਬਿਰਛਾ ਭਾਲਾ ॥

---

'ਦੇਗ ਤੇਗ' ਵੀ ਅਸਾਂ ਚਲਾਣੀ,
ਮੁਕਤ ਭੁਗਤ ਵੀ ਅਸਾਂ ਨਿਭਾਣੀ ॥

---

ਆਓ ਸੰਤ ਸਿਪਾਹੀ ਬਣੀਏ,
'ਧਰਮ ਕਰਮ' ਦੇ ਰਾਹੀ ਬਣੀਏ ॥

---

'ਹਲਤ ਪਲਤ' ਦਾ ਜੀਵਨ ਸਿੱਖੋ,
ਪਿਰਮ ਪਿਆਲਾ ਪੀਵਨ ਸਿੱਖੋ ॥

———

'ਸੰਗਤ ਪੰਗਤ' ਦੋਏ ਚਲਾਓ,
'ਏਥੇ ਓਥੇ' ਸਫ਼ਲੇ ਜਾਓ ॥

———

'ਜੋਗ ਭੋਗ' ਤੇ 'ਮੀਰੀ ਪੀਰੀ',
ਅਪਣੀ ਮੰਨਜ਼ਿਲ ਇਹੋ ਅਖ਼ੀਰੀ ॥

———

ਹਰਦਮ ਚੜ੍ਹਦੀ ਕਲਾ ਚ ਰਹਿਣਾ,
ਮੰਦਰ ਜਾਣਾ ਤਖ਼ਤ ਤੇ ਬਹਿਣਾ ॥

———

ਰਾਜ ਭਾਗ ਵੀ ਲੈਣੇ ਸਿੱਖੋ,
ਸ਼ੇਰਾਂ ਵਾਂਗੂੰ ਰਹਿਣੇ ਸਿੱਖੋ ॥

———

ਇਹ ਸਿੱਖੀ ਦੇ ਸੱਚੇ ਦਾਅਵੇ,
ਪੁੱਗਣ ਜਿਸਨੂੰ ਅਗੇ ਆਵੇ ॥

———

'ਜੇ ਤਉ ਪ੍ਰੇਮ ਖੇਲਨ ਕਾ ਚਾਓ,'
'ਸਿਰ ਧਰ ਤਲੀ ਗਲੀ ਮੋਰੀ ਆਓ ॥'

———

'ਇੱਤ ਮਾਰਗ ਪੈਰ ਧਰੀਜੈ,'
'ਸਿਰ ਦੀਜੈ ਕਾਣ ਨ ਕੀਜੈ ॥'

———

ਇੰਜ ਗੁਰਾਂ ਨੇ ਬਚਨ ਅਲਾਏ,
ਬਰਫਾਂ ਵਿੱਚ ਅੰਗਿਆਰ ਭਖਾਏ ॥

———

ਵਾਹ ਵਾਹ ਸਤਿਗੁਰ ਤੇਗ ਬਹਾਦਰ,
ਬਣ ਕੇ ਤੁਸਾਂ ਹਿੰਦ ਦੀ ਚਾਦਰ ॥

———

ਖੰਭਾ ਹੇਠ ਲੁਕਾਏ ਦੁਖੀਏ,
ਬੱਚਿਆਂ ਵਾਂਗ ਬਚਾਏ ਦੁਖੀਏ ॥

———

ਕੈਸਾ ਜਾਦੂ ਤੁਸਾਂ ਚਲਾਇਆ,
ਸਾਗਰ ਵਿੱਚ ਤੂਫ਼ਾਨ ਜਗਾਇਆ ॥

———

ਜਨਮੇ ਹਵਾ ਚੋਂ ਵਾ ਵਰੋਲੇ ॥
ਕੱਖ ਮੁਗ਼ਲ ਦੇ ਮਿੱਟੀ ਰੋਲੇ ॥

———

ਲਹੂਆਂ ਐਸੀ ਅੱਗ ਲਗਾਈ,
ਹਾਕਮ ਤੋਂ ਨ ਗਈ ਬੁਝਾਈ ॥

———

ਇੱਕ ਇੱਕ ਸਿੱਖ ਹੋ ਉੱਠਿਆ ਦੂਣਾ,
ਐਸਾ ਲਹੂ ਦਾ ਕੀਤਾ ਟੂਣਾ ॥

———

## ਵਾਹ ਸਤਿ ਗੁਰੂ

ਵਾਹ ਤੇਜੱਸਵੀ ਪਾਤਸ਼ਾਹ,
ਤੇਰਾ ਜੱਸ ਮਹਾਨ ॥
ਨਾਲ ਸ਼ਹਾਦਤ ਪਾ ਗਿਓਂ,
ਮੁਰਦਿਆਂ ਅੰਦਰ ਜਾਨ ॥

———

ਜੀਂਦਿਆਂ ਰੱਖੀ ਤੁਸਾਂ ਨੇ,
ਬਾਂਹ ਦੁਖੀਆਂ ਦੀ ਥੰਮ ॥
ਜ਼ਿੰਦਗੀ ਨਾਲੋਂ ਕਰ ਗਈ,
ਮੌਤ ਵਡੇਰਾ ਕੰਮ ॥

———

ਵਾਲੀ ਦੋ ਜਹਾਨ ਦੇ,
ਤੇਗ ਬਹਾਦਰ ਜੀ ॥
ਇੱਕ ਨਿਗੂਣੀ ਜੀਭ ਸੰਗ,
ਜਸ ਗਾਵਾਂ ਮੈਂ ਕੀ ?

———

ਪੱਤੇ ਸਾਰੇ ਵਣਾਂ ਦੇ,
ਜੀਭਾਂ ਜੇ ਹੋ ਜਾਣ ॥
ਨਾਲ ਪੰਛੀਆਂ ਰੱਲ ਕੇ,
ਤੇਰੀ ਸਿਫ਼ਤ ਸੁਨਾਣ ॥

———

ਕੁੱਲ ਹਵਾਵਾਂ ਵਗਦੀਆਂ,
ਲੈਣ ਜੇ ਤੇਰਾ ਨਾਮ ॥
ਪ੍ਰਬਤ ਬਰਫਾਂ, ਗਾਉਂਦੀਆਂ,
ਨਦੀਏਂ ਮਿਲਣ ਤਮਾਮ ॥

———

ਲਹਿਰਾਂ ਹੋ ਹੋ ਖੀਵੀਆਂ,
ਤੇਰਾ ਲਾਣ ਧਿਆਨ ॥
ਮੱਛ ਕੱਛ ਵੀ ਸਾਗਰੀਂ,
ਜਸ ਤੇਰਾ ਹੀ ਗਾਣ ॥

———

ਸੂਰਜ ਤਾਰੇ ਚੰਦ ਵੀ,
ਲੱਗਣ ਗਿੱਧਾ ਪਾਣ ॥
ਜੱਸ ਤੇਰੇ ਦੇ ਗੀਤ ਗਾ,
ਅੰਬਰ ਵਿਚ ਰਚਾਣ ॥

———

"ਰੋਮ ਰੋਮ ਹੋਏ ਜੀਭ ਜੇ,
ਪੂਰਾ ਹੋਵੇ ਚਾਓ ॥
ਕੋਟ ਕੋਟੀ ਮੇਰੀ ਆਰਜਾ,
ਪਵਣੁ ਪੀਅਣ ਅਪਿਆਓ ॥"

———

ਚੰਦ ਸੂਰਜ ਦੋਇ ਗੁਫੈ ਨ ਦੇਖਾ,
ਸੁਪਨੇ ਸਉਣ ਨ ਥਾਉ ॥
ਭੀ ਤੇਰੀ ਕੀਮਤ ਨ ਪਵੈ,
'ਹਉ ਕੇਵਡ ਆਖਾ ਨਾਉ ॥'

ਸ੍ਰੀ ਰਾਗ ਮ: ੧ ॥ (ਪੰਨਾ ੨੦)

---

### ਹੋਰ

ਸਾਜਿਆ ਜਿਹੜਾ ਖ਼ਾਲਸਾ ॥
ਗੁਰ ਗੋਬਿੰਦ ਦੀ ਜ਼ਾਤ ॥
ਅਸਲ ਸ਼ਹਾਦਤ ਤਿਰੀ ਚੋਂ,
ਉੱਗੀ ਇਹ ਪ੍ਰਭਾਤ ॥

---

ਅਮਰ ਕੁਕੁੰਸ ਦੇ ਵਾਂਗਰਾਂ,
ਗਗਨਾਂ ਦੇ ਵਿੱਚਕਾਰ ॥
ਰੂਪ ਤਿਰਾ ਹੀ ਖ਼ਾਲਸਾ,
ਰਿਹਾ ਉਡਾਰੀਆਂ ਮਾਰ ॥

---

ਅਮਰ ਖ਼ਾਲਸਾ ਜੀ ਰਿਹਾ,
ਮੁਗਲਾਂ ਥਾਂ ਨ ਥਿਹ ॥
ਖ਼ਾਲਸਾ ਉਡੇ ਅਕਾਸ਼ ਵਿੱਚ,
ਮੁਗ਼ਲ ਰੁਲੇ ਵਿੱਚ ਖਿਹ ॥

---

ਲਹੂ ਬੀਜ ਕੇ ਅਪਣਾ ॥
ਤੇਗਾਂ ਗਿਉਂ ਉਗਾ ॥
ਚਿੜੀਆਂ ਕੋਲੋਂ ਤੂੰ ਹੀ ਹੈਂ,
ਰਿਹਾ ਬਾਜ਼ ਤੁੜਵਾ ॥

---

ਗਈ ਸ਼ਾਹਦਤ ਤਿਰੀ ਹੀ,
ਝੱਖੜ ਬਣ ਕੇ ਛਾ ॥
ਮੁਗ਼ਲ ਰਾਜ ਦੇ ਜ੍ਹਿਨੇ ਹਨ,
ਦੇਣੇ ਕੱਖ ਉੜਾ ॥

---

ਖੁਲ੍ਹੀਆਂ ਸੁੰਗੜੀਆਂ ਛਾਤੀਆਂ,
ਤਣੀਆਂ ਵਾਂਗ ਚਟਾਣ ॥
ਜਿਗਰੇ ਵਿੱਚ ਫ਼ੌਲਾਦ ਦੇ,
ਤੋੜ ਨ ਸਕਣ ਵਦਾਣ ॥

———

ਤਲਵਾਰਾਂ ਨੂੰ ਬਖ਼ਸ਼ੀਆਂ,
ਜੀਭਾਂ ਤੇਰੀ ਚੁੱਪ ॥
ਤੇਰੇ ਲਹੂ ਮਘਾਈ ਹੈ,
ਬਰਫ਼ਾਂ ਸੀਨੇ ਧੁੱਪ ॥

———

ਤੂੰ ਗੈਰਤ ਨੂੰ ਬਖਸ਼ਿਆ
ਇੱਕ ਅਗੱਮੀ ਤਾਣ ॥
ਧੌਣਾ ਲਿਫਣਾ ਭੁਲੀਆਂ,
ਆਕੜ ਆਕੜ ਜਾਣ ॥

———

ਡਰ ਭੌ ਲੱਥਾ ਦਿਲਾਂ ਚੋਂ,
ਜਾਗ ਪਿਆ ਸ੍ਵੈਮਾਨ ॥
ਦਿੱਤਾ ਮਰਦੇ ਦੇਸ਼ ਨੂੰ,
ਤੂੰ ਜੀਵਨ ਵਰਦਾਨ ॥

———

ਤਿਰੀ ਸ਼ਹਾਦਤ ਜੱਗ ਤੇ,
ਅਪਣੀ ਆਪ ਮਿਸਾਲ ॥
ਆਵੇ ਸਮਝ ਨ ਕਿਨੂੰ ਮੈਂ,
ਤੋਲਾਂ ਤੇਰੇ ਨਾਲ ॥

———

'ਮਾਨ' ਸ਼ਹਾਦਤ ਸਮੇਂ ਸੀ,
ਚਿਹਰੇ ਅਜਬ ਜਲਾਲ ॥
ਜੋਤ ਜੋਤ ਵਿਚ ਰਲੀ ਹੋ,
ਨਦਰੀਂ ਨਦਰ ਨਿਹਾਲ ॥

———

ਮਰਤਾ ਮਰਤਾ ਜੱਗ ਮੂਆ,
ਮਰ ਭਿ ਨ ਜਾਣੈ ਕੋਇ ॥
ਐਸੀ ਮਰਨੀ ਜੋ ਮਰੈ,
ਬਹੁੜ ਨ ਮਰਨਾ ਹੋਇ ॥ (ਕਬੀਰ)

———

ਅਪਣਾ ਜ਼ੋਰ ਅਜ਼ਮਾਲਵੇ,
ਰਤਾ ਨ ਕਰੇ ਦਰੇਗ ॥
ਤੇਗ਼ ਕਰੇ ਤਹਿ ਤੇਗ਼ ਲੱਖ,
ਅਮਰ ਰਹੇਗਾ ਤੇਗ ॥

———

